# ਪ੍ਰਵੇਸ਼

ਪਾਣੀ ਦੀ ਲਹਿਰ ਅਤੇ ਸਾਮਾਜਿਕ ਔਕੜਾਂ 'ਚੋਂ ਪੈਦਾ ਹੋਈ ਆਕ੍ਰੋਸ਼ ਦੀ ਲਹਿਰ ਵਿਚ ਬਹੁਤ ਵੱਡਾ ਅੰਤਰ ਹੁੰਦਾ ਹੈ। ਸਾਮਾਜਿਕ ਆਕ੍ਰੋਸ਼ ਦੀ ਉਮਰ ਸਾਮਾਜਿਕ ਅਨਿਆਂ ਦੇ ਨਾਲ ਨਾਲ ਧੁਖਦੀ ਰਹਿੰਦੀ ਹੈ। ਧੁਖਦੀ ਹੋਈ ਅੱਗ ਕਦੇ-ਕਦੇ ਲਾਟ ਵੀ ਬਣ ਜਾਂਦੀ ਹੁੰਦੀ ਹੈ। ਸਮਾਜਿਕ ਅੱਗ ਦੇ ਵੱਖ-ਵੱਖ ਰੂਪ ਹੁੰਦੇ ਹਨ, ਕਿਤੇ ਇਹ ਅੱਗ ਬੁਝਕੇ ਸੁਆਹ ਬਣੀ ਹੋਈ ਹੁੰਦੀ ਹੈ ਤੇ ਕਿਤੇ ਇਸ ਅੱਗ ਦੇ ਅੰਗਿਆਰ ਮਘਦੇ ਹੁੰਦੇ ਹਨ ਤੇ ਕਿਸੇ ਪਾਸੇ ਇਕ ਅੱਗ ਦੀਆਂ ਲਾਟਾਂ ਉੱਚੀਆਂ ਹੋ ਜਾਂਦੀਆਂ ਹਨ। ਇਸ ਤਰ੍ਹਾਂ ਦੀ ਸਾਮਾਜਿਕ-ਅੱਗ ਦੀ ਕਹਾਣੀ ਨੂੰ ਹੀ ਇਸ ਨਾਵਲ ਵਿਚ ਰੂਪ-ਮਾਨ ਕੀਤਾ ਗਿਆ ਹੈ।

ਲੋਕ-ਹੱਕਾਂ ਦੀ ਅੱਗ ਨੂੰ ਬੁਝਾਉਣ ਲਈ ਲੋਕ-ਵਿਰੋਧੀ ਅਨਸਰ ਰੇਤੇ ਦੀਆਂ ਡੋਲੀਆਂ ਭਰਕੇ ਉਸ ਉਤੇ ਸੁਟਦੇ ਹਨ। ਪ੍ਰਚਾਰ ਦੇ ਗੰਦਲੇ ਪਾਣੀ ਨਾਲ ਹੱਕਾਂ ਦੀ ਅੱਗ ਨੂੰ ਬੁਝਾਉਣ ਦੀ ਕੋਸ਼ਿਸ਼ ਕਰਦੇ ਹਨ। ਅੱਜ-ਕੱਲ ਅਸਾਡੇ ਇਸ ਮੁਲਕ 'ਚ ਇਨ੍ਹਾਂ ਕਰਤੂਤਾਂ ਨੂੰ ਸ਼ੈਅ-ਦੇਣ ਲਈ ਨਿਆਂ-ਪਾਲਿਕਾ ਅਤੇ ਕਾਰਜ ਪਾਲਿਕਾ ਵੀ ਪਿੱਛੇ ਨਹੀਂ। ਪੁਲਿਸ ਆਪਣੀ ਕੁਰਪਸ਼ਨ ਦੁਆਰਾ ਸਭ ਤੋਂ ਅੱਗੇ ਹੈ।

ਸੁਤੰਤਰਤਾ ਪ੍ਰਾਪਤੀ ਮਗਰੋਂ ਮੁਲਕ ਦੇ ਪ੍ਰਬੰਧ ਨੇ ਕਿਸਾਨਾਂ, ਕਾਮਿਆਂ ਅਤੇ ਮਜ਼ਦੂਰਾਂ ਲਈ ਕੋਈ ਠੋਸ ਯੋਜਨਾ ਨਹੀਂ ਬਣਾਈ। ਖ਼ੇਤ-ਮਜ਼ਦੂਰਾਂ ਦੀ ਲੁੱਟ-ਖਸੁੱਟ ਜਾਰੀ ਹੈ : ਸਮਾਜ ਦੇ ਇਹ ਮਹੱਤਵ-ਪੂਰਣ ਅੰਗ ਸਦੀਆਂ ਤੋਂ ਧੱਕੇ ਅਤੇ ਠੇਡੇ ਹੀ ਖਾਂਦੇ ਆ ਰਹੇ ਹਨ।

ਮਿੱਤਰ ਸੈਨ 'ਮੀਤ' ਦੇ ਇਸ ਨਾਵਲ ਵਿਚ ਜਦੋਂ ਕਦੇ ਅਜਿਹੀ ਅਪਣੱਤ ਆਉਂਦੀ ਹੈ, ਬਹੁਤ ਵਧਿਆ ਲੱਗਦਾ ਹੈ। ਪਰ ਕਈ ਵਾਰ ਸਪਾਟ ਗੱਲਾਂ ਹੋਣ ਕਾਰਨ ਅਪਣੱਤ ਦਾ ਪ੍ਰਭਾਵ ਮੱਧਮ ਪੈ ਜਾਂਦਾ ਹੈ। ਕੇਵਲ ਸਿਧਾਂਤਿਕ-ਵਿਵੇਚਨ ਅਪਣੱਤ ਪੈਦਾ ਨਹੀਂ ਕਰਦਾ, ਸਗੋਂ ਸੰਵੇਦਨਾਤਮਿਕ-ਲਗਾਅ ਅਪਣੱਤ ਦਾ ਆਧਾਰ ਬਣਦਾ ਹੈ।

'ਮੀਤ' ਦੇ ਇਸ ਨਾਵਲ ਵਿਚ ਜਾਗੀਰਦਾਰੀ ਦੇ ਧੱਕੜ-ਵਿਵਹਾਰ, ਅਤੇ ਚੌਧਰੀਆਂ ਦੇ ਵਿਵਹਾਰ ਦੀਆਂ ਲੂੰਬੜ-ਚਾਲਾਂ ਨੂੰ ਬੜੇ ਹੀ ਆਪੇ ਨਾਲ ਚਿਤਰਿਆ ਗਿਆ ਹੈ। ਜਗੀਰਦਾਰੀ ਦੇ ਧੱਕੜ-ਪੁਣੇ 'ਚੋਂ ਜੋ ਧੱਕੜ ਕਾਮੁਕਤਾ ਅਤੇ ਚੌਧਰੀਆਂ ਦੇ ਸੁਆਰਥ 'ਚੋਂ ਜੋ ਲੀਚੜਪੁਣਾ ਪੈਦਾ ਹੁੰਦਾ ਰਹਿੰਦਾ ਹੈ, ਉਹ ਪਿੰਡ ਨੂੰ ਖੱਜਲ-ਖੁਆਰ ਕਰਦਾ ਹੈ, ਉਸ ਦੀ ਕਹਾਣੀ ਹੈ, ਇਹ ਨਾਵਲ।

ਮਿੱਤਰ ਸੈਨ 'ਮੀਤ' ਸਾਹਿੱਤਕ-ਸੰਕਲਪ ਜਨ-ਵਾਣੀ ਹੈ। ਵਿਦਰੋਹ, ਉਸ ਦੇ ਰਚਨਾ ਸੰਸਾਰ ਦਾ ਮੂਲ ਹੈ। ਇਸ ਵਿਦਰੋਹ ਨੂੰ ਉਸ ਨੇ ਆਪਣੇ ਪ੍ਰਥਮ ਨਾਵਲ 'ਅੱਗ ਦੇ ਬੀਜ' ਵਿਚ ਵੀ ਪ੍ਰਸਤੁਤ ਕੀਤਾ ਸੀ।

ਜਨ-ਸਾਧਾਰਣ ਕਿਹੋ ਜਿਹਾ ਜੀਵਨ ਗੁਜ਼ਾਰਦਾ ਹੈ, ਉਸ ਨੂੰ ਪੇਸ਼ ਕਾਰੀ ਸਮੇਂ ਨਾਵਲਕਾਰ ਮਿੱਤਰ ਸੈਨ 'ਮੀਤ' ਦੀ ਕਥਾਨਕ ਬੜੀ ਹੀ ਸੌਖੀ ਤੇ ਸਰਲ ਰਹਿੰਦੀ ਹੈ। ਲੋਕ-ਚਿੱਤ ਦੀ ਕ੍ਰਿਆ ਅਤੇ ਪ੍ਰਤੀ ਕ੍ਰਿਆ ਦੀ ਤਰਜਮਾਨੀ ਵੀ ਇਸ ਨਾਵਲ ਦੀ ਵਿਸ਼ੇਸ਼ਤਾ ਹੈ।

ਇਹ ਨਾਵਲ 1973 ਵਿਚ ਲਿਖਿਆ ਗਿਆ, ਪਰ ਕਈ ਕਾਰਨਾਂ ਕਰਕੇ ਛਪ ਨਾ ਸਕਿਆ। ਤੇਰ੍ਹਾਂ ਚੌਦਾਂ ਵਰ੍ਹਿਆਂ ਦੀ ਮਿੱਤਰ ਸੈਨ 'ਮੀਤ' ਦੀ ਸਾਹਿਤਕ ਚੁੱਪ ਨੂੰ ਕਿਸੇ ਪ੍ਰੇਰਣਾ ਨੇ ਤੁੜਵਾਇਆ। ਆਪਣੇ ਪੁਰਾਣੇ ਨਾਵਲ ਦਾ ਪਿੱਛਾ ਕੀਤਾ ਤੇ ਕਈ ਨਵੀਆਂ ਕਹਾਣੀਆਂ ਵੀ ਲਿਖੀਆਂ। ਇੰਜ ਨਵੇਂ ਸਾਹਿੱਤਕ ਉਪਰਾਲੇ ਅਤੇ ਉਤਸ਼ਾਹ ਲਈ ਮੈਂ ਆਪਣੇ ਅਜੀਜ਼ ਨਾਵਲਕਾਰ ਨੂੰ ਉਸ ਦੇ ਮੁੜ ਸਾਹਿੱਤਕ ਪ੍ਰਵੇਸ਼ ਤੇ ਪਿਆਰ ਭੇਂਟ ਕਰਦਾ ਹਾਂ।

ਮਿਤੀ 20-6-86

**ਓਮ ਪ੍ਰਕਾਸ਼ ਗਾਸੋ**
ਨੇੜੇ ਆਰੀਆ ਹਾਈ ਸਕੂਲ,
ਬਰਨਾਲਾ-148101

# ਕਾਫਲਾ

(ਨਾਵਲ)




ਮਿੱਤਰ ਸੈਨ ਮੀਤ

ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ

# 1

ਸ਼ਾਮ ਦੇ ਸ਼ਾਂਤ ਵਾਤਾਵਰਨ ਵਿਚ ਕਿਸੇ ਕੰਮੀ ਦੀ ਹੇਕ ਸਰਦਾਰ ਨੂੰ ਜ਼ਹਿਰ ਵਰਗੀ ਲੱਗ ਰਹੀ ਸੀ। ਜੇ ਕਿਧਰੇ ਇਹ ਬੇ-ਬਕੂਫ਼ ਉਹਦੀ ਨਜ਼ਰ ਆ ਜਾਵੇ ਉਹ ਛਮਕਾਂ ਨਾਲ ਉਹਦੀ ਚਮੜੀ ਕਿਹੜਾ ਨਾ ਉਧੇੜ ਸੁੱਟੇ। ਜਦੋਂ ਉਹ ਉਦਾਸ ਹੈ ਸਾਰੇ ਪਿੰਡ ਨੂੰ ਚਾਹੀਦੈ ਉਦਾਸ ਰਹੇ। ਉਹ ਪਿੰਡ ਦਾ ਸਰਦਾਰ ਐ। ਸਰਦਾਰ ਦੀ ਖੁਸ਼ੀ ਪਿੰਡ ਦੀ ਖੁਸ਼ੀ ਤੇ ਸਰਦਾਰ ਦੀ ਗ਼ਮੀ ਪਿੰਡ ਦੀ ਗ਼ਮੀ। ਦੂਰ ਤਕ ਚੁੱਪ ਪਸਰੀ ਹੋਈ ਸੀ। ਕਿਧਰੇ ਕੋਈ ਨਜ਼ਰ ਵੀ ਨਹੀਂ ਸੀ ਆ ਰਿਹਾ, ਜਿਸ ਨੂੰ ਉਹ ਹੇਕ ਦਾ ਗਲਾ ਘੁਟਣ ਦਾ ਹੁਕਮ ਦੇ ਸਕੇ। ਚਾਰੋਂ ਪਾਸੇ ਦਰਖਤਾਂ ਦੀ ਸਾਂ ਸਾਂ ਸੀ ਤੇ ਜਾਂ ਫੇਰ ਪਾਣੀ ਨਾਲ ਭਰੇ ਟੋਇਆਂ ਵਿਚ ਟਰਾਂ ਟਰਾਂ ਕਰ ਰਹੇ ਡੱਡੂਆਂ ਦੀ ਅਵਾਜ਼।

ਕਰਤਾਰੋਂ ਹਥੋਂ ਹੋਈ ਬੇਇੱਜ਼ਤੀ ਕਾਰਨ ਸਰਦਾਰ ਬੁਰੀ ਤਰ੍ਹਾਂ ਬੇਚੈਨ ਸੀ। ਉਹਨੂੰ ਆਪਣੀ ਉਮਰ ਦੇ ਬਾਈ ਵਰ੍ਹਿਆਂ ਵਿਚ ਇਹ ਪਹਿਲੀ ਹਾਰ ਹੋਈ ਸੀ। ਫੇਰ ਉਹ ਵੀ ਇਕ ਕੰਮੀ ਦੀ ਔਲਾਦ ਹਥੋਂ। ਇਹ ਇਕ ਸਰਦਾਰ ਲਈ ਮਰ ਮਿਟਣ ਵਾਲੀ ਗੱਲ ਸੀ। ਉਹ ਕਿੰਨਾ ਕੁਝ ਆਖ ਗਈ ਤੇ ਉਹ ਸਰਦਾਰ ਹੁੰਦਾ ਵੀ ਸਭ ਕੁਝ ਜਰ ਗਿਆ। ਜਦੋਂ ਉਹ ਬਾਂਹ ਫੜ ਲੈਣ ਫੇਰ ਛੱਡਣ ਦਾ ਕੀ ਕੰਮ। ਇਹ ਉਸ ਦੀ ਸਰਦਾਰੀ ਤੇ ਧੱਬਾ ਸੀ। ਇਸੇ ਧੱਬੇ ਨੂੰ ਮੇਟਣ ਲਈ ਉਹ ਘੰਟਿਆਂ ਤੋਂ ਸੋਚ ਰਿਹਾ ਸੀ।

ਪਿੰਡ ਘੋੜੀ ਲੈਣ ਗਏ ਬੰਤ ਦੀ ਉਹਨੂੰ ਉਡੀਕ ਸੀ। ਦੁਪਹਿਰ ਦਾ ਗਿਆ ਉਹ ਹਾਲੀਂ ਤਕ ਵਾਪਸ ਨਹੀਂ ਸੀ ਆਇਆ।

ਉਸ ਦੀਆਂ ਸ਼ਰਾਬੀ ਅੱਖਾਂ ਬੰਤ ਨੂੰ ਲੱਭ ਰਹੀਆਂ ਸਨ। ਦਿਮਾਗ ਦੀਆਂ ਉਲਝਨਾਂ ਉਹ ਸ਼ਰਾਬ ਨਾਲ ਹੱਲ ਕਰਨਾ ਲੋਚਦਾ ਸੀ। ਪਰ ਦਿਮਾਗ ਸੀ ਕਿ ਸੋਚੀ ਜਾ ਰਿਹਾ ਸੀ।

'ਹਥੋਂ ਨਿਕਲ ਗਈ ਹੁਣ ਪਿੰਡ ਟੈਂ ਟੈਂ ਕਰੂ। ਹੱਥ ਫਿਰ ਜਾਂਦਾ ਅੱਖ ਤਾਂ ਨਾ ਚੁਕਦੀ।'

'ਪਾ ਲਏ ਰੌਲਾ ਮੇਰਾ ਕੀ ਕਰ ਲਊ ? ਇਹ ਤਾਂ ਸਾਡਾ ਸ਼ੁਗਲ ਐ । ਕਿਹੜਾ ਸੂਰਮਾ ਸਾਡੇ ਸਾਹਮਣੇ ਬੋਲ ਜੇ ।'

ਬੁੜਬੁੜ ਕਰਦੇ ਸਰਦਾਰ ਨੇ ਬੋਤਲ ਵਿਚ ਰਹਿੰਦਾ ਆਖਰੀ ਪੈੱਗ ਵੀ ਗਲਾਸ ਵਿਚ ਉਲਟ ਲਿਆ । ਖਾਲੀ ਬੋਤਲ ਇਕ ਦੋ ਵਾਰ ਉਹਦੇ ਹੱਥਾਂ ਵਿਚ ਨੱਚੀ, ਹਵਾ ਵਿਚ ਉਛਲੀ ਤੇ ਫੇਰ ਧਰਤੀ ਤੇ ਡਿੱਗ ਕੇ ਟੁਕੜੇ ਟੁਕੜੇ ਹੋ ਗਈ ।

'ਬਾਪੂ ਕੋਲ ਨਾ ਅਪੜ ਜੇ ਕਿਤੇ ਗੱਲ ?' ਬਾਪੂ ਦਾ ਖਿਆਲ ਆਉਂਦਿਆਂ ਹੀ ਸਰਦਾਰ ਦਾ ਚੇਹਰਾ ਪੀਲਾ ਪੈ ਗਿਆ ।

'ਲੈ ਜੇ ਅਪੜ ਜੂ ਤਾਂ ਪਈ ਅਪੜ ਜੇ । ਉਹ ਕਿਹੜਾ ਘੱਟ ਸੀ । ਬਥੇਰੇ ਪਾਪੜ ਵੇਲੇ ਨੇ ਜਵਾਨੀ 'ਚ ।' ਬੰਤਾ ਦੱਸਦਾ ਹੁੰਦੈ ।

ਆਪਣੇ ਦਿਲ ਨੂੰ ਤਸੱਲੀ ਦੇਣ ਦੀ ਉਹ ਨਿਸਫਲ ਕੋਸ਼ਿਸ਼ ਕਰਦਾ ਰਿਹਾ ਸੀ । ਉਸ ਦੀਆਂ ਅੱਖਾਂ ਬਰਾਬਰ ਪਹੇ ਵਿਚ ਉਡਦੀ ਧੂੜ ਵਲ ਟਿਕੀਆਂ ਹੋਈਆਂ ਸਨ । ਘੋੜੀ ਆਉਣ ਦੇ ਕਿਧਰੇ ਅਸਾਰ ਨਜ਼ਰ ਨਹੀਂ ਸੀ ਆ ਰਹੇ । ਆਲੇ-ਦੁਆਲੇ ਮੜ੍ਹੀਆਂ ਵਰਗੀ ਚੁੱਪ ਸੀ ।

'ਕੰਜਰ ਦੇ ਪੁੱਤ ਨੂੰ ਉਥੇ ਹੀ ਸੱਪ ਸੁੰਘ ਗਿਆ ।' ਸਰਦਾਰ ਦਾ ਮਨ ਕਾਹਲਾ ਪਿਆ ਹੋਇਆ ਸੀ । ਕਦੋਂ ਘੋੜੀ ਪਹੁੰਚੇ ਕਦੋਂ ਹਵੇਲੀ ਜਾ ਕੇ ਕੋਈ ਕੰਮ ਕਰੇ ।

'ਆਖਰ ਉਹਦੀ ਹਿੰਮਤ ਕੀ ਸੀ ਮੇਰੇ ਲੋਹੇ ਵਰਗੇ ਹੱਥਾਂ ਵਿਚੋਂ ਨਿਕਲ ਜਾਣ ਦੀ ? ਨਾ ਨੁੱਕਰ ਤਾਂ ਭਲਾ ਹਰ ਕੋਈ ਕਰਦੀ ਐ । ਔਰਤ ਜਾਤ ਜੋ ਹੋਈ । ਕਿਸੜੀ ਸੀ ਜਿਸ ਨੇ ਨਖਰੇ ਨਹੀਂ ਕੀਤੇ । ਸੰਤੋ...ਹਰਨਾਮੋ...ਜੀਤੋ...।'

ਉਸ ਦੇ ਖਿਆਲਾਂ ਨੇ ਥੋੜਾ ਜਿਹਾ ਮੋੜ ਕੱਟਿਆ । ਕਈ ਮਾਸੂਮ ਕੁੜੀਆਂ, ਕਈ ਜਵਾਨ ਅਤੇ ਅੱਧ-ਖੜ ਉਮਰ ਦੀਆਂ ਔਰਤਾਂ ਦੇ ਸਰੀਰ ਇਕ ਇਕ ਕਰਕੇ ਉਸ ਅਗੇ ਨੰਗੇ ਹੋਣ ਲਗੇ ।

ਪਹਿਲੀ ਵਾਰ ਜਦੋਂ ਉਹ ਸਿਰਫ ਪੰਦਰਾਂ ਵਰ੍ਹਿਆਂ ਦਾ ਸੀ, ਨਿਹਾਲੇ ਤਖਾਣ ਦੀ ਨੂੰਹ ਸੰਤੋ ਦਾ ਨਿਘ ਉਹਨੂੰ ਪ੍ਰਾਪਤ ਹੋਇਆ । ਰੋਟੀ ਦੇਣ ਆਈ ਨੂੰ ਪਿੜ ਵਿਚ ਨੱਪ ਲੈਣ ਦੇ ਦ੍ਰਿਸ਼ ਹਾਲੀਂ ਤਕ ਓਵੇਂ ਜਿਵੇਂ ਉਸ ਨੂੰ ਯਾਦ ਸਨ । ਸੱਜ ਵਿਆਹੀ ਨੂੰਹ ਦਾ ਨਖਰਾ ਜੀ ਜੀ ਦੀ ਜ਼ਬਾਨ ਤੇ ਸੀ । ਉਸ ਨੂੰ ਹੱਥ ਪਾਉਂਦਾ ਉਹ ਖੁਦ ਵੀ ਕੰਬਿਆ ਸੀ । ਪਰ ਉਸ ਦੀ ਚੁੱਪ ਦੇਖ ਕੇ ਉਹ ਹੈਰਾਨ ਰਹਿ ਗਿਆ ।

ਲੋਕ ਤਾਂ ਮਾੜੀ ਮੋਟੀ ਟਿੱਚਰ ਤੇ ਮਰਨ ਮਰਾਉਣ ਨੂੰ ਤਿਆਰ ਹੋ ਜਾਂਦੇ ਸਨ। ਪਰ ਇਥੇ ਕੁਝ ਵੀ ਨਹੀਂ ਸੀ ਹੋਇਆ। ਇਸ ਭੇਦ ਦੀ ਸਮਝ ਉਸ ਨੂੰ ਹੁਣ ਆਈ ਸੀ। ਉਹ ਕਿਵੇਂ ਬੋਲਦੀ। ਉਹ ਸਰਦਾਰ ਦਾ ਪੁੱਤ ਸੀ। ਸਰਦਾਰ, ਜਿਹੜੇ ਪਿੰਡ ਦੇ ਮਾਲਕ ਹੁੰਦੇ ਨੇ। ਮਨ ਆਈਆਂ ਕਰਨਾ, ਜਿਨ੍ਹਾਂ ਦਾ ਹੱਕ ਹੁੰਦੈ।

ਫੇਰ ਹਰਨਾਮੋ.. ਜੀਤੋ। ਹੁਣ ਤਾਂ ਸ਼ਾਇਦ ਸਾਰੀਆਂ ਦੇ ਨਾਂ ਵੀ ਯਾਦ ਨਾ ਹੋਣ। ਹਰਨਾਮੋ ਉਸ ਦੇ ਕੰਮੀ ਦੀ ਧੀ...ਤੇ ਭਰ ਜੁਆਨ। ਵਿਆਹ ਵਿਚ ਸਾਰੇ ਤੇਰ੍ਹਾਂ ਦਿਨ ਜਦੋਂ ਮੱਕੀ ਵਿਚ ਉਹ ਕਾਬੂ ਆਈ। ਕੁਆਰਾਪਨ ਕੀ ਹੁੰਦੈ ਉਸ ਨੂੰ ਪਹਿਲੀ ਵਾਰ ਸਮਝ ਆਈ। ਇਸ ਪਿਛੋਂ ਕਿਸੇ ਨਵੇਂ ਮਾਸ ਦਾ ਝੱਲ ਉਹਨੂੰ ਸਾਰਾ ਦਿਨ ਚੜਿਆ ਰਹਿਣ ਲਗਿਆ। ਹਰ ਸਮੇਂ ਅੱਖਾਂ ਕਿਸੇ ਨਵੇਂ ਸ਼ਿਕਾਰ ਦੀ ਭਾਲ ਵਿਚ ਰਹਿੰਦੀਆਂ।

ਪਰ ਕਰਤਾਰੋ ਵਰਗੀ ਕਿਸੇ ਨੇ ਨਹੀਂ ਸੀ ਕੀਤੀ। ਬਹੁਤਾ ਕਹਿ ਲਏ ਤਾਂ ਸੁੰਦਰ ਦੀ ਮੀਤੋ ਨੇ ਜ਼ਰੂਰ ਉਹਨੂੰ ਥੋੜਾ ਮੋਟਾ ਤੰਗ ਕੀਤਾ ਸੀ। ਪਰ ਕਰਤਾਰੋ ਵਾਂਗ ਭੱਜ ਨਹੀਂ ਸੀ ਗਈ। ਸੁੰਦਰ ਕੋਲੇ ਦਸ ਦੂੰ...! ਸੁੰਦਰ ਕੋਲੇ ਦਸ ਦੂੰ! ਆਖਦੀ ਰਹੀ। ਫੇਰ ਦਸਿਆ ਵੀ ਨਾ। ਲੈ ਜੇ ਦਸ ਦਿੰਦੀ ਮੇਰਾ ਕੀ ਫਨੂ ਪਟਦਾ। ਭੁੱਖਾ ਆਪੇ ਮਰਦਾ। ਚਾਚਾ ਆਖਦਾ ਤਾਂ ਹੁੰਦੈ, ਕੰਮੀਆਂ ਦੀਆਂ ਰੰਨਾ, ਸਾਡੀਆਂ ਰੰਨਾ। ਉਨ੍ਹਾਂ ਦੀਆਂ ਕੁੜੀਆਂ ਵੀ ਤਾਂ ਸਾਡੀਆਂ ਉਂਗਲਾਂ ਤੇ ਨੱਚਣੀਆਂ ਚਾਹੀਦੀਆਂ ਨੇ। ਸਾਥੋਂ ਚੰਗਾ ਉਨ੍ਹਾਂ ਨੂੰ ਹੋਰ ਮਿਲ ਵੀ ਕੌਣ ਸਕਦੈ। ਪਰ ਇਹ ਅਮਲੀ ਦੀ ਕਰਤਾਰੋ ਵੱਡੀ ਅਣਖੀਲੀ। ਅਮਲੀ ਕੋਲੇ ਆਖੂ ਜ਼ਰੂਰ। ਲੈ ਅਮਲੀ। ਹਾਂ... ਹਾਂ...।

ਪੁਰਾਣੀਆਂ ਯਾਦਾਂ ਨੇ ਉਹਦਾ ਗੁੱਸਾ ਨਿਗਲ ਲਿਆ। ਅਮਲੀ ਦੀ ਯਾਦ ਤੇ ਉਹ ਉੱਚੀ ਉੱਚੀ ਹੱਸ ਪਿਆ। ਅਮਲੀ ਜਿਸ ਦਾ ਰੋਮ ਰੋਮ ਉਸ ਦਾ ਕਰਜਾਈ ਹੈ। ਨਾ ਭੈਣ, ਨਾ ਭਰਾ, ਨਾ ਕੋਈ ਸਾਕ ਸੰਬੰਧੀ। ਪਤਾ ਨਹੀਂ ਕਿਧਰੋਂ ਝਿਊਰੀ ਕੱਢ ਕੇ ਉਸ ਦੇ ਪਿਓ ਦੀ ਸ਼ਰਨ ਆ ਲਈ। ਪਿਓ ਨੇ ਰਹਿਮ ਕੀਤਾ ਖੇਤਾਂ ਵਿਚ ਰੱਖ ਲਿਆ। ਰਹਿਮ ਅਮਲੀ ਤੇ ਨਹੀਂ ਉਸ ਦੀ ਝਿਊਰੀ ਤੇ ਹੋਇਆ ਸੀ। ਇਹ ਗੱਲ ਲੋਕ ਹੀ ਨਹੀਂ ਕਈ ਵਾਰ ਉਸ ਦਾ ਪਿਓ ਵੀ ਆਖਿਆ ਕਰਦਾ ਸੀ। ਬਾਪੂ ਨੂੰ ਉਹਦੀ ਕਰੇਲੇ ਵਰਗੀ ਅੱਖ ਬੜੀ ਚੰਗੀ ਲਗਦੀ ਸੀ। ਅਮਲੀ ਬਾਪੂ ਦੀ

ਮੇਹਰਬਾਨੀ ਤੇ ਪਿੰਡ ਵਸਿਆ ਸੀ ਤੇ ਉਹਦੀ ਦਿਤੀ ਖਾਂਦਾ ਸੀ। ਫੇਰ ਝਿਊਰੀ ਨੇ ਧੀ ਜੰਮੀ। ਅਮਲੀ ਅਫ਼ੀਮ ਨੂੰ ਮੂੰਹ ਮਾਰਨ ਲਗਿਆ। ਸਤਾਂ ਸਾਲਾਂ ਵਿਚ ਉਹ ਸੁਕ ਕੇ ਕਾਨਾ ਹੋ ਗਿਆ। ਗੇਲੀ ਵਰਗਾ ਸਰੀਰ ਖੁਰ ਕੇ ਢੇਰ ਹੋ ਗਿਆ। ਕੁਝ ਦੇਰ ਬਾਪੂ ਦਾ ਸਿਰ ਤੇ ਹੱਥ ਰਿਹਾ। ਬਾਪੂ ਬੀਮਾਰ ਪੈ ਗਿਆ। ਉਹ ਕਿਸੇ ਹੋਰ ਨਾਲ ਨਿਕਲ ਗਈ। ਝਿਊਰੀ ਦੀ ਕੁੜੀ ਨਾਲ ਬਾਪੂ ਦਾ ਕੋਈ ਮੋਹ ਜ਼ਰੂਰ ਸੀ। ਤਾਂ ਹੀ ਉਸ ਨੇ ਕੁੜੀ ਦਾ ਖਿਆਲ ਆਪਣਿਆਂ ਵਾਂਗੂ ਰਖਿਆ। ਅਮਲੀ ਨੂੰ ਜਿਸ ਖੁੱਲ੍ਹ ਦਿਲੀ ਨਾਲ ਉਹਨੇ ਦਾਣਾ ਫਕਾ ਦਿੱਤਾ ਨਹੀਂ ਕੌਣ ਦਿੰਦੈ।

ਤੇ ਹੁਣ ਜਦੋਂ ਉਹ ਕਿਸੇ ਕੰਮ ਆਉਣ ਜੋਗੀ ਹੋਈ ਤਾਂ ਭੱਜ ਨਿਕਲੀ ਜਿਵੇਂ ਕਿਤੇ...ਜਿਵੇਂ ਕਿਤੇ ਲਾਟ ਸਾਹਿਬ ਦੀ ਧੀ ਹੋਵੇ।

ਇਹਦੇ 'ਚ ਕੋਈ ਸ਼ੱਕ ਨਹੀਂ ਅਮਲੀ ਦੇ ਜੰਮੀ ਕਰਤਾਰੋ ਸੁਲਫ਼ੇ ਦੀ ਲਾਟ ਨਿਕਲੀ ਸੀ। ਖਰਬੂਜੇ ਵਰਗਾ ਰੰਗ ਤੇ ਮੋਟੀ ਅੱਖ ਨਿਰੀ ਝਿਊਰੀ ਦੀ ਲਗਦੀ ਤੇ ਕਸਿਆ ਤਨਿਆ ਸਰੀਰ ਅਮਲੀ ਦੀ ਜਵਾਨੀ ਵਰਗਾ। ਉਹਨੇ ਹਾਲੀ ਹਿਰਨੀ ਦੇ ਬੱਚੇ ਵਾਂਗ ਚੌਕੜੀਆਂ ਹੀ ਭਰਨੀਆਂ ਸਿਖੀਆਂ ਸਨ ਕਿ ਪਿੰਡ ਦੇ ਗੱਭਰੂਆਂ ਦੀਆਂ ਅੱਖਾਂ ਉਸ ਤੇ ਆ ਟਿਕੀਆਂ। ਪਹਿਲਾਂ ਮਾਰ ਮਾਰਨ ਦਾ ਉਨ੍ਹਾਂ ਵਿਚ ਛਿੜਿਆ ਮੁਕਾਬਲਾ ਦਿਨੋ ਦਿਨ ਜ਼ੋਰ ਫੜਦਾ ਗਿਆ। ਉਹ ਜਿਹੜੀ ਗਲੀਂ ਲੰਘਦੀ ਬੁੜੀਆਂ ਅੱਖ ਨਾ ਝਮਕਦੀਆਂ। ਖੇਤਾਂ ਵਿਚੋਂ ਬੱਲੇ ਬੱਲੇ ਦੀਆਂ ਅਵਾਜ਼ਾਂ ਗੂੰਜਦੀਆਂ। ਮਾੜੇ ਦੀ ਜੋਰੂ ਸਭ ਦੀ ਭਰਜਾਈ ਵਾਂਗ ਕਿਸੇ ਨੂੰ ਉਸ ਤੋਂ ਡਰ ਵੀ ਤਾਂ ਨਹੀਂ ਸੀ।

ਲੋਕਾਂ ਦੀਆਂ ਟਕੋਰਾਂ ਨੇ ਕਰਤਾਰੋ ਨੂੰ ਉਮਰੋਂ ਪਹਿਲਾਂ ਹੀ ਜਵਾਨ ਕਰ ਦਿੱਤਾ। ਉਸ ਦੀਆਂ ਅੱਖਾਂ ਵਿਚ ਸ਼ਰਮ ਭਰ ਗਈ ਤੇ ਅੰਗ ਵਿਚ ਅਜੀਬ ਜਿਹੇ ਤਨਾਅ ਆ ਗਏ। ਹਰ ਕਦਮ ਸੰਭਲ ਕੇ ਚੁਕਣ ਦੀ ਉਸ ਨੂੰ ਆਦਤ ਪੈ ਗਈ। ਉਮਰ ਦੇ ਪੰਦਰਵੇਂ ਸਾਲ ਵਿਚ ਉਹ ਭਰ ਜੁਆਨ ਮੁਟਿਆਰ ਸੀ।

ਜਿਧਰ ਕਰਤਾਰੋ ਦੀ ਨਿਗਾਹ ਉਠਦੀ ਤਰਲੇ ਭਰੀਆਂ ਅੱਖਾਂ ਉਸ ਤੇ ਟਿਕੀਆਂ ਹੁੰਦੀਆਂ। ਜਿਸ ਪਾਸੇ ਕੰਨ ਕਰਦੀ ਉਸ ਦੇ ਹੁਸਨ ਦੀਆਂ ਗੱਲਾਂ ਹੁੰਦੀਆਂ। ਕਈ ਵਾਰ ਉਹ ਡੋਲਦੀ। ਪਰ ਝਟ ਹੀ ਸੰਭਲ ਜਾਂਦੀ। ਕੰਮ ਨਾਲ ਫੌਲਾਦ ਬਣਿਆ ਸਰੀਰ ਕਸਿਆ ਜਾਂਦਾ। ਅੱਖਾਂ ਵਿਚੋਂ ਅੱਗ ਵਰਸਦੀ। ਕਿਸੇ ਦੀ

ਉਸ ਅਗੇ ਖਲੋਣ ਦੀ ਹਿੰਮਤ ਨਾ ਪੈਂਦੀ।

ਉਸ ਦੀਆਂ ਗੱਲਾਂ ਕੰਮੀਆਂ ਦੀਆਂ ਜ਼ਬਾਨਾਂ ਤੋਂ ਤਿਲਕ ਕੇ ਸਰਦਾਰਾਂ ਦੇ ਕੰਨਾਂ ਤਕ ਅਪੜ ਗਈਆਂ।

'ਉਸ ਦਾ ਕਣ ਪਹਿਲਾਂ ਫੇਰ ਆਪਾਂ ਭਨਾਂਗੇ।' ਸਰਦਾਰ ਨੇ ਹਿਕ ਫੁਲਾ ਕੇ ਆਖਿਆ ਸੀ ਤੇ ਉਸੇ ਦਿਨ ਤੋਂ ਉਨ੍ਹਾਂ ਘੜੀਆਂ ਦੀ ਉਡੀਕ ਕਰ ਰਿਹਾ ਸੀ, ਜਦੋਂ ਕਰਤਾਰੋ ਦੀਆਂ ਅੱਖਾਂ ਨਿਵਾ ਸਕੇ। ਇਸ ਫੈਸਲੇ ਨੂੰ ਬਹੁਤੇ ਦਿਨ ਨਹੀਂ ਸੀ ਹੋਏ ਕਿ ਉਸ ਨੂੰ ਅਸਫਲਤਾ ਦੇਖਣੀ ਪਈ। ਅਸਫਲਤਾ ਜਿਸ ਦੇ ਅਰਥ ਸਰਦਾਰ ਨੂੰ ਪਹਿਲੀ ਵਾਰ ਸਮਝ ਪਏ।

'ਸ਼ਰਮ ਕਰ ਕੜਮਿਆ...ਤੇਰੀਆਂ ਭੈਣਾਂ ਅਰਗੀ ਆਂ...'

ਕਰਤਾਰੋ ਦੇ ਰੋਹ ਭਰੇ ਸ਼ਬਦ ਹੁਣ ਵੀ ਉਹਨੂੰ ਜ਼ਹਿਰੀਲੇ ਤੀਰਾਂ ਵਾਂਗ ਵਿੰਨ੍ਹ ਰਹੇ ਸਨ।

'ਕੁੱਤੀਏ ਜਾਤੇ...। ਤੂੰ ਭੈਣ ? ਸੋਡੀ ਜਾਤ ਸਾਡੇ ਸ਼ੁਗਲ ਲਈ ਬਣੀ ਐ। ਤੈਨੂੰ ਸਾਡੇ ਟੁੱਕਰਾਂ ਤੇ ਪਲ ਕੇ ਇੰਨਾ ਘੁਮੰਡ ਨਹੀਂ ਹੋਣਾ ਚਾਹੀਦਾ। ਕਿੰਨੇ ਕੁ ਦਿਨ !' ਉਹ ਕਰਤਾਰੋ ਅਗੇ ਇਵੇਂ ਬੁੜਬੜਾਇਆ ਸੀ ਜਿਵੇਂ ਉਹਦਾ ਨੌਕਰ ਹੋਵੇ। ਆਪਣੀ ਇਸ ਗਿੜਗੜਾਹਟ ਤੇ ਹੁਣ ਉਸ ਨੂੰ ਸ਼ਰਮ ਆ ਰਹੀ ਸੀ। ਜੇ ਕਿਤੇ ਕੋਈ ਸੁਣ ਲੈਂਦਾ ? ਜੇ ਉਹ ਪਿੰਡ ਜਾ ਕੇ ਬਕ ਪਈ ? ਇਸ ਦਾ ਇੰਤਜ਼ਾਮ ਤਾਂ ਹੋਣਾ ਚਾਹੀਦੈ ਤੇ ਉਹ ਵੀ ਜਲਦੀ।

ਪਰ ਕਿਹੜਾ ਜਾਲ ਸੁਟੇ ਉਹਨੂੰ ਸਮਝ ਨਹੀਂ ਸੀ ਆ ਰਹੀ।

## 2

ਘੋੜੀ ਦੀ ਟਾਪ ਨਾਲ ਸਰਦਾਰ ਚਕੁੰਨਾ ਹੋ ਗਿਆ। ਆਪਣੀ ਉਦਾਸੀ ਨੂੰ ਛੁਪਾਉਣ ਲਈ ਉਹ ਮਿੰਨਾ ਮਿੰਨਾ ਮੁਸਕ੍ਰਾਉਣ ਲਗਿਆ।

'ਕਿਧਰ ਗਰਕ ਗਿਆ ਸੈਂ। ਕੰਜਰ ਦਿਆ ਸੂਰਜ ਕਿਤੇ ਅਪੜ ਗਿਐ।'

ਸਰਦਾਰ ਨੇ ਆਪਣਾ ਨਜਲਾ ਬੰਤੇ ਤੇ ਝਾੜਿਆ ਜਿਹੜਾ ਸਰਦਾਰ ਨੂੰ ਦੇਖ ਕੇ ਦੂਰੋਂ ਹੀ ਘੋੜੀ ਤੋਂ ਉਤਰ ਕੇ ਪੈਦਲ ਤੁਰਨ ਲਗ ਪਿਆ ਸੀ।

ਸਰਦਾਰ ਦੀ ਝਿੜਕ ਦਾ ਬੰਤ ਤੇ ਕੋਈ ਅਸਰ ਨਹੀਂ ਸੀ ਹੋਇਆ। ਇਹੋ ਜਿਹੀਆਂ ਗਾਲਾਂ ਦੁਪੜਾ ਤਾਂ ਉਸ ਦਾ ਨਿਤ ਦਾ ਕੰਮ ਸੀ।

'ਬਾਦਸ਼ਾਹੋ ਮੈਂ ਜਾਣ ਬੁਝ ਕੇ ਹੀ ਅਟਕ ਗਿਆ ਸੀ। ਸੌੜੀਆਂ ਤੁਸੀਂ ਜਾਣੋ। ਆਪਾਂ ਬੋਲੋ ਕੀ ਲੈਣਾ ਸੀ ਸੌੜੀਆਂ ਰੰਗ ਰਲੀਆਂ ਵਿਚ ਟੰਗ ਅੜਾ ਕੇ। ਪਰ ਤੁਸੀਂ ਤਾਂ ਜਰਕਾਰ ਝਟ ਲਾਇਆ...' ਆਪਣੇ ਸੁਭਾ ਅਨੁਸਾਰ ਬੰਤੇ ਨੇ ਦੂਰੋਂ ਹੀ ਸਰਦਾਰ ਦੀਆਂ ਤਰੀਫਾਂ ਦੇ ਪੁਲ ਬੰਨ੍ਹਣੇ ਸ਼ੁਰੂ ਕਰ ਦਿਤੇ। ਉਸ ਦੀਆਂ ਅੱਖਾਂ ਵਿਚ ਚਮਕ ਸੀ ਜਿਹੜੀ ਕਰਤਾਰੋ ਨਾਲ ਹੋ ਰਹੇ ਜਬਰ ਜਨਾਹ ਦੇ ਦ੍ਰਿਸ਼ ਦੇਖ ਰਹੀ ਸੀ। ਇਸ ਖਿਚੋਤਾਣ ਵਿਚੋਂ ਬੰਤ ਨੂੰ ਸਵਾਦ ਆ ਰਿਹਾ ਸੀ।

'ਉਹ ਤਾਂ ਨਿਕਲ ਗਈ ਤੇਰੀ ਤਾਈ...'

'ਹੂੰ...। ਮੈਂ ਵੀ ਆਖਿਆ ਇਉਂ ਫੜਾਕ ਫੜਾਕ ਬਾਹਾਂ ਕਿਵੇਂ ਮਾਰਦੀ ਐ।'

'ਤੂੰ ਦਫ਼ਾ ਹੋ ਤੇ ਕੰਮ ਕਰ। ਮੇਰੇ 'ਚ ਦਮ ਹੈ ਉਸ ਨਾਲ ਨਿਬੜਣ ਨੂੰ।'

'ਜੇ ਹੁਕਮ ਹੋਵੇ ਮੈਂ ਲਿਆ ਸੁਟਾਂ ਪੈਰਾਂ ਵਿਚ। ਕਮਲੀ ਜਾਤ ਐ ਸਾਡੀ ਬਾਦਸ਼ਾਹੋ।'

'ਪਰ ਉਹ ਤੇ...' ਸਰਦਾਰ ਦੀ ਅਵਾਜ਼ ਨਰਮ ਹੋ ਰਹੀ ਸੀ।

'ਆਹੋ ਜੀ..! ਬਲਦੇਵ ਸਹੁਰਾ ਚੂੜਾ। ਉਹਦੀ ਜੁੱਤੀ ਐਵੇਂ ਚਟਦੀ ਫਿਰਦੀ ਐ। ਕਿਥੇ ਤੁਸੀਂ ਪਿੰਡ ਦੇ ਸਰਦਾਰ। ਕਿਥੇ ਉਹ ਚੂੜਾ ਕੰਮੀ। ਐਵੇਂ ਤਾਂ ਨਹੀਂ ਜੀ ਆਖਦੇ ਤੀਵੀਂ ਦੀ ਗੁੱਤ ਪਿਛੇ ਮੱਤ ਹੁੰਦੀ ਐ। ਫੇਰ ਸਾਡੀ ਜਾਤ ਭੁੱਖੀ ਵੀ ਤਾਂ ਤਾਂਹੀ ਮਰਦੀ ਐ।'

ਸਰਦਾਰ ਉਸੇ ਤਰ੍ਹਾਂ ਅਡੋਲ ਖੜਾ ਰਿਹਾ। ਇਕ ਵਾਰ ਉਹਨੇ ਪੌਂਚਿਆਂ ਨੂੰ ਛੰਡਿਆ ਤੇ ਛਮਕ ਨੂੰ ਹਵਾ ਵਿਚ ਉਛਾਲਿਆ।

ਤੇਜੇ ਦੀ ਚੁਪ ਬੰਤ ਨੂੰ ਵੱਡ-ਵੱਡ ਖਾਣ ਲਗੀ। ਉਹ ਸੋਚ ਰਿਹਾ ਸੀ ਖਬਰੇ ਸਰਦਾਰ ਉਸਨੂੰ ਕਰਤਾਰੋ ਨੂੰ ਖਿਚ ਲਿਆਉਣ ਦੀ ਇਜਾਜਤ ਦੇ ਦੇਵੇ। ਪਿਛਲੀ ਵਾਰ ਜਦੋਂ ਉਹ ਨਿੰਮੋ ਨੂੰ ਘੜੀਸ ਕੇ ਲਿਆਇਆ ਸੀ ਇਕ ਦੋ ਵਾਰ ਨਿੰਮੋ ਦਾ ਸਰੀਰ ਉਸ ਨਾਲ ਖਿਹਾ ਸੀ ਤਾਂ ਉਹ ਸਵਾਦ ਸਵਾਦ ਹੋ ਗਿਆ ਸੀ। ਉਸ ਦੀਆਂ

ਕਸੀਆਂ ਛਾਤੀਆਂ ਨੂੰ ਆਪਣੀ ਹਿਕ ਨਾਲ ਲਾ ਕੇ ਘੁਟਣ ਦਾ ਇਕ ਅਜੀਬ ਨਸ਼ਾ ਸੀ। ਫੇਰ ਕਰਤਾਰੋਂ ਤਾਂ ਕਈ ਗੁਣ ਕੂਲੀ ਸੀ। ਇਹੋ ਜਿਹੇ ਕਿਸੇ ਹੋਰ ਸਵਾਦਲੇ ਮੌਕੇ ਲਈ ਉਹ ਤੜਪ ਰਿਹਾ ਸੀ।

ਪਰ ਸਰਦਾਰ ਨੇ ਕੋਈ ਜਵਾਬ ਨਾ ਦਿੱਤਾ। ਬੰਤਾ ਟਿਕਟਿਕੀ ਲਾ ਕੇ ਸਰਦਾਰ ਵੱਲ ਵੇਖਦਾ ਰਿਹਾ ਜਿਹੜਾ ਹੁਣ ਉਦਾਸ ਸੀ ਤੇ ਬਿਨਾਂ ਮਤਲਬ ਹੀ ਦਰਖ਼ਤ ਦੀਆਂ ਜੜ੍ਹਾਂ ਵਿਚ ਦੇਖੀ ਜਾ ਰਿਹਾ ਸੀ।

ਕਾਫ਼ੀ ਦੇਰ ਬੰਤਾ ਚੁਪ ਖੜਾ ਰਿਹਾ। ਸਰਦਾਰ ਨੂੰ ਦੁਬਾਰਾ ਬੁਲਾਉਣ ਦੀ ਉਹਦੀ ਹਿੰਮਤ ਨਹੀਂ ਸੀ।

'ਕਿਹੜਾ ਬਲਦੇਵ ਓਏ?' ਸਰਦਾਰ ਦੀ ਅਵਾਜ਼ ਰੋਣ ਵਾਲਿਆਂ ਵਰਗੀ ਸੀ।

ਬੰਤ ਦੇ ਚੇਹਰੇ ਦੀ ਰੰਗਤ ਇਕ ਦਮ ਬਦਲ ਗਈ। ਉਸ ਦਾ ਤੇਲ ਲਗਿਆ ਮੂੰਹ ਜਿਹੜਾ ਸੂਰਜ ਦੀਆਂ ਆਖਰੀ ਕਿਰਨਾਂ ਵਿਚ ਲਿਸ਼ਕਾਂ ਮਾਰ ਰਿਹਾ ਸੀ ਹੋਰ ਵੀ ਸੋਹਣਾ ਲਗਨ ਲਗਿਆ।

'ਲਉ ਤੁਸੀਂ ਨਹੀਂ ਜਾਣਦੇ? ਉਹ ਚੌਧਰੀ ਦੇ ਐ ਜਿਹੜਾ? ਸੀਤੋਂ ਦਾ...'

'ਪੱਕੀ ਗੱਲ ਐ।' ਕਰਤਾਰੋ ਦੀ ਬਲਦੇਵ ਨਾਲ ਜੁੜੀ ਗੱਲ ਸਰਦਾਰ ਨੂੰ ਚੰਗੀ ਨਾ ਲਗੀ।

'ਲੈ ਮੈਂ ਕੋਈ ਝੂਠ ਮਾਰਦੈਂ! ਆਪ ਦੇਖੀ ਐ ਮੈਂ ਉਹਦੇ ਨਾਲ ਮਟਕ ਮਟਕ ਗਲਾਂ ਮਾਰਦੀ। ਇਕ ਵਾਰ ਤਾਂ ਉਰਲੇ ਬੰਨੇ ਉਸ ਦੇ ਪਟਾਂ ਤੇ ਸਿਰ ਧਰੀ ਪਈ। ਹੋਰ ਦਸਾਂ...' ਬੰਤ ਆਪਣੇ ਦਿਲ ਦੀ ਭੜਾਸ ਕੱਢਣ ਲਗਿਆ। ਕਿੰਨੇ ਦਿਨਾਂ ਤੋਂ ਉਹ ਇਸ ਮੌਕੇ ਲਈ ਤਕਾ ਰਿਹਾ ਸੀ। ਇਹ ਬੋਝ ਉਸ ਦੇ ਮਨੋ ਲਹਿ ਰਿਹਾ ਸੀ।

'ਤੈਨੂੰ ਭੌਂਕਣ ਦੀ ਜ਼ਿਆਦਾ ਹੀ ਆਦਤ ਪੈ ਗਈ। ਕਿਤੇ ਖਲੜੀ ਨਾ ਲਹਾ ਬਹੀਂ।'

'ਮੈਂ ਤਾਂ ਜੀ। ਮੈਂ...। ਸੋਡੀ ਮਰਜ਼ੀ ਐ ਜੀ।'

'ਉਹ ਇਕ ਚੀਜ਼ ਐ ਚੀਜ਼। ਇਉਂ ਛੱਡਣ ਵਾਲੀ ਨਹੀਂ। ਜਾ ਤੂੰ ਦਫ਼ਾ ਹੋ। ਕਾਠੀ ਪਾ ਤੇ ਘੋੜੀ ਸ਼ਿੰਗਾਰ।'

ਬੰਤ ਨੇ ਸਿਰ ਝੁਕਾ ਲਿਆ। ਤੇ ਇਕ ਇਕ ਕਦਮ ਗਿਣਦਾ ਕੋਠੇ ਵਲ ਨੂੰ

ਤੁਰ ਪਿਆ।

ਬਲਦੇਵ ਦਾ ਨਾਂ ਸੁਣਦਿਆਂ ਹੀ ਸਰਦਾਰ ਦੇ ਸਤੀਂ ਕਪੜੀਂ ਅੱਗ ਲਗ ਗਈ। ਕਰਤਾਰੋ ਨੂੰ ਧੂਹ ਲਿਆਉਣਾ ਉਸ ਲਈ ਕੋਈ ਔਖਾ ਨਹੀਂ ਸੀ। ਪਰ ਉਹ ਤਾਂ ਉਸ ਨੂੰ ਸਦਾ ਲਈ ਮਾਨਣਾ ਚਾਹੁੰਦਾ ਸੀ। ਪਰ ਕਰਤਾਰੋ ਸੀ ਕਿ ਸਮਝ ਨਹੀਂ ਸੀ ਰਹੀ।

ਬਹੁਤਾ ਉਸ ਤੋਂ ਸੋਚਿਆ ਨਾ ਗਿਆ। ਇਕ ਹੋਰ ਗੰਦੀ ਗਾਲ੍ਹ ਉਹਨੇ ਬੰਤ ਨੂੰ ਕੱਢੀ।

'ਉਸ ਨੂੰ ਵੀ ਬੰਤੋ ਤੇ ਜੀਤੋ ਵਾਂਗ ਕਾਬੂ ਕਰਨਾ ਚਾਹੀਦੈ। ਅੱਖ ਦੇ ਇਸ਼ਾਰੇ ਹਵੇਲੀ।'

ਟਿਕ ਕੇ ਬੈਠਣਾ ਉਸ ਲਈ ਮੁਸ਼ਕਲ ਹੋ ਗਿਆ। ਉਹ ਉਠਿਆ ਤੇ ਇਸ ਨਵੀਂ ਆਈ ਸਮੱਸਿਆ ਨੂੰ ਸੁਲਝਾਉਣ ਲਈ ਖਾਲੋ ਖਾਲ ਤੁਰ ਪਿਆ।

'ਉਸ ਦਾ ਸ਼ਿਕਾਰ ਕਰਤਾਰੋ। ਕਰਤਾਰੋ ਅਮਲੀ ਦੀ ਧੀ। ਅਮਲੀ ਜਿਹੜਾ ਉਹਦਾ ਕਰਜਾਈ। ਬਲਦੇਵ ਚੌਧਰੀ ਦਾ ਕੰਮੀ। ਚੌਧਰੀ ਜਿਸ ਨਾਲ ਪੀੜੀਆਂ ਦੀ ਦੁਸ਼ਮਨੀ। ਬਲਦੇਵ ਤੇ ਕਰਤਾਰੋ ਦਾ ਇਸ਼ਕ। ਕੰਮੀ ਦੀ ਘਰ ਵਾਲੀ ਆਪਣੀ ਘਰ ਵਾਲੀ। ਇਸ ਦਾ ਮਤਲਬ ਪਹਿਲਾਂ ਬਲਦੇਵ ਆਪਣੇ ਖੇਤ ਆਵੇ। ਅਮਲੀ ਦਾ ਕੰਡਾ ਕੱਢ ਕੇ ਬਲਦੇਵ ਨਾਲ ਵਿਆਹ। ਤੇ ਬਸ ਠੀਕ ਹੈ।'

ਉਸਦੇ ਜ਼ਿਹਨ ਵਿਚ ਵੱਖ ਵੱਖ ਖਿਆਲ ਦੌੜਨ ਲਗੇ। ਕਰਤਾਰੋ ਬਲਦੇਵ ਦੀ ਰੰਨ ਹੋਈ ਤਾਂ ਸਮਝੋ ਆਪਣੀ ਰੰਨ ਹੋਈ। ਇਨ੍ਹਾਂ ਕੰਮੀਆਂ ਕੀ ਬੋਲਣੈ। ਫੇਰ ਉਸ ਦੀਆਂ ਅੱਖਾਂ ਅੱਗੇ ਛੱਜੂ ਚਮਿਆਰ ਦਾ ਚਿਹਰਾ ਆਇਆ। ਜਿਸ ਨੇ ਆਪਣੀ ਪਤਨੀ ਜੀਤੋ ਨੂੰ ਦੇਖ ਲਿਆ ਸੀ। ਫੇਰ ਵੀ ਨਾ ਗੌਲਿਆ। ਅਗਲੇ ਦਿਨ ਜਦੋਂ ਉਸ ਨੇ ਜੀਤੋ ਨੂੰ ਪੁੱਛਿਆ ਉਹ ਮੁਸਕ੍ਰਾਈ ਸੀ।

'ਉਸ ਨੇ ਕੀ ਆਖਣੈ। ਸਾਰਾ ਦਿਨ ਪਥਰ ਬਣਿਆ ਬਿਟ ਬਿਟ ਦੇਖਦਾ ਰਿਹਾ। ਨਾ ਕੁਸ ਬੋਲਿਆ ਨਾ ਖਾਧਾ। ਹੂੰ...ਡਾਉਂ ਜਾ...।'

ਉਸ ਦਿਨ ਉਸ ਦਾ ਸੇਰ ਖ਼ੂਨ ਵਧਿਆ। ਫੇਰ ਸੀਲੋ ਨੂੰ ਵੀ ਉਸ ਦੇ ਭਰਾ ਨੇ ਦੇਖ ਲਿਆ ਸੀ। ਬੁੜ ਬੁੜ ਜ਼ਰੂਰ ਹੋਈ ਸੀ। ਪਰ ਇਸ ਨਾਲ ਕੀ ਹੁੰਦੈ।

'ਆਖਰ ਇਹ ਬੋਲ ਵੀ ਕੀ ਸਕਦੇ ਨੇ। ਭੂੰਨ ਨਾ ਦੇਈਏ। ਅਗਾਂਹ ਕਿਹੜੇ

ਖੂਹ ਵਿਚ ਡਿਗਣਗੇ...। ਬਹੁਤਾ ਭੱਜ ਲੈਣ ਤਾਂ ਚੌਧਰੀਆਂ ਦੇ ਖੇਤ ਤੱਕ। ਉਥੇ ਬਥੇਰੀ ਛਿਲ ਲਹਿੰਦੀ ਐ। ਜਾਤ ਦਾ ਉਹ ਬਾਨੀਆ ਜਿਹੜਾ ਮੱਖੀ ਵੀ ਨਚੋੜ ਲੈਂਦੇ। ਫੇਰ ਛੱਜੂ ਦੀ ਗੱਲ ਵੀ ਤਾਂ ਠੀਕ ਐ। ਕੀ ਘਸਦੈ ਨਾਲੇ।'

'ਬਲਦੇਵ ਨੂੰ ਲਿਆ ਪਹਿਲਾਂ ਖੇਤ। ਬਾਕੀ ਫੇਰ ਦੇਖੀ ਜਾਊ।'

'ਪਰ ਇਹ ਚੌਧਰੀ ਨਾਲ ਸਿਰ ਦਰਦੀ ਹੈ।'

ਦੇਖੀ ਜਾਉ। ਇਕ ਟੱਕਰ ਹੋਰ ਸਹੀ। ਅਗੇ ਕਿਹੜਾ ਕੁਝ ਹੋਇਆ ਨਹੀਂ। ਚੂਹੜੀ ਤੋਂ ਬੇਇਜ਼ਤੀ ਤਾਂ ਨਹੀਂ ਕਰਾ ਲੈਣੀ। ਕੱਲ ਨੂੰ ਕਿਸੇ ਹੋਰ ਦਾ ਹੀਆ ਪਊ। ਚੂਹੜੀ ਦੇ ਗੱਲ ਕਿਹੜਾ ਪਚਨੀ ਐ। ਥਾਂ ਥਾਂ ਉਲਟਦੀ ਫਿਰੂ।'

ਘੋੜੀ ਤੇ ਕਾਠੀ ਪਾ ਕੇ ਬੰਤਾ ਉਥੇ ਹੀ ਲੈ ਆਇਆ। ਦੂਰ ਦੂਰ ਤੱਕ ਹਨੇਰਾ ਫੈਲ ਗਿਆ ਸੀ। ਡੱਡੂਆਂ ਦੀ ਟਰਾਂ ਟਰਾਂ ਉੱਚੀ ਹੋ ਗਈ ਤੇ ਕੋਈ ਠੰਡੀ ਹਵਾ ਦਾ ਬੁਲਾ ਵੀ ਵਗਣ ਲਗਿਆ।

'ਤੁਸੀਂ ਉਦਾਸ ਕਿਉਂ ਹੋਏ ਫਿਰਦੇ ਹੋ। ਜਿਨ੍ਹਾਂ ਚਿਰ ਬੰਤਾ ਸੋਡੀ ਸੇਵਾ ਵਿਚ ਹਾਜ਼ਰ ਐ ਉਸ ਦੀ ਕੀ ਮਜ਼ਾਲ ਐ!'

ਬੰਤੇ ਨੂੰ ਸਮਝ ਨਹੀਂ ਸੀ ਆ ਰਹੀ ਉਹ ਖੁਸ਼ ਹੋਵੇ ਜਾਂ ਉਦਾਸ: ਅੱਜ ਉਸ ਨੇ ਆਪਣੀ ਚਾਲ ਚਲ ਦਿੱਤੀ ਸੀ। ਇਸ ਲਈ ਉਸ ਨੂੰ ਖੁਸ਼ ਹੋਣਾ ਚਾਹੀਦਾ ਸੀ। ਜੇ ਉਸ ਨੂੰ ਕਰਤਾਰੋ ਨੂੰ ਖਿਚ ਲਿਆਉਣ ਦਾ ਹੁਕਮ ਨਹੀਂ ਮਿਲਿਆ, ਇਸ ਵਿਚ ਨਰਾਸ਼ ਹੋਣ ਵਾਲੀ ਕਿਹੜੀ ਗੱਲ ਸੀ। ਇਸ ਤਰਾਂ ਤਾਂ ਹੋ ਸਕਦੈ ਕਰਤਾਰੋ ਨਿਰਾਸ਼ ਹੋ ਜਾਵੇ। ਜੇ ਕਰਤਾਰੋ ਵੀ ਉਸ ਹਥੋਂ ਨਿਕਲ ਗਈ ਮੁੜ ਉਮਰ ਭਰ ਉਹ ਛੜਾ ਹੀ ਰਹਿ ਜਾਏਗਾ। ਚਾਲੀਆਂ ਨੂੰ ਤਾਂ ਉਹ ਅਗੇ ਹੀ ਟਪ ਚਲਿਆ ਸੀ। ਕਰਤਾਰੋ ਤੇ ਉਸ ਦੀ ਕਦੋਂ ਦੀ ਅੱਖ ਸੀ। ਕਰਤਾਰੋ ਦੇ ਪਿਓ ਦਾ ਤਾਂ ਉਸ ਨੂੰ ਭੋਰਾ ਡਰ ਨਹੀਂ ਸੀ। ਪਰ ਕਰਤਾਰੋ ਦੀ ਹਾਂ ਕਦੇ ਵੀ ਉਸ ਨੂੰ ਨਸੀਬ ਨਹੀਂ ਸੀ ਹੋਈ ਫੇਰ ਹੁਣ ਵਿਚ ਬਲਦੇਵ ਆ ਗਿਆ। ਤੇ ਉਸ ਦੀ ਬਣਦੀ ਰੋਟੀ ਫੇਰ ਮਾਰੀ ਗਈ। ਉਹ ਸੋਚਦਾ ਜੇ ਕਿਤੇ ਸਰਦਾਰ ਬਲਦੇਵ ਦਾ ਕੰਡਾ ਕੱਢ ਦੇਵੇ ਅਤੇ ਇਕ ਵਾਰ ਉਸ ਦੇ ਸਾਹਮਣੇ ਕਰਤਾਰੋ ਨੂੰ ਨਪ ਲਵੇ ਤਾਂ ਖਬਰੇ ਉਸ ਦਾ ਕੰਮ ਬਣ ਹੀ ਜਾਵੇ। ਤੇ ਹੁਣ ਆਪਣੀ ਜਾਣੇ ਉਸ ਨੇ ਆਪਣੀ ਗੱਲ ਉਗਲ ਦਿੱਤੀ ਸੀ।

ਸਰਦਾਰ ਘੋੜੀ ਲੈ ਕੇ ਪਿੰਡ ਨੂੰ ਤੁਰ ਪਿਆ। ਬੰਤ ਉਥੇ ਹੀ ਬੈਠ ਗਿਆ।

ਬੰਤ ਨੇ ਆਪਣੇ ਮਨ ਨਾਲ ਸਮਝੌਤਾ ਕਰ ਲਿਆ ਉਸ ਨੂੰ ਖੁਸ਼ ਹੀ ਹੋਣਾ ਚਾਹੀਦੈ। ਸਰਦਾਰ ਪਿਛੋਂ ਕਰਤਾਰੋ ਕਿਸੇ ਹਾਲਤ ਵੀ ਉਸ ਤੋਂ ਭਜ ਨਹੀਂ ਸਕਦੀ। ਉਸ ਦੇ ਉਦਾਸ ਹੋਠਾਂ ਤੇ ਮੁਸਕ੍ਰਾਹਟ ਛਾ ਗਈ।

'ਕੀ ਘਟਦੈ ਤੀਵੀਂ ਦਾ...। ਲੋਕ ਮੁੱਲ ਕਿਹੜਾ ਲੈ ਕੇ ਨਹੀਂ ਆਉਂਦੇ। ਜੇ ਸਰਦਾਰ ਪਿਛੋਂ ਹੀ ਕੰਮ ਬਣ ਜਾਏ। ਘਰੇ ਟੁਕ ਪਕਣ ਲਗ ਜੇ।'

ਸੋਚਦਾ ਤੇ ਸੀਟੀਆਂ ਮਾਰਦਾ ਉਹ ਉਠਿਆ ਤੇ ਕੋਠਿਆਂ ਵਲ ਤੁਰ ਪਿਆ। ਉਸ ਨੂੰ ਯਕੀਨ ਹੋ ਗਿਆ ਹੁਣ ਬਹੁਤੇ ਦਿਨ ਉਹਨੂੰ ਹੱਥ ਨਹੀਂ ਫੂਕਣੇ ਪੈਣੇ।

## 3

ਬੇਚੈਨ ਬਲਦੇਵ ਨੇ ਪਾਸਾ ਪਰਤਿਆ। ਬਾਹਰ ਝਖੜ ਝੁਲ ਰਿਹਾ ਸੀ। ਤੇਜ ਬੁਲ੍ਹਿਆਂ ਨਾਲ ਖਿੜਕੀਆਂ ਟੁਟ ਰਹੀਆਂ ਸਨ। ਦਰਵਾਜ਼ੇ ਦੀਆਂ ਵਿਰਲਾਂ ਵਿਚੋਂ ਉਹ ਬਾਕੀ ਰਹਿੰਦੀ ਰਾਤ ਦਾ ਜਾਇਜ਼ਾ ਲੈਣਾ ਚਾਹੁੰਦਾ ਸੀ।

ਕੱਲ ਸਾਰੀ ਰਾਤ ਉਨੀਂਦਰਾ ਰਹਿਣ ਕਰਕੇ ਤੇ ਦਿਨੇ ਸਿਆੜ ਕੱਢਣ ਕਰਕੇ ਹੁਣ ਬਲਦੇਵ ਦਾ ਅੰਗ ਅੰਗ ਦਰਦ ਕਰ ਰਿਹਾ ਸੀ। ਇਹੋ ਜਿਹੇ ਘਟੀਆ ਮੌਸਮ ਵਿਚ ਉਹ ਘਸਲ ਵਟੀ ਸੌਣ ਦਾ ਯਤਨ ਕਰ ਰਿਹਾ ਸੀ। ਪਰ ਕਣੀਆਂ ਸਨ ਤੇ ਰੁਕਣ ਦਾ ਨਾਂ ਏ ਨਹੀਂ ਸੀ ਲੈ ਰਹੀਆਂ।

ਗਾਲਾਂ ਦੁਪੜਾਂ ਕੱਢਦਾ ਉਹ ਉਠਿਆ ਤੇ ਮੰਜੀ ਨੂੰ ਘੜੀਸਦਾ ਵਰਾਂਡੇ ਤੱਕ ਲੈ ਆਇਆ ਸੀ। ਉਸਦੀ ਢੂੰਹੀ ਵਿਚ ਜੋਰਾਂ ਦਾ ਦਰਦ ਸੀ। ਸਿਰਹਾਣੇ ਪਿਆ ਦੋ ਕੁ ਹੱਥ ਦਾ ਦੁੱਪਟਾ ਉਹਨੇ ਲੱਕ ਦੁਆਲੇ ਬੰਨ ਲਿਆ ਤੇ ਸੌਣ ਦਾ ਯਤਨ ਕੀਤਾ। ਪਰ ਤੇਜ਼ ਹੋਈ ਵਾਛੜ ਕਰਕੇ ਉਥੇ ਵੀ ਚੈਨ ਨਾ ਆਇਆ। ਤੇ ਅਖ਼ੀਰ ਚਿੜਦਾ ਖਿਝਦਾ ਉਹ ਕੋਠੇ ਅੰਦਰ ਅਪੜ ਗਿਆ ਸੀ। ਬਦਲਾਂ ਦੀ ਗਰਜ, ਦਰਖਤਾਂ ਦੀ ਸ਼ਾਂ ਸ਼ਾਂ ਤੇ ਮੀਂਹ ਨਾਲ ਚੋ ਰਹੇ ਕੋਠੇ ਦੀ ਤਿਪ ਤਿਪ ਨੇ ਉਹਨੂੰ ਨੀਂਦ ਵੀ ਨਾ ਆਉਣ ਦਿੱਤੀ।

ਛੱਪਰ ਤੇ ਡਿਗ ਰਹੀਆਂ ਕਣੀਆਂ ਤੋਂ ਉਸ ਨੇ ਅੰਦਾਜ਼ਾ ਲਾ ਲਿਆ ਕਣੀਆਂ ਕੁਝ ਥਮ ਚੱਲੀਆਂ ਹਨ। ਨਾਲ ਦੇ ਵਰਾਂਡੇ ਵਿਚ ਬੱਝੀ ਮੱਝ ਨੂੰ ਵੀ ਟੇਕ ਨਹੀਂ ਸੀ ਪੈ ਰਹੀ। ਉਸ ਦੀ ਅਵਾਜ਼ ਵੀ ਬਲਦੇਵ ਦੇ ਸੱਪ ਵਾਂਗ ਡੰਗ ਮਾਰ ਰਹੀ ਸੀ।

'ਕੱਲ ਨੂੰ ਸਾਰੀ ਵਰਸੀਮ ਵੱਢ ਸੁਟੀਂ। ਫੇਰ ਮੱਕੀ ਵਾਰੇ ਸੋਚਾਂਗੇ।' ਹੁਕਮ ਦੇ ਰਿਹਾ ਚੌਧਰੀ ਉਸ ਦੇ ਸਿਰਹਾਣੇ ਖੜਾ ਸੀ।

'ਹੁਣ ਮੇਰੀ ਜੁੱਤੀ ਵੱਢਦੀ ਐ ਤੇਰੀ ਬਰਸੀਮ। ਇਨੇ ਕਿਆਰੇ ਬਰਸੀਮ ਦੇ ਇਕੱਲਾ ਕਿਵੇਂ ਵੱਢ ਲੂੰ ਭਲਾ ਮੈਂ। ਜੇ ਆਖਿਆ ਕਿਸੇ ਹੋਰ ਨੂੰ ਨਾਲ ਭੇਜ ਦੇ ਅਕੇ ਕੱਲਾ ਥੋੜੇ? ਫੌਜ ਤਾਂ ਨੀ ਚਾਹੀਦੀ? ਕੋਈ ਪੁਛਣ ਵਾਲਾ ਹੋਵੇ ਬਈ ਪਹਿਲਾਂ ਅਸੀਂ ਤਿੰਨ ਨਹੀਂ ਸੀ ਹੁੰਦੇ। ਪਹਿਲਾਂ ਇਕ ਹਟਾ ਤਾ ਤੇ ਫੇਰ ਦੂਜਾ ਦੋ ਦਿਨਾਂ ਲਈ ਗਿਆ ਮੁੜ ਕੇ ਅੱਜ ਆਉਂਦੈ। ਇੰਨਾ ਕੰਮ ਇਕ ਬੰਦੇ ਤੋਂ ਕੋਈ ਨਹੀਂ ਹੁੰਦਾ। ਚਲ ਜੇ ਰੱਬ ਨੇ ਭਲੀ ਕੀਤੀ ਮੈਂ ਤਾਂ ਕੱਲ ਨੂੰ ਏ ਭੱਜ ਜੂੰ ਸਰਦਾਰ ਦੇ ਖੇਤ ਨੂੰ। ਲੈ ਕੱਲ ਕਿਸ ਨੂੰ ਆਈ ਹੁਣੇ ਈਂ।'

'ਕਿਵੇਂ ਛੱਡ ਜੇਂਗਾ ਖੇਤ ਭਲਿਆ ਲੋਕਾ। ਜਿਹੜਾ ਚਾਰ ਬੀਹਾਂ ਰੁਪੀਆ ਦੇਣਾ ਚੌਧਰੀਆਂ ਦਾ ਉਹ ਨੀ ਯਾਦ। ਇੰਨੀ ਰਕਮ ਤਾਂ ਤੇਰੇ ਕੋਲ ਸਾਰੀ ਉਮਰ ਨਹੀਂ ਇਕੱਠੀ ਹੋਣੀ। ਬੈਠਾ ਰਹਿ ਚੁੱਪ ਕਰਕੇ। ਇਨ੍ਹਾਂ ਦੇ ਟੁੱਕਰਾਂ ਤੋਂ ਵੀ ਜਾਏਂਗਾ।'

'ਇਹਦੀ ਲਿਖਾ ਪੜ੍ਹੀ ਕਿਹੜਾ ਹੋ ਨਹੀਂ ਸਕਦੀ। ਜੇ ਸਰਦਾਰ ਮੰਨ ਗਿਆ ਸਭ ਠੀਕ ਹੋ ਜੂ। ਖਬਰੇ ਉਹ ਆਪ ਹੀ ਦੇ ਦੇਵੇ। ਲੈ ਵਿਆਜ ਹੋਰ ਲਾ ਲੂ ਦੋ ਛਿਲੜ। ਸਿੰਦਰ ਕਿਆਂ ਨਾਲ ਵੀ ਇਵੇਂ ਹੋਇਆ ਸੀ।'

'ਪਰ ਤੇਰਾ ਕਿਹੜਾ ਭੜੂਆ ਤੈਨੂੰ ਜ਼ਮੀਨ ਛੱਡ ਗਿਐ ਚੂਹੜੇ ਨੂੰ। ਉਸ ਦੇ ਨਾ ਤਾਂ ਫੇਰ ਵੀ ਸੀ ਦੋ ਸਿਆੜ ਜ਼ਮੀਨ ਦੇ...।'

ਚਾਰ ਸੌ ਰੁਪਏ ਦੇ ਖਿਆਲ ਨੇ ਉਸ ਦੀ ਖੁਸ਼ੀ ਦਾ ਗਲਾ ਘੁਟ ਦਿੱਤਾ। ਸਰਦਾਰ ਦੇ ਖੇਤਾਂ ਦਾ ਖਿਆਲ ਇਕ ਸੁਪਨਾ ਬਣ ਕੇ ਉਸ ਦੀਆਂ ਅੱਖਾਂ ਵਿਚ ਲਟਕਨ ਲਗਿਆ। ਪਿੰਜਨੀਆਂ ਦਾ ਦਰਦ ਜਦੋਂ ਹੋਰ ਤੇਜ਼ ਹੋ ਗਿਆ। ਉਹ ਉਠ ਕੇ ਬੈਠ ਗਿਆ।

ਮੰਜੀ ਤੇ ਬੈਠੇ ਬਲਦੇਵ ਨੂੰ ਤਾਇਆ ਮੋਰੂ ਆਪਣੇ ਸਿਰਹਾਣੇ ਬੈਠਾ ਮਹਿਸੂਸ

ਹੋ ਰਿਹਾ ਸੀ। ਕਿੰਨੇ ਚਾਅ ਨਾਲ ਆਇਆ ਸੀ ਉਹ ਜਿਵੇਂ ਬਾਦਸ਼ਾਹੀ ਦਾ ਪੈਗਾਮ ਲਿਆਇਆ ਹੋਵੇ।

'ਤੇਰੀ ਤਾਂ ਕਿਸਮਤ ਜਾਗ ਪਈ ਐ ਓਏ ਮੁੰਡਿਆ। ਕਿਧਰ ਤੁਰ ਗਿਆ ਸੀ ਤੂੰ ਰਾਤ ? ਅਖੇ ਉਹ ਇਥੇ ਗੇੜਾ ਮਾਰ ਕੇ ਗਿਆ ਸੀ। ਫੇਰ ਸਰਦਾਰ ਨੇ ਮੈਨੂੰ ਸਦਿਆ। ਅਕੇ ਜੇ ਮਨ ਹੋਵੇ ਆ ਜੇ ਕੰਮ ਤੇ ਮੇਰੇ ਖੇਤਾਂ ਨੂੰ।'

'ਹਛਾ ! ਪਰ ਤਾਇਆ ਉਹ ਮੇਰੇ ਤੇ ਕਿਵੇਂ ਦਿਆਲ ਹੋ ਗਿਆ ? ਯਕੀਨ ਜਾ ਨਹੀਂ ਆਉਂਦਾ।'

'ਜਦੋਂ ਰੱਬ ਦੀ ਮੇਹਰ ਹੋਵੇ ਆਪੇ ਕੰਮ ਬਣ ਜਾਂਦੈ। ਇਹ ਤਾਂ ਉਸ ਦਾਤੇ ਦੀ ਮਿਹਰ ਹੋ ਗਈ। ਉਹ ਤਾਂ ਪਿਛਲੀ ਵਾਰੀ ਓ ਰਖਣ ਨੂੰ ਫਿਰਦਾ ਸੀ ਤੈਨੂੰ। ਜਦੋਂ ਹਾੜੀ ਨੂੰ ਤੂੰ ਜਿਤਿਆ ਸੀ। ਇਨ੍ਹਾਂ ਦੀ ਆਪਸ 'ਚ ਸੌਂ ਹੁੰਦੀ ਰਹੇ। ਆਪਾਂ ਬੱਲ ਕੀ ਲੈਣੈ। ਕੰਮ ਕਰਨਾ ਤੇ ਢਿੱਡ ਭਰਨੇ।'

'ਕੋਈ ਰਗੜਾ ਦਗੜਾ ਨਾ ਹੋ ਜੇ। ਗਰੀਬ ਮਾਰ ਇਨ੍ਹਾਂ ਝੋਟਿਆਂ ਦੀ ਭੇੜ ਵਿਚ ਆਪਣੀ ਹੋ ਜਾਂਦੀ ਐ। ਮੇਰਾ ਦਿਲ ਜਾ ਕੰਬਦੈ।'

'ਇਧਰੋਂ ਜਾਣਾ ਨੀ ਔਖਾ। ਉਧਰੋਂ ਆਉਣਾ ਔਖਾ। ਉਧਰੋਂ ਕੋਈ ਹਿਲੇ ਵੀ ਕਿਉਂ ? ਸਰਕਾਰੇ ਦਰਬਾਰੇ ਪੂਰੀ ਚਲਦੀ ਐ। ਜਿਦਨ ਦਾ ਆ ਮੁੰਡੇ ਨੇ ਕੰਮ ਸਾਂਭਿਐ ਉਸ ਨੇ ਤਾਂ ਹੋਰ ਵੀ ਬਣਾ ਲਈ ਸ਼ੇਰ ਨੇ।'

ਬਲਦੇਵ ਖੁਸ਼ ਹੋਈ ਜਾ ਰਿਹਾ ਸੀ। ਸਮਝ ਨਹੀਂ ਸੀ ਆ ਰਹੀ ਮੇਰੂ ਦਾ ਕਿਵੇਂ ਧੰਨਵਾਦ ਕਰੇ। ਮੇਰੂ ਬਰਾਬਰ ਬੋਲੀ ਜਾ ਰਿਹਾ ਸੀ।

'ਸਰਦਾਰਾਂ ਦੇ ਖੇਤ ਬਾਦਸ਼ਾਹੀ ਐ ਬਾਦਸ਼ਾਹੀ। ਇਥੇ ਸਾਰਾ ਦਿਨ ਹੱਡ ਤੋੜਨੇ ਪੈਂਦੇ ਨੇ ਤੈਨੂੰ। ਉਥੇ ਬੜਾ ਰਮਾਨ ਐ। ਸਰਦਾਰ ਭਲਾ ਬੰਦੈ। ਨਾਲੇ ਕੱਲਮ ਕੱਲਾ। ਕਦੇ ਗੇੜਾ ਵਜਦੈ ਕਦੇ ਨਹੀਂ, ਇਥੇ ਡਾਰ ਐ। ਇਕ ਨਾ ਅੱਧਾ ਖੜਾ ਰਹਿੰਦੈ। ਨਾਲੇ ਬਾਨੀਏ ਦੀ ਜ਼ਾਤ ਐ। ਉਹ ਫੇਰ ਸਰਦਾਰ। ਛੱਡ ਖਹਿੜਾ। ਬਹੁਤਾ ਸੋਚੀ ਨਾ ਜਾਈਂ। ਆ ਜੀਂ ਆਥਨ ਨੂੰ ਕਰਾ ਦੂੰ ਗੱਲ।'

ਮੇਰੂ ਨੂੰ ਬਲਦੇਵ ਹਮੇਸ਼ਾ ਪਿਓਆਂ ਵਾਂਗ ਸਮਝਦਾ ਆ ਰਿਹਾ ਸੀ। ਮੇਰੂ ਜਿੰਨਾ ਉਸ ਸਮੇਂ ਖੁਸ਼ ਸੀ ਇਨਾਂ ਸ਼ਾਇਦ ਉਸ ਦਾ ਪਿਓ ਵੀ ਨਾ ਹੁੰਦਾ। ਮੇਰੂ ਨੇ ਵੀ ਕਦੇ ਬਲਦੇਵ ਨੂੰ ਉਹਦੇ ਪਿਓ ਦੀ ਅਣਹੋਂਦ ਮਹਿਸੂਸ ਨਹੀਂ ਸੀ ਹੋਣ ਦਿੱਤੀ।

ਕੰਡਾ ਚੁਭੇ ਤੋਂ ਭਜਿਆ ਆਉਂਦਾ। ਬਲਦੇਵ ਦੇ ਪਿਓ ਨਾਲ ਕੀਤਾ ਕੌਲ ਉਹ ਆਪਣੇ ਆਖਰੀ ਦਿਨਾਂ ਤਕ ਨਿਭਾਉਂਦਾ ਚਲਿਆ ਆ ਰਿਹਾ ਸੀ। ਉਨ੍ਹਾਂ ਦੀ ਦੋਸਤੀ ਵੀ ਕਿਹੜਾ ਘਟ ਸੀ। ਸਾਰੇ ਪਿੰਡ 'ਚ ਮਸ਼ਹੂਰ ਸੀ। ਜਿਥੇ ਜਾਣਾ ਕੱਠੇ। ਖਾਣਾ ਪੀਣਾ ਤਾਂ ਕੱਠੇ। ਉਸ ਦਿਨ ਵੀ ਇਕੱਠੇ ਜਦੋਂ ਪਾਣੀ ਲਾਉਂਦੇ ਬਲਦੇਵ ਦੇ ਪਿਓ ਨੂੰ ਸੱਪ ਨੇ ਡਸਿਆ ਸੀ। ਮੇਰੂ ਦੀ ਇਕ ਜਾਨ ਨਾ ਨਿਕਲੀ ਦੁਖ ਲਾਉਣ ਦੀ ਉਹਨੇ ਕੋਈ ਕਸਰ ਨਾ ਛੱਡੀ। ਕੌਣ ਵਿਗਾਨੇ ਪੁੱਤ ਨੂੰ ਰੋਂਦੈ। ਪਰ ਉਸ ਨੇ ਹੰਝੂ ਵਹਾ ਵਹਾ ਅੱਖਾਂ ਗੁਆ ਲਈਆਂ ਸਨ। ਮਰਨ ਲਗੇ ਬਲਦੇਵ ਦੇ ਪਿਓ ਨੇ ਆਖਿਆ ਸੀ, "ਲੈ ਮੇਰ ਸਿਆਂ ਮੇਰਾ ਤਾਂ ਅੰਨ ਪਾਣੀ ਮੁਕ ਗਿਆ! ਆ ਮੇਰੇ ਜਵਾਕਾਂ ਨੂੰ ਆਪਣੇ ਕਰਕੇ ਜਾਣੀ।' ਉਸੇ ਦਿਨ ਤੋਂ ਉਹ ਆਪਣੇ ਜਾਣਦੇ ਚਲਿਆ ਆ ਰਿਹਾ ਸੀ। ਹੋਰ ਉਸ ਦਾ ਹੈ ਵੀ ਕੌਣ ਸੀ। ਜਦੋਂ ਬਲਦੇਵ ਡੰਗਰਾਂ ਪਿਛੇ ਜਾਣ ਜੋਗਾ ਹੋਇਆ, ਉਸੇ ਦਿਨ ਉਹਨੇ ਆਪ ਮਿੰਨਤਾਂ ਕਰਕੇ ਉਸ ਨੂੰ ਕੰਮ ਦਵਾਇਆ। ਜੇ ਉਹ ਵਿਚ ਨਾ ਪੈਂਦਾ ਬਲਦੇਵ ਦੀ ਭੈਣ ਦਾ ਰਿਸ਼ਤਾ ਵੀ ਸਿਰੇ ਨਾ ਚੜ੍ਹਦਾ। ਬਲਦੇਵ ਦੇ ਵਿਆਹ ਲਈ ਵੀ ਉਹ ਸਿਰ ਤੋੜ ਮੇਹਨਤ ਕਰ ਰਿਹਾ ਸੀ। ਫੇਰ ਸਰਦਾਰ ਦੀ ਗੱਲ ਸੁਣ ਕੇ ਵੀ ਉਹਨੇ ਪੈਰ ਜੁੱਤੀ ਨੀ ਪਾਈ। ਉਸ ਦਾ ਚੜ੍ਹਿਆ ਸਾਹ ਦੱਸਦਾ ਸੀ ਉਹ ਜਿਵੇਂ ਸੀ ਭੱਜ ਆਇਆ ਸੀ।

ਤੇਜ਼ ਬੁਲੇ ਨੇ ਸਾਰੇ ਜ਼ੋਰ ਨਾਲ ਖਿੜਕੀ ਨੂੰ ਝਟਕਾ ਦਿੱਤਾ। ਬਿਜਲੀ ਚਮਕੀ ਤੇ ਉਸ ਦੇ ਉਦਾਸ ਚਿਹਰੇ ਤੇ ਫੈਲ ਕੇ ਫੇਰ ਅਲੋਪ ਹੋ ਗਈ। ਕੁਝ ਦੇਰ ਉਸ ਦੇ ਖਿਆਲ ਰੁਕੇ। ਪਰ ਝਟ ਵਾਅਦ ਉਹ ਆਪਣੇ ਤਾਏ ਦੀ ਹੋਂਦ ਮਹਿਸੂਸ ਕਰਕੇ ਗੱਲਾਂ ਕਰਨ ਲਗਿਆ।

'ਪਰ ਤਾਇਆ ਚੌਧਰੀ ਮੇਰਾ ਖਹਿੜਾ ਕਿਵੇਂ ਛੱਡੂ ? ਮੈਂ ਤਾਂ ਹੱਥ ਵਢਾਈ ਬੈਠਾਂ...। ਰੁਪਈਆ ਚਾਰ ਸੌ ਦੇਣਾ ਉਹਦਾ।'

'ਕੀ ਆਖਣੈ ਤੂੰ ਓਏ ਮੁੰਡਿਆ। ਚਾਰ ਸੌ ? ਤੈਨੂੰ ਕੀ ਲੋੜ ਪੈ ਗਈ ਸੀ ਬਈ ?' ਤਾਏ ਤੇ ਜਿਵੇਂ ਪਹਾੜ ਗਿਰਿਆ। ਉਹਦਾ ਝੁਰੜੀਆਂ ਭਰਿਆ ਮੂੰਹ ਅੱਡਿਆ ਰਹਿ ਗਿਆ।

'ਕੁੜੀ ਦਾ ਵਿਆਹ ਹੋਰ ਕਿਥੋਂ ਹੋ ਗਿਆ ਸੀ ? ਬਾਪੂ ਮਰੇ ਨੂੰ ਤਾਂ ਵਰੇ ਹੋ ਗਏ।'

'ਸਿਧਰਿਆ ਉਦਣ ਦੀ ਤੂੰ ਮੇਰੇ ਕੰਨਾਂ ਥਾਨੀ ਵੀ ਨਾ ਕੱਢੀ। ਇਹ ਤੂੰ ਬੁਰਾ ਕੀਤਾ। ਮੇਰੇ ਨਾਲ ਗਦਾਰੀ ਕੀਤੀ ਐ। ਬਲਦੇਵ ਤੂੰ ਚੰਗਾ ਨਹੀਂ ਕੀਤਾ। ਤੇਰੇ ਪਿਓ ਨੂੰ ਮੈਂ ਕੀ ਜਵਾਬ ਦਿਊਂ ?' ਤਾਏ ਦੀਆਂ ਗਿੜ ਵਾਲੀਆਂ ਅੱਖਾਂ ਅੰਦਰ ਧਸ ਗਈਆਂ। ਗੱਲਾਂ ਕਰਦਾ ਕਰਦਾ ਉਹ ਰੁਕ ਗਿਆ। ਮੋਢੇ ਤੇ ਰਖੇ ਸਾਫ਼ੇ ਨਾਲ ਉਹਨੇ ਅੱਖਾਂ ਵਿਚੋਂ ਟਪਕੇ ਅੱਥਰੂ ਪੂੰਝੇ।

'ਤੂੰ ਸਿਆਣੈ ਤਾਇਆ। ਅਗਾਂਹ ਆਪਣਾ ਵੀ ਦੇਖਣਾ ਸੀ। ਜੇ ਰੌਲਾ ਪੈ ਜਾਏ ਮੈਨੂੰ ਕੌਣ ਕਰਦਾ।' ਬਲਦੇਵ ਨੂੰ ਕੁੜੀਆਂ ਵਾਂਗ ਸ਼ਰਮ ਆ ਗਈ ਤੇ ਉਹ ਚੁਪ ਕਰ ਗਿਆ।

'ਤੂੰ ਮੈਨੂੰ ਆਪਣਾ ਨਾ ਸਮਝਿਆ। ਮੈਂ ਕਿਤੇ ਦੱਸਣ ਚਲਿਆ ਸੀ ਕਿਸੇ ਨੂੰ। ਫੇਰ ਤਾਂ ਤੇਰਾ ਕੰਮ ਬਨਣਾ ਔਖਾ। ਚਾਰ ਸੌ ਕੋਈ ਮਾੜੀ ਮੋਟੀ ਰਕਮ ਐ ? ਇਹਦਾ ਕੀ ਬਣੂ ?'

ਉਦਾਸ ਹੋਇਆ ਤਾਇਆ ਕਾਫੀ ਦੇਰ ਚੁਪ ਬੈਠ ਰਿਹਾ। ਉਸ ਦੇ ਦਿਲ ਨੂੰ ਖਾਸੀ ਠੇਸ ਲਗੀ ਸੀ। ਉਸ ਦੇ ਚਿਹਰੇ ਦੀ ਪਿਲੱਤਨ ਦੇਖ ਕੇ ਬਲਦੇਵ ਦੀ ਵੀ ਅਗੇ ਗੱਲ ਤੋਰਨ ਦੀ ਹਿੰਮਤ ਨਾ ਪਈ।

'ਤੂੰ ਘਬਰਾ ਨਾ ਓਏ ਮੁੰਡਿਆ। ਗੱਲ ਮੈਂ ਫੇਰ ਵੀ ਕਰੂੰ। ਉਹ ਬੰਦਾ ਭਲੈ। ਸੈਦ ਮੰਨ ਜੇ। ਜੇ ਕੋਈ ਗੱਲ ਬਣ ਗਈ ਮੈਂ ਕੱਲ੍ਹ ਨੂੰ ਦਸੂੰ।' ਜਾਣ ਲਗੇ ਤਾਏ ਨੇ ਇਹ ਆਖਿਆ ਜ਼ਰੂਰ ਸੀ। ਪਰ ਬਲਦੇਵ ਨੂੰ ਯਕੀਨ ਸੀ ਇਨ੍ਹਾਂ ਵਿਚ ਕੋਈ ਸਾਹ ਸਤ ਨਹੀਂ ਸੀ।

'ਸਰਦਾਰ ਦੇ ਖੇਤਾਂ 'ਚ ਬਾਦਸ਼ਾਹੀ ਐ।

'ਇਹ ਤਾਂ ਫੇਰ ਔਖਾ ਐ...ਚਾਰ ਸੌ ਦਾ ਕੀ ਬਣੂ ?'

'ਕੱਲ੍ਹ ਨੂੰ ਸਾਰੀ ਬਰਸੀਮ ਦਾ ਫਾਹਾ ਵੱਡ ਸੁਟੀਂ ..।'

ਮੰਜੀ 'ਚ ਬੈਠੇ ਬਲਦੇਵ ਦੇ ਦਿਮਾਗ ਵਿਚ ਵਖੋ ਵਖਰੇ ਖਿਆਲ ਹਥੌੜਿਆਂ ਵਾਂਗ ਵਜ ਰਹੇ ਸਨ। 'ਸਰਦਾਰ ਦੇ ਖੇਤ ਬਾਦਸ਼ਾਹੀ ਐ। ਨਾ ਕੋਈ ਬਹੁਤਾ ਕੰਮ ਨਾ ਕਾਰ। ਢਿੱਡ ਭਰ ਕੇ ਖਾਣ ਨੂੰ ਮਿਲਦੈ। ਇਕ ਖੇਤ 'ਚ ਵੀਹ ਵੀਹ ਬੰਦੇ ਫਿਰਦੇ ਨੇ। ਫੇਰ ਜਦੋਂ ਦਾ ਕੰਮ ਤੇਜੇ ਦੇ ਹੱਥ ਆਇਆ ਗੱਲਾਂ ਹੋਰ ਹੀ ਹੋ ਗਈਆਂ ਨੇ। ਬੰਤਾ ਤਾਂ ਘੋੜੀ ਤੋਂ ਪੈਰ ਨਹੀਂ ਲਾਉਂਦਾ ਜਿਵੇਂ ਪਿਓ ਵਾਲੀ ਹੋਵੇ।

ਪਿਛਲੀ ਲੋਹੜੀ ਨੂੰ ਸ਼ਰਾਬ ਦੀ ਭੱਠੀ ਚਲੀ ਸੀ। ਸਭ ਨੇ ਰਜ ਰਜ ਪੀਤੀ। ਵਾਢੀਆਂ ਵੇਲੇ ਦੀਨੇ ਨੂੰ ਪੰਸੇਰੀ ਘਿਓ ਮਿਲਿਆ ਸੀ। ਇਥੇ ਗਾਲਾਂ ਦੁਪੜਾਂ ਤੇ ਕੰਮ ਹੀ ਕੰਮ। ਇਧਰੋਂ ਕੋਈ ਆਇਆ ਕੱਖ ਕੁਤਰ, ਇਧਰੋਂ ਆਇਆ ਡੰਗਰਾਂ ਨੂੰ ਪਾਣੀ ਪਿਆ। ਸਿਆੜ ਕੱਢ, ਗੋਡੀ ਕਰ। ਇਹ ਕਰ ਉਹ ਕਰ ਤੇ ਹੱਥ ਝਾੜਦੇ ਦਾ ਦਿਲ ਘਟਦੈ। ਵੀਹ ਦਿਨ ਹੋ ਗਏ ਆਖਦੇ ਨੂੰ ਮੇਰਾ ਝਗਾ ਫਟ ਗਿਆ। ਕੰਨ ਤੇ ਜੂੰ ਨਹੀਂ ਸਰਕਦੀ। ਆਂਡੇ ਤਾਂ ਨੀ ਫੁਟੇ ਹੋਏ। ਦਾਣੇ ਫਕੇ ਵੇਲੇ ਅੜ ਅੜਾਈ।'

'ਜੇ ਕਿਤੇ ਇਥੋਂ ਖਹਿੜਾ ਛੁਟ ਜੇ...।' ਇਕ ਵਾਰ ਫੇਰ ਉਸ ਨੇ ਹਉਕਾ ਲਿਆ।

ਭੁੱਖੀ ਗਊ ਨੇ ਕੀਲਾ ਤੁੜਾ ਲਿਆ ਸੀ। ਰੰਭਦੀ ਉਹ ਇਧਰ ਉਧਰ ਘੁੰਮ ਰਹੀ ਸੀ।

'ਖੁਲੀ ਫਿਰਦੀ ਐ, ਫਿਰਦੀ ਰਹੇ। ਮੈਂ ਕੀ ਕਰਾਂ ?' ਉਹ ਬਗਾਵਤ ਕਰਨਾ ਚਾਹੁੰਦਾ ਸੀ।

'ਕੰਜਰ ਦੀ ਪਤਾ ਨਹੀਂ ਕਿਧਰ ਨੂੰ ਨਿਕਲ ਜੇ। ਸਵੇਰ ਨੂੰ ਫੇਰ ਫਾਹਾ ਖੜਾ ਕਰਾ ਦਿਉ। ਪਿਛਲੀ ਵਾਰੀ ਬਹਿੜੇ ਪਿਛੇ ਕਿੰਨੇ ਕੋਹ ਭਜਣਾ ਪਿਆ।' ਨਵੇਂ ਖਿਆਲਾਂ ਨੇ ਉਹਦੇ ਪੁਰਾਣੇ ਖਿਆਲ ਦਬੋਚ ਲਏ।

ਅਖੀਰ ਉਹ ਉਠਿਆ, ਅੰਗੜਾਈ ਲਈ ਤੇ ਖੁਲੇ ਕੇਸਾਂ ਦਾ ਜੂੜਾ ਕਰਦਾ ਗਊ ਪਿਛੇ ਤੁਰ ਪਿਆ।

'ਸਿਧਰਿਆ ਤੇਰੇ ਕਰਮਾਂ 'ਚ ਰਮਾਨ ਕਿਥੇ ਐ...। ਰਮਾਨ...ਲਿਖਿਆ ਹੁੰਦਾ ਚੂਹੜੇ ਦੇ ਘਰ ਕਾਹਤੋਂ ਜੰਮਦਾ...। ਰਮਾਨ ਲਿਖਿਆ ਹੁੰਦਾ ਪਿਓ ਕਾਹਤੋਂ ਮਰਦਾ ਜੰਮਦੇ ਦਾ...ਤੇ ਕਰਜ਼ਾ ਕਿਉਂ ਚੜ੍ਹਦਾ ਤੇਰੇ ਸਿਰ। ਇਥੇ ਹੀ ਨਿਕਲਨਗੇ ਤੇਰੇ ਵੀ ਪਿਓ ਦਾਦਿਆਂ ਵਾਂਗ ਪ੍ਰਾਣ।' ਗਊ ਦਾ ਕੀਲਾ ਗਡਦਾ ਬਲਦੇਵ ਮੁੜ ਆਪਣੇ ਨਾਲ ਸਮਝੌਤਾ ਕਰਨ ਲਗਿਆ।

ਗਊ ਕੀਲੇ ਨਾਲ ਬੰਨ੍ਹ ਕੇ ਉਹਨੇ ਅਸਮਾਨ ਵਲ ਤਕਿਆ। ਰੰਗ ਬਰੰਗੇ ਬੱਦਲ ਆਪਸ ਵਿਚ ਘੁਲ ਮਿਲ ਰਹੇ ਸਨ। ਹਨੇਰਾ ਅਲੋਪ ਹੁੰਦਾ ਜਾ ਰਿਹਾ ਸੀ।

'ਜੇ ਮੀਂਹ ਪੈਣ ਲੱਗ ਪਿਆ ਤਾਂ ਬਰਸੀਮ ਵੱਢਣੀ ਔਖੀ ਹੋ ਜੂ। ਅੱਜ ਤਾਂ

ਕੱਖਾਂ ਦਾ ਡਕਾ ਵੀ ਨਹੀਂ। ਇਡੇ ਵਗ ਨੂੰ ਕਿਹੜਾ ਥੋੜੇ ਮੋਟੇ ਨਾਲ ਸਰ ਜੂ। ਥੋੜੇ ਘਣੇ ਤਾਂ ਵਡਣੇ ਹੀ ਪੈਣੇ ਨੇ।'

ਥੱਕੇ ਕਦਮ ਪੁਟਦਾ ਉਹ ਕੋਠੇ ਵਿਚ ਆ ਗਿਆ। ਪਾਣੀ ਵਾਲੇ ਤਪਲੇ ਨੂੰ ਮੂੰਹ ਲਾ ਕੇ ਕਿੰਨਾ ਹੀ ਚਿਰ ਗਟ ਗਟ ਕਰਦਾ ਰਿਹਾ। ਫੇਰ ਲੱਕ ਨਾਲ ਲਪੇਟਿਆ ਦੁਪਟਾ ਲਾਹ ਕੇ ਸਿਰ ਤੇ ਲਪੇਟ ਲਿਆ ਤੇ ਦਾਤੀ ਚੁੱਕ ਕੇ ਬਰਸੀਮ ਨੂੰ ਹੋ ਲਿਆ।

## 4

ਜਿੰਨਾ ਚਿਰ ਮੌਸਮ ਠੰਡਾ ਰਿਹਾ ਉਹ ਕੰਮ ਕਰਦਾ ਰਿਹਾ। ਅਚਾਨਕ ਹਵਾ ਰੁਕੀ, ਬੱਦਲ ਖਿੰਡ ਗਏ ਤੇ ਸੂਰਜ ਤਿੱਖੀਆਂ ਕਿਰਨਾਂ ਨਾਲ ਸਰੀਰ ਸੜਨ ਲਗਿਆ। ਬਲਦੇਵ ਦੇ ਕਾਲੇ ਚਿਹਰੇ ਤੇ ਪਸੀਨੇ ਦੀਆਂ ਬੂੰਦਾਂ ਫੁੱਟ ਪਈਆਂ।

ਉਹਦਾ ਮਨ ਕੰਮ ਵਿਚ ਗੁੜ ਨਹੀਂ ਸੀ ਰਿਹਾ। ਬਿੰਦੇ ਝਟੇ ਉਹ ਪਹੇ ਵਲ ਤਕਦਾ। ਭੋਰਾ ਜਿੰਨੀ ਆਹਟ ਹੁੰਦੀ ਉਹਨੂੰ ਤਾਏ ਦੇ ਝਉਲੇ ਪੈਂਦੇ। ਜਿਉਂ ਜਿਉਂ ਦਿਨ ਚੜ੍ਹਦਾ ਗਿਆ ਉਸ ਦੀ ਨਿਰਾਸ਼ਤਾ ਵਧਦੀ ਗਈ। ਤਾਇਆ, ਉਸ ਨੂੰ ਪਤਾ ਸੀ ਠਹਿਰਣ ਵਾਲਾ ਨਹੀਂ। ਸੂਰਜ ਸਿਰ ਤੇ ਅਪੜ ਗਿਆ ਸੀ ਪਰ ਹਾਲੀ ਤੱਕ ਲੱਸੀ ਦਾ ਬੁੱਕ ਤਕ ਕੀ ਨਹੀਂ ਸੀ ਆਇਆ।

ਪਸੀਨੇ ਨਾਲ ਗੱਚ ਹੋਇਆ ਕੁੜਤਾ ਜਦੋਂ ਉਹਦੇ ਸਰੀਰ ਨਾਲ ਚਿੰਬੜ ਗਿਆ ਉਸ ਨੂੰ ਬੜੀ ਖਿਝ ਆਈ। ਮਥੇ ਤੋਂ ਵਹਿ ਰਿਹਾ ਪਸੀਨਾ ਲਗਾਤਾਰ ਉਹਦੀ ਖਰਬੜੀ ਦਾੜ੍ਹੀ ਵਿਚ ਗੁਆਚਦਾ ਜਾ ਰਿਹਾ ਸੀ।

''ਭੁੱਖਿਆਂ ਕਦੇ ਕੰਮ ਨਹੀਂ ਹੁੰਦੇ ਮੇਰੇ ਢਿੱਡ ਦੀਆਂ ਤਾਂ ਕੋਕੜਾਂ ਹੋ ਗਈਆਂ। ਉਹਦੀ ਮਾਂ...। ਕੰਮ...' ਆਪਣੀ ਆਦਤ ਅਨੁਸਾਰ ਬਲਦੇਵ ਨੇ ਧਰਤੀ ਵਿਚ ਦਾਤੀ ਗੱਡੀ ਤੇ ਸੱਜੇ ਹੱਥ ਨਾਲ ਪਸੀਨਾ ਪੂੰਝਦਾ ਉੱਠ ਖੜਿਆ।

ਕੁੜਤਾ ਨਚੋੜਿਆ, ਸਿਰੋਂ ਦੁਪੱਟਾ ਲਾਹ ਕੇ ਹੱਥ ਪੈਰ ਝਾੜੇ ਤੇ ਹਉਂਕਦਾ ਟਾਹਲੀ ਹੇਠਾਂ ਜਾ ਬੈਠਾ।

ਅੱਧੇ ਤੋਂ ਜ਼ਿਆਦਾ ਕੰਮ ਉਹ ਨਬੇੜੀ ਬੈਠਾ ਸੀ। ਪਰ ਬਾਕੀ ਰਹਿੰਦੇ ਕੰਮ ਦਾ ਫਿਕਰ ਉਸ ਨੂੰ ਡਸ ਰਿਹਾ ਸੀ। ਚੌਧਰੀਆਂ ਦੀਆਂ ਗਾਲ੍ਹਾਂ ਉਹਦੇ ਜ਼ਿਹਨ ਵਿਚ ਵਿਚ ਘੁਮ ਰਹੀਆਂ ਸਨ।

'ਆਪਾਂ ਤਾਂ ਹੁਣ ਦੁਪਹਿਰ ਢਾਲ ਕੇ ਲਗਾਂਗੇ। ਦੇਖੀ ਜਾਊ ਜਿਹੜੀ ਬਣੂ। ਪਰਸੋਂ ਦਾ ਕੋਹਲੂ ਵਾਂਗ ਜੁੜਿਆ ਹੋਇਆ। ਅਗੇ ਕਿਹੜਾ ਗਲ ਹਾਰ ਪੈਂਦੇ ਨੇ। ਗਾਲਾਂ ਹੀ ਦਿਉ। ਦੇਈ ਜਾਵੇ ਕੀ ਫਰਕ ਪੈਂਦਾ।' ਆਪਣੇ ਮਨ ਨਾਲ ਫੈਸਲਾ ਕਰਕੇ ਉਠਿਆ। ਟਾੱਹਲੀ ਦੀ ਛਾਂ ਅਰਾਮ ਲਈ ਕਾਫ਼ੀ ਨਹੀਂ ਸੀ। ਉਹ ਕੋਠਿਆਂ ਵਿਚ ਜਾ ਪਿਆ।

'ਹੁਣ ਤਾਂ ਖਾਸਾ ਮਾੜਾ ਹੋ ਗਿਆ। ਥੋੜੇ ਜੇ ਕੰਮ ਨਾਲ ਈ ਹੱਡ ਟੁਟ ਜਾਂਦੇ ਨੇ' ਮੰਜੀ 'ਚ ਪਏ ਬਲਦੇਵ ਨੂੰ ਸੋਚਾਂ ਨੇ ਘੇਰਨਾ ਸ਼ੁਰੂ ਕਰ ਦਿੱਤਾ, ਹਾਲੇ ਪਿਛਲੇ ਸਾਲ ਕਿੰਨਾ ਨਰੋਇਆ ਸੀ ਮੈਂ। ਜਾਂ ਫੇਰ ਦੋ ਪੰਸੇਰੀਆਂ ਖਾਧੇ ਘਿਉ ਦਾ ਅਸਰ ਹੋਣੈ ਸ਼ੈਦ। ਐਤਕੀਂ ਕਿਹੜਾ ਮੈਂ ਹਾਰਦਾ। ਜੇ ਕਿਤੇ ਹੱਥ ਵਿਚ ਜਿਲਤ ਨਾ ਵਜਦੀ। ਰੱਬ ਕਦੇ ਕਦੇ ਉਈਂ ਵੈਰੀ ਹੋ ਜਾਂਦੈ। ਪਿਛਲੀ ਵਾਰੀ ਮੈਂ ਜਿਤ ਹੀ ਗਿਆ ਸੀ। ਜੀਤਾ ਤਿੰਨ ਕਦਮ ਪਿਛੇ ਰਹਿ ਗਿਆ ਸੀ। ਲੋਕਾਂ ਨੇ ਦੋ ਪੰਸੇਰੀਆਂ ਘਿਉ ਦਿੱਤਾ। ਹੁਣ ਵੀ ਤਾਂ ਮੈਂ ਸਾਰਾ ਹੱਥ ਕੁ ਪਿਛੇ ਰਹਿ ਗਿਆ ਸੀ। ਸਰਦਾਰ ਦੀ ਮੇਹਰਬਾਨੀ ਦੇਖ ਲਉ। ਦੋ ਸੇਰ ਘਿਉ ਘਲ ਤਾ ਅਕੇ ਮੁੰਡਾ ਜਿਤਿਆਂ ਵਰਗਾ ਸੀ। ਪਰ ਉਹ ਦੋ ਸੇਰ ਕਿਹੜਾ ਕੰਮ ਆਇਆ। ਮਾਂ ਨੇ ਚੁਕ ਕੇ ਕੁੜੀ ਦੇ ਸੌਹਰੇ ਘਲ ਤਾ। ਉਹਦੇ ਕੁੜੀ ਹੋਈ ਸੀ। ਜੇ ਕਿਤੇ ਸਰਦਾਰ ਦੇ ਚਲਿਆ ਗਿਆ ਇਹ ਤਾਂ ਮੌਜ ਹੋ ਜੂ। ਉਹ ਤਾਂ ਕੁਸ ਨਾ ਕੁਸ ਕਰਦਾ ਹੀ ਰਹਿੰਦੈ। ਲੋਹੜੀ ਨੂੰ ਘੋਲ ਕਰਾਏ। ਹਾੜੀ ਚ ਵਾਢੀ ਵੇਲੇ ਤਾਂ ਇਨਾਮ ਦਿੱਤਾ। ਫੇਰ ਗੱਡਿਆਂ ਦੀ ਦੌੜ, ਕਦੇ ਊਠਾਂ ਦੀ ਦੌੜ। ਕਿੰਨੇ ਕਿੰਨੇ ਇਨਾਮ ਦਿੰਦੈ।

ਜਿਉਂ ਜਿਉਂ ਬਲਦੇਵ ਸੋਚਦਾ ਗਿਆ ਨੀਂਦ ਉਸ ਤੇ ਭਾਰੂ ਹੁੰਦੀ ਗਈ। ਵਾਰ ਵਾਰ ਉਹ ਨਾ ਸੌਣ ਦੇ ਯਤਨ ਕਰਦਾ। ਅੱਖਾਂ ਮਿਚਦੀਆਂ। ਉਹ ਝਟ ਖੋਲ ਲੈਂਦਾ। ਜੇ ਉਹ ਸੌਂ ਗਿਆ ਮੁੜ ਕਈ ਘੰਟੇ ਉਠ ਨਹੀਂ ਸਕਣਾ। ਜੇ ਨਾ ਉਠਿਆ ਕੰਮ ਵਿਚੇ ਰਹਿ ਜਾਣਾ ਸੀ।

ਧਰ ਉਹ ਦੋ ਰਾਤਾਂ ਦਾ ਉਘਾਇਆ ਸੀ । ਹੌਲੀ ਹੌਲੀ ਨੀਂਦ ਦਾ ਨਸ਼ਾ ਉਹਦੇ ਅੰਗ ਅੰਗ ਨੂੰ ਚੜ ਗਿਆ ।

ਤੇ ਮਜਬੂਰ ਹੋ ਕੇ ਉਹ ਸੌਂ ਹੀ ਗਿਆ ।

## 5

ਕਰਤਾਰੋ ਉਦਾਸ ਸੀ । ਬਲਦੇਵ ਨੂੰ ਮਿਲਿਆਂ ਕਈ ਦਿਨ ਬੀਤ ਗਏ ਸਨ । ਫੇਰ ਜੋ ਕੁਝ ਉਸ ਨਾਲ ਕੱਲ ਹੋਇਆ ਸੀ ਉਸ ਕਾਰਨ ਬਲਦੇਵ ਨਾਲ ਦੋ ਟੁੱਕ ਗੱਲ ਕਰਨ ਲਈ ਹੋਰ ਵੀ ਕਾਹਲੀ ਪੈ ਰਹੀ ਸੀ । ਨਾਲ ਹੀ ਘਰੋਂ ਨਿਕਲਣ ਨੂੰ ਵੀ ਉਹਦੀ ਰੂਹ ਨਹੀਂ ਸੀ ਕਰਦੀ ।

ਘਰੇ ਬੈਠੀ ਉਹ ਸੀਤੋ ਵਲ ਵੇਖਦੀ ਰਹੀ । ਆਮ ਦਿਨਾਂ ਤੋਂ ਉਲਟ ਉਹ ਖਾਸੇ ਕੁਵੇਲੇ ਉੱਠੀ ਸੀ ਕਈ ਵਾਰ ਕਰਤਾਰੋ ਦਾ ਦਿਲ ਕੀਤਾ ਉੱਠ ਕੇ ਪਤਾ ਕਰੇ ਪਰ ਉਸ ਦੀ ਹਿੰਮਤ ਨਾ ਪਈ । ਪਤਾ ਨਹੀਂ ਕਿਉਂ ਜਿਵੇਂ ਉਹਦਾ ਅੰਗ ਅੰਗ ਮਰ ਗਿਆ ਸੀ ।

ਪਿੰਡੋਂ ਲੱਸੀ ਲੈਣ ਨਿਕਲੀ ਸੀਤੋ ਜਦੋਂ ਲੰਗੜਾ ਕੇ ਤੁਰੀ ਉਸੇ ਸਮੇਂ ਕਰਤਾਰੋ ਨੂੰ ਸਮਝ ਆਈ । ਅੱਜ ਫੇਰ ਆਮ ਦਿਨਾਂ ਵਾਂਗ ਉਹ ਰੋਗ਼ੇ ਦਾ ਸ਼ਿਕਾਰ ਹੋ ਗਈ ਸੀ । ਰੋਗ਼ਾ ਜਿਹੜਾ ਉਹਨੂੰ ਦਸੀਂ ਪੰਦਰੀਂ ਦਿਨੀਂ ਆ ਘੇਰਦਾ । ਇਹੋ ਜਿਹੇ ਦਿਨ ਉਹ ਖੇਤ ਨਾ ਜਾਂਦੀ । ਕਰਤਾਰੋ ਕੋਲ ਆਉਂਦੀ । ਹਾੜੇ ਕੱਢਦੀ । ਕਰਤਾਰੋ ਸੌ ਸੌ ਮੜਕਾਂ ਕਰਦੀ ਜਾਂਦੀ ।

ਸੀਤੋ ਨੂੰ ਲੰਗੜਾ ਕੇ ਤੁਰਦੀ ਦੇਖ ਕਰਤਾਰੋ ਦਾ ਗਮ ਖੰਭ ਲਾ ਗਿਆ । ਉਸ ਦਾ ਅੰਗ ਅੰਗ ਮਹਿਕ ਉਠਿਆ । ਅੱਜ ਫੇਰ ਉਹ ਬਲਦੇਵ ਦੀ ਰੋਟੀ ਲੈ ਕੇ ਜਾਏਗੀ ਤੇ ਮਨ ਆਈਆਂ ਗੱਲਾਂ ਕਰੇਗੀ । ਉਹ ਉਠੀ ਤੇ ਨਿੱਕਾ ਸ਼ੀਸ਼ਾ ਚੁਕ ਕੇ ਆਪਣੇ ਆਪ ਨੂੰ ਸੰਵਾਰਨ ਲਗੀ ।

ਰੋਟੀ ਲੈ ਕੇ ਜਾਣ ਦਾ ਵੇਲਾ ਕਦੋਂ ਦਾ ਲੰਘ ਗਿਆ ਸੀ । ਕਰਤਾਰੋ ਉਡੀਕ ਉਡੀਕ ਹੰਭ ਗਈ । ਪਰ ਸੀਤੋ ਨੇ ਉਸ ਦਾ ਦਰਵਾਜ਼ਾ ਨਾ ਖਟਕਾਇਆ । ਕਰਤਾਰੋ

ਦਾ ਮਨ ਕਾਹਲਾ ਪਿਆ ਹੋਇਆ ਸੀ। ਬਹੁਤੀ ਉਡੀਕ ਉਸ ਤੋਂ ਹੋ ਨਾ ਸਕੀ।

'ਚੰਦਰਾ ਭੁੱਖਾ ਮਰਦਾ ਹੋਊ। ਬੁੱਢੀ ਦਾ ਕੀ ਪਤੈ ਕਦੋਂ ਮਰੇ।' ਸੋਚਦੀ ਕਰਤਾਰੋ ਸੀਤੋ ਦੇ ਘਰੇ ਜਾ ਵੜੀ।

'ਮੈਂ ਆਖਿਆ ਧੀਏ ਕੀ ਤੈਨੂੰ ਰੋਜ਼ ਰੋਜ਼ ਤੰਗ ਕਰਾਂ। ਮੇਰਾ ਔਤਰੀ ਦਾ ਤਾਂ ਹੁਣ ਇਹ ਰੋਜ਼ ਦਾ ਹੀ ਕੰਮ ਹੋ ਗਿਆ। ਨਾਲੇ ਜਵਾਨ ਕੁੜੀਆਂ ਨੂੰ ਸਿਖਰ ਦੁਪਹਿਰੇ ਬਾਹਰ ਘਲਨ ਦਾ ਵਕਤ ਨਹੀਂ ਰਿਹਾ। ਆਪੇ ਆ ਕੇ ਖਾ ਜੁ ਦੋ ਟੁਕੜ...।' ਰੋਟੀਆਂ ਲਾਹ ਰਹੀ ਸੀਤੋ ਦਾ ਝੁਰੜੀਆਂ ਵਾਲਾ ਮੂੰਹ ਉਦਾਸ ਸੀ ਤੇ ਅੰਦਰ ਧਸੀਆਂ ਅੱਖਾਂ ਵਿਚ ਡਰ।

ਕਰਤਾਰੋ ਨੂੰ ਕੋਈ ਗੱਲ ਨਾ ਔੜੀ। ਉਸ ਦਾ ਦਿਲ ਕੰਬਣ ਲਗਿਆ। ਹੋ ਸਕਦੈ ਕੱਲ ਵਾਲੀ ਗੱਲ ਦੀ ਸੂਹ ਅੱਪੜ ਗਈ ਹੋਵੇ। ਪਰ ਝਟ ਏ ਉਹ ਸੰਭਲੀ। ਪੋਣੇ ਵਿਚ ਰੋਟੀਆਂ ਬੰਨਦੀ ਬੋਲੀ।

'ਕਿਹੜਾ ਸਾਲਾ ਮੇਰੇ ਕੰਨੀ ਝਾਕ ਜੂ...। ਅੱਖਾਂ ਕੱਢ ਦੂੰ। ਉਹ ਹੋਰ ਨੇ ਜਿਹੜੀਆਂ ਧਕੇ ਖਾ ਆਉਂਦੀਆਂ ਨੇ।'

ਸੀਤੋ ਨੇ ਵੇਖਿਆ ਗੁਸੇ ਨਾਲ ਲਾਲ ਹੋਈ ਕਰਤਾਰੋ ਦਾ ਚਿਹਰਾ ਗੁਸੇ ਨਾਲ ਦਗ ਦਗ ਕਰ ਰਿਹਾ ਸੀ। ਦਬਾ ਦਬ ਕਰਤਾਰੋ ਨੇ ਰੋਟੀਆਂ ਬੰਨੀਆਂ, ਲੱਸੀ ਵਾਲਾ ਤਪਲਾ ਚੁਕਿਆ ਤੇ ਤੀਰ ਵਾਂਗ ਖੇਤ ਨੂੰ ਨਿਕਲ ਤੁਰੀ।

'ਜਿਉਂਦੀ ਰਹੇਂ ਨੀ ਧੀਏ। ਰੱਬ ਤੈਨੂੰ ਚੰਗਾ ਘਰ ਵਾਰ ਬਖਸ਼ੇ। ਰੰਗ ਲਾ ਤਾ ..। ਪਤਾ ਨੀ ਅੱਜ ਭੁੱਖਾ ਹੀ ਰਹਿ ਜਾਂਦਾ।' ਦੂਰ ਤੱਕ ਕਰਤਾਰੋ ਨੂੰ ਸੀਤੋ ਦੀਆਂ ਅਸੀਸਾਂ ਸੁਣਾਈ ਦਿੰਦੀਆਂ ਰਹੀਆਂ।

'ਲੈ ਸਿਧਰਾ ਆ ਪਿਆ ਸੁਤਾ। ਮੇਰਾ ਕਾਲਜਾ ਧਕ ਧਕ ਕਰਦਾ ਸੀ ਪਤਾ ਨਹੀਂ ਕਿਧਰ ਨਿਕਲ ਗਿਆ। ਕਿਧਰੇ ਕੋਈ ਚੌਧਰੀ ਦਾ ਕਮੂਤ ਨਾ ਮਿਲ ਜੇ। ਇਥੇ ਕਲੀ ਨੂੰ ਕਿਵੇਂ ਛੱਡੂ।'

ਕਰਤਾਰੋ ਦੇ ਖੜਾਕ ਨਾਲ ਬਲਦੇਵ ਤ੍ਰਬਕ ਉੱਠਿਆ।

'ਆ ਜਾ ਬੈ ਜਾ...ਔਡੇ ਵੇਲੇ ਕਿਧਰ ਫਿਰਦੀ ਐਂ ?' ਕਰਤਾਰੋ ਨੂੰ ਖੜੀ ਦੇਖ ਕੇ ਵੀ ਉਸ ਦੀ ਘਬਰਾਹਟ ਘਟੀ ਨਹੀਂ ਸੀ। ਫਟੀਆਂ ਨਿਗਾਹਾਂ ਨਾਲ ਬਰਾਬਰ ਉਹ ਆਲੇ ਦੁਆਲੇ ਦੇਖਦਾ ਰਿਹਾ।

ਮੈਂ ਆਖਿਆ ਆਪ ਤਾਂ ਕੜਮਾ ਨਹੀਂ ਮਿਲਦਾ ਕਦੇ। ਮੈਂ ਹੀ ਮੱਚਾਂ। ਲੈ ਖਾ ਲੈ ਰੋਟੀਆਂ।' ਲੱਸੀ ਵਾਲਾ ਤਪਲਾ ਤੇ ਚਾਰ ਚੱਕੀ ਦੇ ਪੁੜ ਵਰਗੀਆਂ ਰੋਟੀਆਂ ਰਖਦੀ ਕਰਤਾਰੋ ਉਸ ਦੇ ਨਾਲ ਲਗ ਕੇ ਬੈਠ ਗਈ।

'ਬੇਬੇ ਨੀ ਆਈ ?'

'ਆਉਂਦੀ ਸੀ ਲੰਗ ਮਾਰਦੀ। ਮੁੜਕੋ ਮੁੜਕੀ। ਮੈਂ ਆਖਿਆ ਲਿਆ ਮੈਂ ਲੈ ਜਾਂ। ਨਾਲੇ ਤੈਨੂੰ ਮਿਲਨ ਨੂੰ ਜੀ ਕਰਦਾ ਸੀ। ਹੁਣ ਤਾਂ ਕਦੇ ਗੇੜਾਂ ਈ ਨੀ ਮਾਰਦਾ ਵੱਡਾ ਕਾਮਾ' ਖੱਬੀ ਅੱਖ ਦਬ ਕੇ ਕਰਤਾਰੋ ਥੋੜਾ ਜਿਹਾ ਮੁਸਕ੍ਰਾਈ ਤੇ ਆਪਣਾ ਭਖਦਾ ਚੇਹਰਾ ਉਹਦੇ ਪਸੀਨੇ ਨਾਲ ਭਿਜੇ ਮੋਢੇ ਤੇ ਟਿਕਾ ਦਿੱਤਾ।

ਕਰਤਾਰੋ ਨਾਲੋਂ ਜ਼ਿਆਦਾ ਫਿਕਰ ਬਲਦੇਵ ਨੂੰ ਰੋਟੀਆਂ ਦਾ ਸੀ। ਦਬਾ ਦਬ ਉਸ ਨੇ ਇਧਰ ਉਧਰ ਕਰਕੇ ਅੰਦਰ ਸੁਟ ਲਈਆਂ।

'ਹੁਣ ਸੁਣਾ ਤੂੰ ਕਿਵੇਂ ਆਈ ਐਂ ?

'ਆ ਗਈ ਸੁਰਤ !'

'ਸਹੁੰ ਗੁਰੂ ਦੀ ਸਵੇਰ ਦਾ ਭੁੱਖਾ ਮਰੀ ਜਾਂਦਾ ਸੀ। ਨਾਲੇ ਹੁਣ ਤਾਂ ਮਹਾਰਾਣੀ ਦੇ ਹੱਥ ਆਈ ਐ।'

'ਛੱਡ ਪਰੇ ਇਹ ਮਿੱਠੀਆਂ ਮਿੱਠੀਆਂ ਜੀਆਂ ਗਲਾਂ। ਅੱਜ ਸਾਫ਼ ਸਾਫ਼ ਗਲਾਂ ਕਰਨੀਆਂ ਨੇ ਤੇਰੇ ਨਾਲ। ਹਿੰਮਤ ਐ ਤਾਂ ਕਿਧਰੇ ਨਿਕਲ ਚਲ। ਨਹੀਂ ਆਖਦੇ ਆਪ ਦੀ ਬੇਬੇ ਨੂੰ ਘਰੇ ਰਖ ਲੈ ਚੁਪ ਕਰਕੇ। ਫੇਰ ਨਾ ਮੈਨੂੰ ਦੋਸ਼ ਦੇਈਂ।' ਕਰਤਾਰੋ ਦੇ ਸ਼ਬਦਾਂ ਵਿਚੋਂ ਤਰਲਾ ਤੇ ਮਜ਼ਬੂਰੀ ਟਪਕ ਰਹੀ ਸੀ।

'ਐਨੀ ਕਾਹਲੀ ਨਾ ਹੋ। ਦੋ ਪੈਸੇ ਤਾਂ ਹੱਥ ਆ ਲੈਣ ਦੇ।' ਕਰਤਾਰੋ ਦੀਆਂ ਗੱਲਾਂ ਨਾਲ ਬਲਦੇਵ ਕੁਝ ਗੰਭੀਰ ਹੋ ਗਿਆ ਸੀ।

'ਤੇਰੇ ਨਾ ਪੈਸੇ ਹੱਥ ਆਉਣੇ ਨੇ ਤੇ ਨਾ ਮੈਂ। ਜਿਧਰ ਦੀ ਲੰਘੋ ਲੋਕ ਰਾਹ ਰੋਕ ਕੇ ਖੜੋ ਜਾਂਦੇ ਨੇ। ਅੱਖਾਂ ਪਾੜ ਪਾੜ ਝਾਕਦੇ ਨੇ ਜਿਵੇਂ ਚੌਧਰਿਆਂ ਨੇ ਬੁਰਕ ਭਰਨੇ ਹੋਣ।'

'ਜਦੋਂ ਜਵਾਨੀ ਚੜ੍ਹਦੀ ਐ ਲੋਕ ਮਰਦੇ ਹੀ ਹੁੰਦੇ ਨੀ। ਮਚਦੀ ਕਿਉਂ ਫਿਰਦੀ ਐਂ। ਕੁਝ ਢਿਲਕ ਜੂ ਨਾਲੋਂ ?' ਬਲਦੇਵ ਰੁੱਖਾ ਹੋ ਰਿਹਾ ਮਹੌਲ ਤੋੜਨ ਦਾ ਯਤਨ ਕਰਨ ਲਈ ਬੋਲਿਆ।

'ਤੈਨੂੰ ਤਾਂ ਟਿੱਚਰਾਂ ਸੁਝਦੀਆਂ ਨੇ। ਮੇਰੇ ਕਾਲਜੇ 'ਚ ਧੂਹ ਪੈਂਦੀ ਐ। ਹੋਰਾਂ ਤੋਂ ਡਰਦੀ ਐ ਮੇਰੀ ਜੁੱਤੀ। ਮੇਰਾ ਤਾਂ ਕੱਲ੍ਹ ਦਾ ਦਿਲ ਹਿਲ ਗਿਆ ਜਦੋਂ ਤੋਂ...' ਅਗੇ ਗੱਲ ਤੋਰਨ ਨੂੰ ਉਸ ਨੂੰ ਡਰ ਆਇਆ। ਸਰਦਾਰ ਨਾਲ ਹੋਈ ਹੱਥਾ ਪਾਈ ਉਸ ਦੀਆਂ ਅੱਖਾਂ ਅਗੇ ਨੱਚ ਰਹੀ ਸੀ। ਸਹਿਮ ਕੇ ਉਹ ਬਲਦੇਵ ਦੇ ਹੋਰ ਨੇੜੇ ਹੋ ਗਈ।

'ਕੱਲ੍ਹ ਤਾਂ ਸਰਦਾਰ ਆਪ ਏ ਚੰਬੜ ਗਿਆ। ਮੈਂ ਤਾਂ ਹਕੀ ਬਕੀ ਰਹਿ ਗਈ। ਮਸਾਂ ਜਾਨ ਛੁਡਾਈ ਦੈਂਤੜੇ ਤੋਂ। ਪਹਿਲਾਂ ਨਹੀਂ ਸੀ ਦਸਿਆ ਤੈਨੂੰ। ਹੋਰ ਸੁਣ ਲੈ। ਇਕ ਦਿਨ ਤੇਰਾ ਇਹ ਚੌਧਰੀ ਵੀ ਲਗਿਆ ਸੀ ਟੋਹਨ। ਉਸ ਦਿਨ ਉਸੇ ਨੇ ਮੂੰਹ ਉਚੇੜ ਦਿੱਤਾ ਸੀ। ਪਰ ਸਰਦਾਰ ਹੋਰ ਸੁਭਾ ਦਾ ਬੰਦੈ। ਮੇਰਾ ਤਾਂ ਬਿੰਦ ਨਹੀਂ ਦਿਲ ਲਗਦਾ। ਪਿਓ ਤਾਂ ਔਤਰਾ ਉਈਂ ਪਿਆ ਰਹਿੰਦੈ। ਸਾਰਾ ਦਿਨ। ਕੀ ਵਸਾਹ ਕਦੋਂ ਕੋਈ ਘਰੇ ਆ ਧਮਕੇ। ਚਲ ਕਿਤੇ ਬਸ ਭੱਜ ਚਲੀਏ। ਨਹੀਂ ਤਾਂ ਇਹ ਮੇਰੀ ਬੋਟੀ ਬੋਟੀ ਨਚੋੜ ਲੈਣਗੇ। ਅਗੇ ਬੰਤੋ...ਜੀਤੋ...ਹਰਨਾਮੀ... ਕੀਹਦੀ ਕੀਹਦੀ ਗੱਲ ਨੀ ਉੱਡੀ ਹੋਈ।'

ਕਰਤਾਰੋ ਇਗੜ ਦੁਗੜੀਆਂ ਮਾਰਦੀ ਰਹੀ ਤੇ ਬਲਦੇਵ ਸੁਣਦਾ ਰਿਹਾ। ਬਲਦੇਵ ਦੀਆਂ ਖਾਧੀਆਂ ਰੋਟੀਆਂ ਬਾਹਰ ਨੂੰ ਆ ਰਹੀਆਂ ਸਨ।

ਦੋਨੋਂ ਬੁੱਤ ਬਣ ਗਏ। ਕੋਈ ਕੀ ਗੱਲ ਕਰੇ ਕਿਸੇ ਨੂੰ ਸਮਝ ਨਾ ਆਈ।

'ਲੈ ਹੋਰ ਸੁਣ ਲੈ। ਆਹ ਤੇਰਾ ਬੰਤਾ ਏ ਨੀ ਮਾਣ। ਕੱਲ੍ਹ ਘੋੜੀ ਉਤੇ ਹੀ ਚੜ੍ਹਾ ਦੇਣੀ ਸੀ। ਨਿਤ ਰਾਹ ਰੋਕ ਕੇ ਖੜੋ ਜਾਂਦੈ। ਤੂੰ ਬਸ ਇਕ ਟੁੱਕ ਗੱਲ ਕਰ ਲੈ। ਜੇ ਮਰਦ ਐਂ ਤਾਂ ਫੜ ਮੇਰੀ ਬਾਂਹ। ਨਹੀਂ ਫੇਰ ਨਾਂਹ ਆਖਦੇ। ਮੈਂ ਮਰੂੰ ਜਿਥੇ ਮੇਰੀ ਕਿਸਮਤ ਹੋਉ।' ਕਰਤਾਰੋ ਤੋਂ ਆਪਾ ਕਾਬੂ ਨਾ ਹੋਇਆ। ਹਟਕੋਰੇ ਭਰਦੀ ਰੋਣ ਲੱਗ ਪਈ।

'ਬੰਤ ਨਾਲ ਤਾਂ ਮੈਂ ਅੱਜ ਨਿਬੜ ਲੂੰ। ਸਾਲੇ ਦੀਆਂ ਹੱਡੀਆਂ ਨਾ ਤੋੜ ਦਿਆਂ। ਰਹੀ ਗੱਲ ਸਰਦਾਰਾਂ ਤੇ ਚੌਧਰੀਆਂ ਦੀ। ਇਹ ਸਾਡੀਆਂ ਇੱਜ਼ਤਾਂ ਲੁਟਦੇ ਹੀ ਆਏ ਨੇ। ਇਨ੍ਹਾਂ ਤੋਂ ਪਲਾ ਬਚਾਇਆ ਚੰਗਾ। ਤੂੰ ਮੈਂ ਕਰੀਏ ਖੇਤੋਂ ਕੱਢਣ ਨੂੰ ਝਟ ਲਾਉਂਦੇ ਨੇ। ਚੌਧਰੀ ਹੋਵੇ ਜਾਂ ਸਰਦਾਰ ਇਕੋ ਗੱਲ ਐ। ਨਿਕਲ ਵੀ ਜਾਈਏ। ਜਾਵਾਂਗੇ ਭਲਾ ਕਿਥੇ ? ਹੈ ਕੋਈ ਠਿਕਾਣਾ ?'

ਬੋਲਦਾ ਬੋਲਦਾ ਬਲਦੇਵ ਰੁਕ ਗਿਆ। ਕਰਤਾਰੋ ਵਾਂਗ ਉਸ ਦਾ ਵੀ ਰੋਣ ਨੂੰ ਦਿਲ ਕਰ ਰਿਹਾ ਸੀ।

'ਰੋਨੀ ਕਿਉਂ ਐਂ ? ਸਰਦਾਰ ਨੇ ਸਦਿਐ ਅੱਜ। ਆਥਨੇ ਮਿਲੂੰ। ਜੇ ਕੰਮ ਬਣ ਗਿਆ ਕਰਲਾਂਗੇ ਰਾੜਾ ਵੀੜਾ। ਦੇਖੀ ਜਾਉ ਜਿਹੜੀ ਬਣੂ।'

'ਮੈਥੋਂ ਨਹੀਂ ਹੋਰ ਰਿਹਾ ਜਾਂਦਾ। ਬਸ ਮੈਨੂੰ ਫੇਰ ਨਾ ਆਖੀਂ। ਬਈ ਤੂੰ...' ਉਹ ਲਾਟ ਵਾਂਗ ਉਠੀ ਤੇ ਲੰਬੀਆਂ ਪਲੰਘਾਂ ਭਰਦੀ ਪਹੇ ਨੂੰ ਤੁਰ ਪਈ।

'ਓ ਸੁਣ ਤੇ ਸਹੀ...ਭੱਜ ਵੀ ਚਲੀ ਏਂ ? ਦੁਪਹਿਰ ਤਾਂ ਢਾਲ ਜਾ...' ਬਲਦੇਵ ਦਰਵਾਜ਼ੇ ਤਕ ਉਹਦੇ ਪਿਛੇ ਗਿਆ। ਪਰ ਅਗੇ ਵਾਂਗ ਉਹਨੂੰ ਰੋਕਣ ਦੀ ਹਿੰਮਤ ਨਾ ਪਈ।

ਪਰ ਕਰਤਾਰੋ ਨੇ ਇਕ ਵਾਰ ਵੀ ਪਿਛਾਂਹ ਮੁੜ ਕੇ ਨਾ ਦੇਖਿਆ। ਬਲਦੇਵ ਨੂੰ ਕੀ ਪਤਾ ਸੀ ਉਹਦੇ ਹੰਝੂਆਂ ਦਾ ਰੁਕਿਆ ਹੜ੍ਹ ਫੇਰ ਵਹਿ ਤੁਰਿਆ ਸੀ।

'ਬੜੀਆਂ ਅਜੀਬ ਗੱਲਾਂ ਨੇ। ਇਕ ਨਾਲ ਹੋਇਆ, ਦੋ ਨਾਲ ਹੋਇਆ। ਇਨ੍ਹਾਂ ਦਾ ਮਨ ਏ ਨੀ ਭਰਦਾ। ਚਲੋ ਖੈਰ ਇਹ ਤਾਂ ਜੋ ਹੋਏ ਹੋਏ। ਬੰਤ ਨੂੰ ਵੀ ਇਨ੍ਹਾਂ ਨਾਲ ਹਵਾ ਲੱਗ ਗਈ। ਸ਼ਰਮ ਨਹੀਂ ਆਉਂਦੀ ਸਾਲੇ ਬੁੜ੍ਹੇ ਨੂੰ। ਕਰਤਾਰੋ ਵੀ ਸੱਚੀ ਐ ਵਿਚਾਰੀ। ਇਹਦਾ ਕੋਈ ਇੰਤਜਾਮ ਕਰਨਾ ਪਊ। ਪਹਿਲਾਂ ਸਰਦਾਰ ਨੂੰ ਮਿਲ ਮਨਾਂ। ਕੰਮ ਤਾਂ ਸਹੁਰੇ ਮਰਨ ਤਕ ਨੀ ਮੁਕਦੇ। ਜੇ ਰੱਖ ਲਿਆ ਇਹਦਾ ਵੀ ਕਰ ਦੂੰ ਇਕ ਪਾਸਾ।'

ਥੱਕਿਆ ਥੱਕਿਆ ਬਲਦੇਵ ਉਠਿਆ। ਕੁੜਤਾ ਪਾਇਆ ਤੇ ਸਿਰ ਤੇ ਸਾਫ਼ਾ ਲਪੇਟਦਾ ਆਪ ਹੀ ਸਰਦਾਰ ਦੇ ਖੇਤਾਂ ਨੂੰ ਤੁਰ ਪਿਆ।

ਭਾਵੇਂ ਸਿਰ ਚੜ੍ਹਿਆ ਚਾਰ ਵੀਹਾਂ ਕਰਜ਼ਾ ਉਹਦੇ ਕਦਮਾਂ ਨੂੰ ਪਿਛਾਂਹ ਧਕ ਰਿਹਾ ਸੀ, ਫੇਰ ਵੀ ਉਸ ਨੂੰ ਕੋਈ ਆਸ ਜ਼ਰੂਰ ਸੀ।

## 6

ਜਿਥੇ ਵੀ ਦੋ ਬੰਦੇ ਜੁੜਦੇ ਬਲਦੇਵ ਦੇ ਚਰਚੇ ਛਿੜਦੇ। ਇਸ ਵਾਰ ਸਰਦਾਰਾਂ ਨੇ ਕਈ ਸਾਲਾਂ ਤੋਂ ਦੱਬੀ ਅੱਗ ਨੂੰ ਹਵਾ ਦਿਤੀ ਸੀ। ਉਸ ਨੂੰ ਕੀ ਲੋੜ ਸੀ ਬਲਦੇਵ ਨੂੰ ਇੰਨੀ ਸ਼ਹਿ ਦੇ ਕੇ ਆਪਣੇ ਖੇਤ ਲਿਆਉਣ ਦੀ। ਤੇ ਬਲਦੇਵ ਨੇ ਵੀ ਲੋਹੜਾ ਮਾਰਿਆ। ਬਿਨਾਂ ਚੌਧਰੀ ਨੂੰ ਦਸਿਆਂ ਤੁਰ ਗਿਆ ਜਿਵੇਂ ਨਵਾਬ ਹੋਵੇ।

ਇਸ ਨਵੀਂ ਛੇੜਕਾਨੀ ਨਾਲ ਸਭ ਦੇ ਸੀਨੇ ਧੜਕਨ ਲੱਗ ਪਏ। ਪਤਾ ਨਹੀਂ ਕਿਸ ਕਿਸ ਨੂੰ ਇਸ ਦੀ ਲਪੇਟ ਵਿਚ ਆ ਕੇ ਹੱਡ ਤੜਾਉਣੇ ਪੈਣਗੇ। ਪਿਛਲੀਆਂ ਝਪਟਾਂ ਵਿਚ ਮੁਜਾਰਿਆਂ ਨੇ ਜੋ ਜੋ ਨੁਕਸਾਨ ਉਠਾਏ ਸਨ ਉਹ ਹਾਲੀਂ ਤਕ ਭੁਲੇ ਨਹੀਂ ਸਨ। ਪਾਣੀ ਤੇ ਹੋਈ ਝਪਟ ਵਿਚ ਦੋ ਮੁਜਾਰੇ ਚੌਧਰੀਆਂ ਦੇ ਤੇ ਇਕ ਸਰਦਾਰ ਦਾ ਮਰਿਆ ਸੀ। ਛੀਆਂ ਨੂੰ ਵੀਹ ਵੀਹ ਸਾਲੀ ਹੋਈ ਸੀ। ਉਸ ਸਮੇਂ ਦੇ ਉਜੜੇ ਕਈ ਘਰ ਹਾਲੀਂ ਤਕ ਤਾਬ ਨਹੀਂ ਸੀ ਆਏ, ਭਾਵੇਂ ਕੇਸ ਵੱਡੇ ਘਰਾਂ ਵਲੋਂ ਹੀ ਲੜੇ ਗਏ ਸਨ। ਫੇਰ ਲੋਹੜੀ ਨੂੰ ਸੱਤ ਚੌਧਰੀਆਂ ਦੇ ਅਤੇ ਤਿੰਨ ਸਰਦਾਰਾਂ ਦੇ ਬੰਦਿਆਂ ਦੇ ਚੰਗੇ ਹੱਡ ਸਿਕੇ ਸਨ। ਮਾੜੀ ਮੋਟੀ ਟਾਂਗ ਤਾਂ ਹਰ ਮਹੀਨੇ ਹੀ ਚਲਦੀ ਸੀ। ਕਦੇ ਕਿਸੇ ਦਾ ਡੰਗਰ ਪੱਠੇ ਚਰ ਗਿਆ ਤੇ ਕਦੇ ਕਿਸੇ ਦੇ ਛੱਪੜ 'ਚ ਜਾ ਵੜਿਆ। ਬਿਨਾਂ ਮਤਲਬ ਹੀ ਗਾਲੀ ਗਲੋਚ। ਹੌਲੀ ਹੌਲੀ ਉਪਰੋਂ ਖਿਸਕਦੀ ਨਫ਼ਰਤ ਹੇਠਾਂ ਮੁਜਾਰਿਆਂ ਤਕ ਅਪੜ ਗਈ। ਖੇਤਾਂ ਦੀਆਂ ਹੱਦਾਂ ਸਰੱਹਦਾਂ ਬਣ ਗਈਆਂ। ਚੌਧਰੀ ਦਾ ਹਰ ਮੁਜਾਰਾ ਸਰਦਾਰ ਦੇ ਹਰ ਮੁਜਾਰੇ ਨੂੰ ਦੁਸ਼ਮਣੀ ਦੀਆਂ ਨਿਗਾਹਾਂ ਨਾਲ ਦੇਖਣ ਲਗਿਆ। ਜੇ ਕਿਧਰੇ ਕਿਸੇ ਦਾ ਅਸਰ ਰਸੂਖ ਰਹਿ ਵੀ ਜਾਂਦਾ ਅਗਲੇ ਦਿਨ ਕੰਮੋ ਛੁੱਟੀ ਹੋ ਜਾਂਦੀ। ਡਰਦੇ ਲੋਕ ਅੱਖਾਂ ਫੇਰੀ ਰਖਦੇ।

ਪਰ ਜਦੋਂ ਤੋਂ ਵੱਡੇ ਸਰਦਾਰ ਨੇ ਮੰਜਾ ਮਲਿਆ ਸੀ ਇਹ ਕੰਮ ਮੱਠਾ ਹੋ ਗਿਆ ਸੀ। ਚੌਧਰੀਆਂ ਨੇ ਕੋਈ ਕਸਰ ਨਹੀਂ ਸੀ ਛੱਡੀ। ਪਰ ਸਰਦਾਰ ਨੇ ਚੁਪ ਵਟ ਲਈ। ਥਾਨੇ ਕਚਹਿਰੀਆਂ ਘੁੰਮਣ ਦੀ ਹਿੰਮਤ ਨਹੀਂ ਸੀ ਰਹੀ। ਇਹ ਕੰਮ ਬਿਨਾਂ ਅਸਰ ਰਸੂਖ ਤੋਂ ਸਿਰੇ ਨਹੀਂ ਚੜ੍ਹਦੇ। ਸਰਦਾਰ ਚੁਪ ਕਰਕੇ ਸਹਿ ਲੈਂਦਾ।

ਜਦੋਂ ਤੇਜਾ ਸਿੰਘ ਕੰਮ ਸਾਂਭਣ ਜੋਗਾ ਹੋਇਆ ਸਰਦਾਰ ਨੇ ਸੁਖ ਦਾ ਸਾਹ ਲਿਆ। ਜਿਸ ਦਿਨ ਉਸ ਦੇ ਕੰਨ ਵਿਚ ਤੇਜੇ ਦੀ ਪਹਿਲੀ ਸ਼ਕਾਇਤ ਪਈ, ਉਸੇ ਦਿਨ ਉਹਨੇ ਸਾਰਾ ਬੋਝ ਤੇਜੇ ਦੇ ਮੋਢਿਆਂ ਤੇ ਰੱਖ ਦਿੱਤਾ। ਆਪ ਬੇਫਿਕਰ ਹੋ ਕੇ ਬਾਹਰਲੀ ਹਵੇਲੀ ਵਿਚ ਮੰਜਾ ਡਾਹ ਲਿਆ।

ਜਿਉਂ ਜਿਉਂ ਤੇਜਾ ਵੱਡਾ ਹੁੰਦਾ ਜਾ ਰਿਹਾ ਸੀ, ਚੌਧਰੀਆਂ ਦੀਆਂ ਵਧੀਕੀਆਂ ਉਹਨੂੰ ਵਧੇਰੇ ਸਮਝ ਆਉਂਦੀਆਂ ਜਾ ਰਹੀਆਂ ਸਨ। ਲੋਕਾਂ ਨੂੰ ਡਰਾ ਧਮਕਾ ਅੱਧਾ ਪਿੰਡ ਉਹਨਾਂ ਨੇ ਆਪਣੇ ਕਬਜ਼ੇ ਕਰ ਲਿਆ ਸੀ। ਚੌਧਰੀਆਂ ਨੂੰ ਤਾਂ ਚਾਹੀਦਾ ਸੀ ਉਨ੍ਹਾਂ ਦੇ ਖ਼ਾਨਦਾਨ ਦਾ ਅਹਿਸਾਨ ਮੰਨਣ, ਜਿਨ੍ਹਾਂ ਨੇ ਉਨ੍ਹਾਂ ਦੀਆਂ ਜੜ੍ਹਾਂ ਲਾਈਆਂ ਸਨ। ਦੋ ਤਿੰਨ ਪੀੜੀਆਂ ਪਹਿਲਾਂ ਕੀ ਸੀ ਚੌਧਰੀਆਂ ਕੋਲ? ਇਨ੍ਹਾਂ ਦਾ ਕੋਈ ਵੱਡਾ ਵਡੇਰਾ ਭੁੱਖਾ ਮਰਦਾ ਪਿੰਡ ਆਇਆ ਸੀ। ਕਰਜ਼ੇ ਦੇ ਭਾਰ ਹੇਠ ਦਬਿਆ ਹੋਇਆ। ਸਰਦਾਰਾਂ ਦੀ ਮਿਹਰ ਉਹਨੇ ਪਿੰਡ ਦੁਕਾਨ ਖੋਲ੍ਹ ਲਈ। ਜਿਸ ਤੇ ਸਰਦਾਰ ਦੀ ਮਿਹਰ ਹੋਵੇ ਉਸ ਦਾ ਕੰਮ ਨਾ ਚਲੇ? ਫੇਰ ਉਨ੍ਹਾਂ ਦਿਨਾਂ ਵਿਚ ਤਾਂ ਸਰਦਾਰਾਂ ਦੀ ਦਸਾਂ ਪਿੰਡਾਂ ਵਿਚ ਧਾਕ ਸੀ। ਦਿਨਾਂ ਵਿਚ ਘਰ ਟੁਕਰ ਪਕਣ ਲਗਿਆ। ਵਧਦੇ ਵਧਦੇ ਹੁਣ ਸਰਦਾਰਾਂ ਨੂੰ ਹੀ ਹੱਥ ਪਾਉਣ ਲਗੇ।

ਦਿਨਾਂ ਵਿਚ ਹੀ ਤੇਜੇ ਨੇ ਖ਼ਾਨਦਾਨੀ ਲੀਹਾਂ ਫੜ ਲਈਆਂ। ਕਈਆਂ ਸਾਲਾਂ ਤੋਂ ਬੰਦ ਪਿਆ ਦਿਵਾਨਖਾਨਾ ਖੁਲਵਾ ਦਿੱਤਾ ਗਿਆ। ਹਰ ਹਫਤੇ ਅਫਸਰਾਂ ਦੀ ਆਵਾਜਾਈ ਰਹਿਣ ਲਗੀ। ਨਿਤ ਸ਼ਰਾਬਾਂ ਉਡਦੀਆਂ ਤੇ ਕਬਾਬ ਭੁਜਦੇ। ਚੌਧਰੀ ਨਿਤ ਤਿੜ ਫਿੜ ਕਰਦੇ। ਪਰ ਹੁੰਦਾ ਕੁਝ ਨਾ। ਘਸੱਲ ਵੱਟੀ ਉਹ ਕਿਸੇ ਛੇੜਕਾਨੀ ਦੀ ਉਡੀਕ ਕਰ ਰਹੇ ਸਨ।

ਤੇ ਅਖੀਰ ਹੁਣ ਇਹ ਛੇੜਖਾਨੀ ਹੋ ਗਈ ਸੀ। ਕੀ ਕੀਤਾ ਜਾਵੇ? ਕਈ ਦਿਨ ਚੌਧਰੀ ਸੋਚਦੇ ਰਹੇ। ਜਦੋਂ ਉਨ੍ਹਾਂ ਬਲਦੇਵ ਨਾਲ ਥੋੜੀ ਮੋਟੀ ਤੂੰ ਤੂੰ ਮੈਂ ਮੈਂ ਕੀਤੀ। ਸਰਦਾਰ ਨੇ ਉਤੋਂ ਗੱਲ ਇਉਂ ਬੋਚ ਲਈ ਜਿਵੇਂ ਪਿਓ ਲੱਗਦਾ ਹੋਵੇ। ਚੌਧਰੀ ਨੇ ਪੈਸਿਆਂ 'ਚ ਅੜਿਕਾ ਅੜਾਇਆ। ਸਰਦਾਰ ਨੇ ਭਰੀ ਪੰਚਾਇਤ 'ਚ ਰੁਪਏ ਉਹਦੇ ਮੂੰਹ ਤੇ ਮਾਰੇ, ਜਿਵੇਂ ਆਪਣਾ ਕਰਜ਼ਾ ਉਤਾਰਨਾ ਹੋਵੇ। ਚੌਧਰੀ ਚੁੱਪ ਹੀ ਰਹੇ। ਖਬਰੇ ਉਹਨੂੰ ਬਲਦੇਵ ਨਾਲ ਵਿੰਨਾ ਤਿਉ ਕਿਉਂ ਜਾਗ ਪਿਆ ਸੀ।

ਸਰਦਾਰ ਦੀ ਇਹ ਵਧੀਕੀ ਉਨ੍ਹਾਂ ਤੋਂ ਬਰਦਾਸ਼ਤ ਨਾ ਹੋਈ। ਉਨ੍ਹਾਂ ਦੇ



Scanned by CamScanner

ਦਿਲ ਧੜਕੇ। ਸਰਦਾਰ ਨਾਲ ਟਕਰਨਾ ਕੋਈ ਸੌਖੀ ਗੱਲ ਨਹੀਂ ਸੀ। ਚੁਪ ਕਰਨਾ ਵੀ ਖਤਰੇ ਤੋਂ ਖਾਲੀ ਨਹੀਂ। ਮੁਜਾਰਿਆਂ ਵਿਚ ਘੁਸਰ ਮੁਸਰ ਸ਼ੁਰੂ ਹੋ ਗਈ ਸੀ।

'ਚੌਧਰੀਆਂ ਨੂੰ ਪੈਸਾ ਪਿਆਰੈ...। ਅਸਰ ਰਸੂਖ ਤਾਂ ਖੂੰਜਾ ਹਿਲਾਏ ਤੋਂ ਬਣਦੈ। ਇਹਨੇ ਧੇਲਾ ਨੀ ਖਰਚਨਾ।'

'ਜੇ ਕਿਧਰੇ ਲੜਾਈ ਝਗੜਾ ਹੋ ਗਿਆ ਨਾਲੇ ਹੱਡ ਟੁੱਟਣਗੇ, ਨਾਲੇ ਜੇਲ ਦੀਆਂ ਰੋਟੀਆਂ। ਇਸ ਨੇ ਜਵਾਨਾਂ ਨੂੰ ਚਾਰ ਸੇਰ ਦਾਣੇ ਵੀ ਨਹੀਂ ਦੇਣੇ।'

ਹਲਾਤ ਨੂੰ ਕਾਬੂ ਕਰਨ ਲਈ ਚੌਧਰੀ ਦੇ ਤਿੰਨਾਂ ਪੁੱਤਾਂ ਨੇ ਹਵੇਲੀ ਦੀ ਛੱਤ ਤੇ ਬੈਠਕ ਰਖੀ। ਬੁੱਢੇ ਚੌਧਰੀ ਨੂੰ ਵੀ ਸਲਾਹ ਦੇਣ ਲਈ ਬੁਲਾਇਆ ਗਿਆ।

ਲਾਲਟੈਨ ਦੀ ਮਿੰਨੀ ਮਿੰਨੀ ਰੌਸ਼ਨੀ ਵਿਚ ਸਭ ਦੇ ਚੇਹਰੇ ਫ਼ਿਕਰਮੰਦ ਦਿਖਾਈ ਦੇ ਰਹੇ ਸਨ। ਮੁੰਡੇ ਕੁਝ ਕਾਹਲੇ ਸਨ ਤੇ ਬੁੱਢਾ ਜਿਹੜਾ ਪੱਖੀ ਝੱਲ ਰਿਹਾ ਸੀ ਕੁਝ ਜ਼ਿਆਦਾ ਹੀ ਸ਼ਾਂਤ ਸੀ।

'ਹੁਣ ਹੋਰ ਚੁਪ ਕਰਨਾ ਬੇਵਕੂਫੀ ਹੋਏਗੀ। ਚੰਗਾ ਹੋਵੇ ਕੁਝ ਕਰਿਆ ਜਾਵੇ।' ਕਰਮੂ ਨੂੰ ਸਭ ਤੋਂ ਜ਼ਿਆਦਾ ਫਿਕਰ ਸੀ।

ਅੱਜ ਬਲਦੇਵ ਨੂੰ ਹਟਾਇਐ ਕੱਲ੍ਹ ਨੂੰ ਕਿਸੇ ਹੋਰ ਨੂੰ ਲਿਜਾ ਸਕਦੈ। ਇਸ ਤਰ੍ਹਾਂ ਫੇਰ ਟੰਟਾ ਹੋ ਜੂ। ਫਿਕਰ ਸਹੇ ਦਾ ਨਹੀਂ ਪਹੇ ਦਾ ਕਰੋ।'

ਤੁਹਾਡੀ ਗੱਲ ਠੀਕ ਐ। ਪਰ ਅਗਲੀ ਗੱਲ ਨਹੀਂ ਰਹੀ ਹੁਣ। ਇਸ ਮੁੰਡੇ ਦੀ ਗਰਦਨ ਵਿਚ ਕੀਲਾ ਅੜਿਆ ਹੋਇਐ। ਬਾਨੀਏ ਦੇ ਪੁੱਤ ਓ। ਸਿਆਣੇ ਬਣੋ।' ਬੁੱਢਾ ਉਨ੍ਹਾਂ ਨੂੰ ਸਮਝਾ ਰਿਹਾ ਸੀ।

'ਫੇਰ ਤੁਸੀਂ ਹੀ ਕੁਝ ਦਸੋ। ਚੁੱਪ ਅਸੀਂ ਨਹੀਂ ਕਰਨਾ।'

'ਸੁਣ ਤਾਂ ਸਹੀ। ਦਸਨ ਲਗਿਐਂ। ਫੌਜੀ ਵਾਲੀ ਤਿਕੜੀ ਤਿਆਰ ਕਰੋ। ਦਿਉ ਦੋ ਤੋਲੇ ਅਫ਼ੀਮ ਦੇ। ਜਦੋਂ ਮੌਕਾ ਲਗਿਆ ਡਾਂਗ ਡੱਪਾ ਕਰ ਆਉਣਗੇ। ਆਪ ਕਾਹਨੂੰ ਆਪਾਂ ਵਿਚ ਆਉਣੈ।'

'ਹੁਣ ਫੇਰ ਵਧੀਆ ਮੌਕੈ। ਉਹ ਗਿਆ ਹੋਇਐ ਬੁੜੇ ਖੁੰਡ ਨੂੰ ਨਾਲ ਲੈ ਕੇ। ਅਸੀਂ ਤਾਂ ਹੋਰਾਂ ਦੇ ਕੰਨ ਖੜੇ ਕਰਨੇ ਨੇ ਕਿ ਅਸੀਂ ਜਿਉਂਦੇ ਆਂ। ਕੰਮੀਆਂ ਦਾ ਭਾਂ ਨੀ ਘਾਟਾ।'

ਤਿਕੜੀ ਦੇ ਹੱਥ ਮਜ਼ਬੂਤ ਹੋਣ। ਇਹ ਗੱਲ ਚੇਤੇ ਰਹੇ। ਬਹੁਤੀਆਂ ਸਟਾਂ

ਫੋਟਾਂ ਦੀ ਜ਼ਰੂਰਤ ਨਹੀਂ। ਜਦੋਂ ਉਹ ਵਾਪਸ ਆਊ ਗੱਲ ਆਈ ਗਈ ਹੋ ਜਾਊ।' ਬੁੱਢੇ ਨੇ ਜੱਜਾਂ ਵਾਂਗ ਆਖਰੀ ਫੈਸਲਾ ਸੁਣਾਇਆ ਤੇ ਖੂੰਢੀ ਖੜਕਾਉਂਦਾ ਹੇਠਾਂ ਉਤਰ ਗਿਆ।

'ਠੀਕ ਹੈ! ਇਹ ਕੰਮ ਕੱਲ੍ਹ ਹੀ ਹੋ ਜਾਣਾ ਚਾਹੀਦੈ।'

ਤੇ ਚੌਧਰੀ ਦੇ ਮੁੰਡੇ, ਗਈ ਰਾਤ ਤਕ, ਅਗਲੀਆਂ ਗੱਲਾਂ ਤੇ ਬਹਿਸ ਕਰਦੇ ਰਹੇ।

## 7

ਵੱਡੇ ਸਰਦਾਰ ਦੀ ਬੀਮਾਰੀ ਦਿਨੋਂ ਦਿਨ ਵਧਦੀ ਜਾ ਰਹੀ ਸੀ। ਪਿੰਡ ਦੇ ਵੈਦਾਂ ਤੇ ਸ਼ਹਿਰ ਦੇ ਡਾਕਟਰਾਂ ਨੇ ਕੋਰਾ ਜਵਾਬ ਦੇ ਦਿੱਤਾ। ਕੋਈ ਮਾੜਾ ਮੋਟਾ ਕੰਮੀ ਹੁੰਦਾ ਬੁੱਢੇ ਨੂੰ ਲਿਆ ਕੇ ਅੰਦਰਲੀ ਸਬਾਤ ਵਿੱਚ ਡਕ ਦਿੰਦਾ ਤੇ ਉਸ ਦੀਆਂ ਬਾਕੀ ਰਹਿੰਦੀਆਂ ਘੜੀਆਂ ਨੂੰ ਇਕ ਇਕ ਕਰਕੇ ਗਿਣਦਾ ਰਹਿੰਦਾ। ਪਰ ਸਰਦਾਰ ਇਲਾਜੋਂ ਕਿਵੇਂ ਥੁੜਨ ਦਿੰਦੇ। ਉਸ ਸ਼ਾਮ ਉਹ ਬੁੱਢੇ ਨੂੰ ਵੱਡੇ ਹਸਪਤਾਲ ਲੈ ਗਿਆ।

ਪਰ ਉਥੇ ਵੀ ਬੀਮਾਰੀ ਨੂੰ ਠਲ ਨਾ ਪਿਆ। ਆਥਨ ਉਗਨ, ਆਥਨ ਉਗਨ ਕਰਦੇ ਬਾਪੂ ਨੇ ਮਹੀਨਾ ਲੰਘਾ ਦਿੱਤਾ। ਬਾਹਰ ਗਏ ਸਰਦਾਰ ਨੂੰ ਆਸ ਨਾਲੋਂ ਕਿਤੇ ਜ਼ਿਆਦਾ ਦਿਨ ਲਗ ਗਏ।

ਜਿਸ ਤਰ੍ਹਾਂ ਦੀ ਸਰਦਾਰ ਨੂੰ ਆਸ ਸੀ ਉਸ ਦੇ ਬਾਹਰ ਰਹਿਣ ਨਾਲ ਉਹੋ ਕੁਝ ਵਾਪਰ ਗਿਆ। ਗੱਡੀਉਂ ਉਤਰਦੇ ਹੀ ਜੋ ਖ਼ਬਰ ਉਸ ਨੂੰ ਮਿਲੀ ਉਸ ਨੇ ਸਰਦਾਰ ਨੂੰ ਬਹੁਤਾ ਹੈਰਾਨ ਨਾ ਕੀਤਾ। ਬੰਤ ਡਰ ਨਾਲ ਕੰਬ ਰਿਹਾ ਸੀ ਤੇ ਨਾਲੇ ਦਸ ਰਿਹਾ ਸੀ। ਚੌਧਰੀ ਦੇ ਮੁਜਾਰੇ ਬਿਨਾਂ ਮਤਲਬ ਹੀ ਬਲਦੇਵ ਦੇ ਡਾਗਾਂ ਮਾਰ ਗਏ ਸਨ। ਬੰਤ ਦੇ ਖਿਆਲ 'ਚ ਇਹ ਕੰਮ ਮਾੜਾ ਸੀ।

ਸਰਦਾਰ ਦਾ ਚਿਹਰਾ ਗਲਾਂ ਸੁਣ ਸੁਣ ਸੁਰਖ਼ ਹੁੰਦਾ ਗਿਆ। ਪਿਛਲੀਆਂ ਚੌਧਰੀਆਂ ਦੀਆਂ ਵਧੀਕੀਆਂ ਉਸ ਨੂੰ ਡਸਣ ਲਗੀਆਂ। ਹਰਖ਼ ਨਾਲ ਭਰਿਆ

ਉਹ ਬੋਲਣ ਲਗਿਆ।

'ਤਾਂ ਉਸ ਸੂਰ ਦਾ ਦਿਮਾਗ ਹਾਲੀਂ ਸਾਫ਼ ਨਹੀਂ ਹੋਇਆ। ਫਿਕਰ ਕਿਉਂ ਕਰਦੈਂ। ਆਪਾਂ ਕਲ ਨੂੰ ਏ ਪੱਬ ਚਕਾ ਦਿਆਂਗੇ।

ਗੁਸੇ ਨਾਲ ਸਰਦਾਰ ਕੰਬਣ ਲਗਿਆ। ਬਾਪੂ ਨੂੰ ਹਵੇਲੀ ਪਹੁੰਚਾਣਾ ਉਸ ਨੂੰ ਦੂਬਰ ਹੋ ਗਿਆ। ਨਾ ਪਾਣੀ ਪੀਤਾ ਨਾ ਧਾਣੀ, ਜਾਂਦਿਆਂ ਹੀ ਰਾਇਫ਼ਲ ਚੁੱਕੀ, ਘੋੜੀ ਫੜੀ ਤੇ ਖੇਤਾਂ ਨੂੰ ਤੁਰ ਪਿਆ। ਸੋਚਾਂ ਉਸ ਦਾ ਪਿਛਾ ਕਰਨ ਲਗੀਆਂ।

'ਚੌਧਰੀਆਂ ਨੇ ਇਹ ਠੀਕ ਨਹੀਂ ਕੀਤਾ। ਉਨ੍ਹਾਂ ਨੂੰ ਕੀ ਪਤੈ ਬਲਦੇਵ ਨੂੰ ਮੈਂ ਆਪਣੇ ਖੇਤ ਕਿਉਂ ਲਿਆਦੈਂ। ਹੁਣ ਪਿਛੇ ਮੈਂ ਵੀ ਨਹੀਂ ਹਟ ਸਕਦਾ। ਇਹ ਗੱਲ ਮੁਜਾਰਿਆਂ ਨੂੰ ਖਰਾਬ ਕਰ ਸਕਦੀ ਐ। ਤਾਂ ਕੀ ਬਲਦੇਵ ਤੋਂ ਰਿਪੋਰਟ ਕਰਾ ਦਿਆਂ? ਪਰ ਇਸ ਨਾਲ ਕੀ ਬਣੂ? ਦੋ ਚਾਰ ਮੁਜਾਰੇ ਹੀ ਫੜੇ ਜਾਣਗੇ। ਚੌਧਰੀਆਂ ਨੂੰ ਕੀ ਫਰਕ ਪੈਂਦੈ?'

ਪਿੜਾਂ ਕੋਲੋਂ ਲੰਘਦੇ ਸਰਦਾਰ ਨੂੰ ਇਕ ਨਵਾਂ ਖਿਆਲ ਆਇਆ, "ਕਿਉਂ ਨਾ ਕਿਸੇ ਪਿੜ ਅੱਗ ਲਾਈ ਜਾਵੇ...ਹਾਂ ਇਹ ਠੀਕ ਐ। ਪਰ ਇਸ ਤਰ੍ਹਾਂ ਮੈਨੂੰ ਵੀ ਵਿਚੋਂ ਉਲਝਣਾ ਪੈਣਾ। ਫੇਰ ਕੀ ਐ? ਜੇ ਕਰਤਾਰੋ ਬਸ ਵਿਚ ਕਰਨੀ ਐ ਤੇ ਆਪਣਾ ਰੋਹਬ ਬਣਾਉਣੈ ਤਾਂ ਬਹੁਤ ਕੁਝ ਕਰਨਾ ਪਊ। ਬਲਦੇਵ ਵੀ ਸ਼ਕੰਜੇ ਵਿਚ ਆ ਜਾਊ। ਇਕ ਵਾਰ ਪਿੜਾਂ ਨੂੰ ਫੂਕ ਕੇ ਮੁੜ ਤਾਂ ਨੀ ਚੌਧਰੀ ਦੇ ਭਜ ਜੂ। ਨਾਲੇ ਕਿਸੇ ਹੋਰ ਕੰਮ ਆਉਣ ਜੋਗਾ ਹੋ ਜੂ। ਚਲੋ ਠੀਕ ਐ। ਇਕ ਤੀਰ ਨਾਲ ਦੋ ਸ਼ਿਕਾਰ। ਫੇਰ ਇਸ ਕੰਮ ਵਿਚ ਦੇਰ ਵੀ ਕਾਹਦੀ। ਅਜੋ ਰਾਤ ਨੂੰ...।'

ਚੌਧਰੀਆਂ ਦੇ ਖੇਤਾਂ ਨੂੰ ਚੀਰਦਾ, ਪਿੜਾਂ ਨੂੰ ਪਾਰਖੂ ਨਿਗਾਹਾਂ ਨਾਲ ਦੇਖਦਾ, ਉਹ ਸਿਧਾ ਬਲਦੇਵ ਕੋਲ ਗਿਆ।

'ਠੀਕ ਠਾਕ ਮੈਂ ਬਲਦੇਵ ਸਿਆਂ?'

'ਆਹੋ ਜੀ।'

'ਕੋਈ ਜ਼ਿਆਦਾ ਸੱਟ ਤਾਂ ਵਜੀ?'

'ਕਿਰਪਾ ਐ ਜੀ ਸੋਡੀ। ਉਹ ਅਮਲੀ ਆਪਣਾ ਕੀ ਵਿਗਾੜ ਸਕਦੈ। ਮੈਂ ਖਾਲੀ ਹੱਥ ਸੀ ਤਾਂ ਮਾਰ ਗਏ। ਹੁੰਦਾ ਨਾ ਜੇ ਮੇਰੇ ਹੱਥ ਵਿਚ ਵੀ ਕੁਸ ਫੇਰ ਖੜਦੇ।'

'ਭੱਜ ਕੇ ਕਿਥੇ ਜਾਣਗੇ ਭਲਾ ਉਹ ਭੈਣ ਦੇ ਯਾਰ। ਦੇਖਿਆ ਕਿਵੇਂ ਮੌਕਾ ਤਾੜਿਆ ਪਿਛੋਂ ?'

'ਹੋਰ ਜੀ।'

'ਕੋਈ ਨੀ। ਤੂੰ ਫਿਕਰ ਨਾ ਕਰੀਂ...। ਇਹ ਡਾਗਾਂ ਤੇਰੇ ਨਹੀਂ ਮੇਰੇ ਪਈਆਂ ਨੇ। ਜਿਹੀਆਂ ਮੁਜਾਰਿਆਂ ਦੇ ਪੈ ਗਈਆਂ ਤੇਹੀਆਂ ਮਾਲਕਾਂ ਦੇ। ਹੁਣ ਇਹ ਦਸ ਹਨ ਕੌਣ ਕੌਣ ਸਨ ? ਕਿਵੇਂ ਨਿਬੜਨੈ। ਫੇਰ ਨਾ ਕਹੀਂ ਸਰਦਾਰਾਂ ਨੇ ਪਿੱਠ ਦਿਖਾ ਤੀ...।'

'ਬਦਲਾ ਤਾਂ ਲੈਣਾ ਜੀ ਜ਼ਰੂਰ। ਜਦੋਂ ਮੌਕਾ ਲਗਿਆ ਫੌਜੀ ਹੋਰਾਂ ਨੂੰ ਤਾਂ ਮੈਂ ਹੀ ਡੁਕ ਦੂੰ। ਚੌਧਰੀਆਂ ਦਾ ਰੱਬ ਬੇੜਾ ਗਰਕ ਕਰੂ।' ਬਲਦੇਵ ਦਾ ਅੰਗ ਅੰਗ ਦਰਦ ਕਰ ਰਿਹਾ ਸੀ। ਗੁੱਸੇ ਅਤੇ ਬਦਲੇ ਦੀ ਅੱਗ ਵਿਚ ਉਹ ਸੜਨ ਲਗਿਆ।

'ਇਹੋ ਜਿਹੇ ਕੰਮਾਂ ਵਿਚ ਦੇਰ ਨੀਂ ਕਰੀਦੀ। ਬਦਲਾ ਲਵੇ ਤਾਂ ਤੁਰਤ ਪੈਰਾਂ ਪਿਛੋਂ ਕੋਈ ਨੀ ਗੱਲ ਬਣਦੀ।'

ਨਾ ਆਪਾਂ ਕਦੋਂ ਪਿਛੇ ਹਟਦੇ ਆਂ। ਪਰ ਥੋੜ੍ਹਾ ਜਾ ਠੀਕ ਹੋ ਜਾਂ।'

'ਤੂੰ ਨਹੀਂ ਸਮਝਿਆ। ਆਪਾਂ ਕੀ ਡਾਗਾਂ ਚੁਕਨੀਆਂ ਨੇ। ਇਕ ਢੰਗ ਦਸਦੇਂ ਤੈਨੂੰ ?'

'ਦਸੋ ਜੀ।'

'ਫੌਜੀ ਦੇ ਖੇਤਾਂ ਵਿਚ ਲਾਗਾਂ ਹਾਲੇ ਉਵੇਂ ਜਿਵੇਂ ਪਿਐ...। ਬਸ ਇਕ ਤੀਲੀ।'

'ਫੇਰ ਜੀ ?' ਬਲਦੇਵ ਨੂੰ ਕੁਝ ਸਮਝ ਨਹੀਂ ਸੀ ਆਈ।

'ਫੇਰ ਕੀ। ਸਭ ਕੁਝ ਠੀਕ ਹੋ ਜਾਊ। ਸਭ ਦੇ ਲੱਕ ਟੁੱਟ ਜਾਣਗੇ। ਤੇਰੇ ਫੌਜੀ ਹੋਰੀਂ ਤਾਂ ਸਮਝ ਉਈਂ ਮਰ ਗਏ। ਜਦੋਂ ਦਾਣੇ ਦਾਣੇ ਨੂੰ ਤਰਸਨ ਲਗੇ। ਫੇਰ ਚੌਧਰੀ ਵਿਆਜ ਨਾਲ ਛਿਲ ਲਾਹ ਦਿਉ। ਰਹੀ ਗੱਲ ਚੌਧਰੀ ਦੀ। ਅੱਧ ਉਹਦਾ ਗਿਆ। ਹੋ ਜੂ ਨਾ ਸਭ ਦਾ ਭੱਠਾ ਗੁਲ।'

'......'

'ਕਿਉਂ ?'

'ਠੀਕ ਐ। ਪਰ...'

'ਇਹ ਡਰਪੋਕ ਕਿਸ ਦਿਨ ਤੋਂ ਹੋ ਗਿਆ ਓਏ। ਚਾਰ ਡਾਗਾਂ ਤੋਂ ਡਰ ਗਿਆ। ਤੇਰੇ ਪਿਓ ਦੀਆਂ ਗੱਲਾਂ ਅੱਜ ਤਕ ਸਾਰੇ ਪਿੰਡ 'ਚ ਹੁੰਦੀਆਂ ਨੇ। ਹਰ ਲੜਾਈ 'ਚ ਮੂਰੇ ਹੁੰਦਾ ਸੀ। ਤੈਨੂੰ ਕਲਾ ਨਹੀਂ ਤੋਰਦਾ। ਨਾਲ ਜਾਉਂ ਨਾਲ। ਜੇ ਕੋਈ ਝਾਕੂ ਫੂਕ ਕੇ ਰਖ ਦਿਉਂ। ਆ ਰਫਲ ਅੱਗ ਲਾਉਣੀ ਐ ਸਾਲੀ। ਮੈਂ ਤਾਂ ਇਹੋ ਆਖਦੈਂ ਕੋਈ ਕੱਲ੍ਹ ਨੂੰ ਇਹ ਨਾ ਕਹੇ ਬਈ ਸਰਦਾਰਾਂ ਦਾ ਮੁਜਾਰਾ ਕੁਟਿਆ ਗਿਆ। ਫੇਰ ਤੈਨੂੰ ਤਾਂ ਮੈਂ ਆਪਣੀ ਜ਼ੁਮੇਵਾਰੀ ਤੇ ਲਿਆਇਆਂ। ਪਿਛੇ ਕਿਵੇਂ ਹਟ ਜਾਂ ਉਏ ?'

'ਲੈ ਮੈਂ ਕਿਤੇ ਡਰਦਾਂ। ਸੋਡਾ ਖਿਆਲ ਐ ਮੇਰੇ ਡਾਗਾਂ ਮਾਰ ਕੇ ਰਮਾਨ ਨਾਲ ਬਹਿ ਜਾਣਗੇ। ਬਲਦੇਵ ਦੇ ਤੋੜੇ ਹੱਡ ਜੁੜਨੇ ਵੀ ਨਹੀਂ।'

'ਹੱਡ ਵੀ ਭੰਨਾਂਗੇ ਮੌਕੇ ਸਿਰ। ਢਿੱਡ ਤਾਂ ਭਨੀਏ। ਇਹ ਕੰਮ ਅਜੋ ਰਾਤ ਨੂੰ ਹੋ ਜੇ। ਇਕ ਵਾਰ ਖੁੰਝਿਆ ਮੌਕਾ ਮੁੜ ਹੱਥ ਨਹੀਂ ਆਉਂਦਾ। ਤੇਰੀ ਵਾਕਨੀ ਝਾਕ ਜੇ ਜ਼ਿਮੇਵਾਰ ਆਂ।'

'ਚੰਗਾ ਜੀ।'

'ਬਣੀ ਨਾ ਗੱਲ। ਇਉਂ ਦਿਲ ਚਾਹੀਦੈ। ਮੈਂ ਮਾੜਾ ਜਾ ਦੂਜੇ ਵੰਨੇ ਗੇੜਾ ਮਾਰ ਆਵਾਂ। ਕਈ ਦਿਨ ਹੋ ਗਏ। ਦਿਨ ਛਿਪਦੇ ਨੂੰ ਆਇਆ।'

'ਅੱਛਾ ਜੀ।'

'ਦੇਖੀਂ ਫੇਰ ਜੇ ਦਾਣੇ ਦਾਣੇ ਨੂੰ ਨਾ ਭਸਕਦੇ ਫਿਰਨ।'

'......'

'ਲੈ ਮੈਂ ਭੁਲ ਗਿਆ ਸੀ। ਆਥਨੇ ਆਈਂ। ਦੋ ਸੇਰ ਘਿਉ ਲੈ ਜਾਈਂ। ਕੰਮ ਦੇ ਦਿਨ ਨੇ। ਕਮਜ਼ੋਰੀ ਨਾ ਬਹਿ ਜਾਏ ਕਿਤੇ। ਇਨ੍ਹਾਂ ਹੱਡਾਂ ਦਾ ਕੀ ਭਰੋਸਾ ਕਦੋਂ ਜਵਾਬ ਦੇ ਦੇਣ।'

ਦੂਰ ਤਕ ਬੋਲਦਾ ਸਰਦਾਰ ਘੋੜੀ ਤੇ ਚੜ੍ਹਿਆ ਚੜ੍ਹਾਇਆ ਵਾਪਸ ਪਰਤ ਗਿਆ।

ਬਲਦੇਵ ਬੈਠਾ ਸੋਚਦਾ ਰਿਹਾ, ਕਿੰਨਾ ਖਿਆਲ ਰਖਦੇ ਸਰਦਾਰ। ਆਪ ਜਾ ਕੇ ਮੇਰਾ ਬਦਲਾ ਦਵਾਊ। ਨਾਲੇ ਘਿਉ। ਪਤਾ ਨਹੀਂ ਕਿਉਂ ਮੇਰੇ ਤੇ ਇੰਨਾ ਮੇਹਰਬਾਨ ਐ। ਲੈ ਆਪਾਂ ਕਿਹੜਾ ਹੱਕ ਰਖਣੈ। ਦੂਗਣਾ ਕੰਮ ਦਿਉ।'

ਬਲਦੇਵ ਸ਼ਾਮ ਦੀ ਉਡੀਕ ਕਰਨ ਲਗਿਆ। ਕਦੋਂ ਰਾਤ ਪਏ ਤੇ ਕਦੋਂ ਉਹ ਆਪਣੇ ਦੁਸ਼ਮਣਾਂ ਦੇ ਪਿੜ ਸਾੜ ਕੇ ਆਪਣੇ ਮਨ ਦੀ ਅੱਗ ਬੁਝਾ ਸਕੇ।

## 8

ਰਾਤ ਜੋਬਨ ਤੇ ਸੀ ਜਦੋਂ ਪਿੜਾਂ ਦੋਂ ਨਿਕਲਦੀਆਂ ਲਾਟਾਂ ਪਿੰਡ 'ਚ ਰੌਸ਼ਨੀ ਕਰਨ ਲਗੀਆਂ। ਜਿਉਂ ਜਿਉਂ ਲਾਟਾਂ ਅਸਮਾਨ ਵਲ ਬਾਹਾਂ ਉੱਚੀਆਂ ਕਰਨ ਲਗੀਆਂ, ਪਿੰਡ ਵਿਚੋਂ ਉਠਦੀਆਂ ਚੀਕਾਂ ਵੀ ਵਧਣ ਲਗੀਆਂ।

'ਲੁਟੇ ਗਏ', 'ਪਟੇ ਗਏ' ਅਤੇ 'ਖਾ ਲਏ' ਦੀਆਂ ਅਵਾਜ਼ਾਂ ਗਲੀ ਗਲੀ ਗੂੰਜਣ ਲਗੀਆਂ। ਲੋਕ ਧਾਹਾਂ ਮਾਰਦੇ ਖੇਤਾਂ ਨੂੰ ਦੌੜ ਪਏ।

ਪਿੜ ਕਿਉਂ, ਕਿਵੇਂ ਤੇ ਕਿਸ ਤਰ੍ਹਾਂ ਜਲੇ ਸਨ, ਕਿਸੇ ਤੋਂ ਲੁਕਿਆ ਨਹੀਂ ਸੀ। ਬਲਦੇਵ ਦੇ ਪਈਆਂ ਡਾਗਾਂ ਖਾਲੀ ਨਹੀਂ ਜਾਂਦੀਆਂ, ਸਭ ਨੂੰ ਦਿਖਾਈ ਦਿੰਦਾ ਸੀ। ਪਰ ਕਿਸੇ ਦੀ ਹਿੰਮਤ ਨਹੀਂ ਸੀ ਸਿੱਧਾ ਹੋ ਕੇ ਆਖ ਦੇਵੇ ਇਹ ਕੰਮ ਸਰਦਾਰ ਦੀ ਸ਼ਹਿ ਤੋਂ ਬਿਨਾਂ ਨਹੀਂ ਹੋਇਆ।

ਸਾਰੀ ਰਾਤ ਉਨ੍ਹਾਂ ਮੁਜ਼ਾਰਿਆਂ ਦੇ ਘਰ ਚੀਕ ਚਿਆੜਾ ਰਿਹਾ, ਜਿਹੜੇ ਇਸ ਅੱਗ ਦੀ ਲਪੇਟ ਵਿਚ ਆ ਗਏ ਸਨ। ਅਗੇ ਕੀ ਹੋਵੇਗਾ, ਸਭ ਨੂੰ ਨਜ਼ਰ ਆ ਰਿਹਾ ਸੀ। ਕਰਜ਼ੇ ਚੁਕਣੇ ਪੈਣਗੇ, ਗਾਈਆਂ ਮੱਝਾਂ ਵੇਚਣੀਆਂ ਪੈਣਗੀਆਂ ਤੇ ਹੋਰ ਸੌ ਤਰਲੇ ਹਾੜੇ। ਕਿੰਨਿਆਂ ਦੇ ਵਿਆਹ, ਕਿੰਨਿਆਂ ਦੀਆਂ ਕੁੜਮਾਈਆਂ ਤੇ ਕਿੰਨਿਆਂ ਦੀਆਂ ਹੋਰ ਧਾਰਮਿਕ ਰਸਮਾਂ ਧਰੀਆਂ ਰਹਿ ਜਾਣਗੀਆ। ਅਗਲੇ ਕਈ ਸਾਲ ਭੁੱਖ, ਨੰਗ ਤੇ ਕੁਰਲਾਹਟ ਦੇ ਹੋਣਗੇ।

ਚੌਧਰੀ ਚੁੱਪ ਸੀ। ਉਸ ਦਾ ਘਾਟਾ ਗੇੜ ਪਾ ਕੇ ਪੂਰਾ ਹੋ ਜਾਣਾ ਸੀ। ਜਲੇ ਦਾਣਿਆਂ ਜਿੰਨੇ ਪੈਸੇ ਤਾਂ ਵਿਆਜ ਰਾਹੀਂ ਹੀ ਆ ਜਾਣਗੇ। ਸਗੋਂ ਇਸ ਨਾਲ ਤਾਂ ਉਸ ਦੀ ਪਕੜ ਮਜ਼ਬੂਤ ਹੋਏਗੀ।

ਮੂੰਹ ਹਨੇਰੇ ਕਸਿਆ ਕਸਾਇਆ ਚੌਧਰੀ ਦਾ ਵੱਡਾ ਮੁੰਡਾ ਆਇਆ, ਜਲੇ ਪਿੜਾਂ ਨੂੰ ਇਕ ਟਕ ਦੇਖਿਆ ਤੇ ਘੋੜੀ ਦਾ ਮੂੰਹ ਸ਼ਹਿਰ ਵਲ ਮੋੜ ਲਿਆ।

ਸ਼ਾਮ ਨੂੰ ਦਗੜ ਦਗੜ ਕਰਦੀ ਪੁਲੀਸ ਪਿੰਡ ਆ ਧਮਕੀ। ਸਰਦਾਰ ਨੇ ਰਸਤੇ ਵਿਚ ਹੀ ਸਵਾਗਤ ਕੀਤਾ। ਦਿਵਾਨਖਾਨਾ ਖੁਲਵਾ ਕੇ ਛਿੜਕਾ ਕਰਵਾ ਦਿੱਤਾ ਗਿਆ ਸੀ। ਪੰਜ ਚਾਰ ਗੇੜੇ ਖੇਤਾਂ ਵਿਚ ਮਾਰੇ, ਗਵਾਹੀਆਂ ਸੁਣੀਆਂ ਤੇ ਸਾਰੀ ਪੁਲਿਸ ਦਿਵਾਨਖਾਨੇ ਇਉਂ ਟਿਕ ਗਈ ਜਿਵੇਂ ਸਰਕਾਰੀ ਚੌਕੀ ਹੋਵੇ। ਚੌਧਰੀ ਨੇ ਕਈ ਗੇੜੇ ਮਾਰੇ। ਪਰ ਉਸ ਦਾ ਕਿਸੇ ਪਾਣੀ ਵੀ ਨਾ ਪੀਤਾ।

ਸਾਰੀ ਰਾਤ ਬੋਤਲਾਂ ਦੇ ਡਾਟ ਟੁਟਦੇ, ਕਬਾਬ ਭੁਜਦੇ ਤੇ ਹਾਸੇ ਗੂੰਜਦੇ ਰਹੇ।

ਚੌਧਰੀ ਨੇ ਬਲਦੇਵ ਤੇ ਸ਼ਕ ਲਿਖਾਇਆ ਸੀ। ਪਰ ਸਰਦਾਰ ਨੇ ਥਾਨੇਦਾਰ ਨਾਲ ਜਿੰਨੀਆਂ ਗੱਲਾਂ ਕੀਤੀਆਂ, ਉਨ੍ਹਾਂ ਸਾਰੇ ਸ਼ਕ ਦੂਰ ਕਰ ਦਿਤੇ।

ਅਗਲਾ ਦਿਨ ਸੱਥ ਵਿਚ ਬੈਠ ਕੇ ਕਾਗਜ਼ ਪੱਤਰ ਲਿਖਦਿਆਂ ਬੀਤਿਆ।

'ਜਿੰਨਾ ਚਿਰ ਸਾਰੇ ਸਬੂਤ ਪੱਕੀ ਤਰ੍ਹਾਂ ਨਹੀਂ ਮਿਲ ਜਾਂਦੇ ਕਿਸੇ ਨੂੰ ਕਿਵੇਂ ਫੜਿਆ ਜਾ ਸਕਦੈ...' ਜਾਣ ਲਗੇ ਥਾਨੇਦਾਰ ਨੇ ਹੁਕਮ ਸੁਣਾਇਆ।

ਸ਼ਾਮ ਨੂੰ ਬਲਦੇਵ ਤੇ ਸਰਦਾਰ ਥਾਨੇਦਾਰ ਨੂੰ ਘੋੜੀਆਂ ਤੇ ਸ਼ਹਿਰ ਤਕ ਛੱਡਣ ਗਏ।

'ਸੁਣਿਐ ਇਸ਼ਕ ਚਲਦੈ ਤੇਰਾ ਕਰਤਾਰੋ ਨਾਲ ?' ਵਾਪਸ ਆਉਂਦੇ ਸਰਦਾਰ ਨੇ ਗੱਲ ਤੋਰੀ।

'ਨਹੀਂ ਜੀ...ਬਸ ਐਵੇਂ।'

'ਝਿਜਕਦਾ ਕਿਉਂ ਐਂ ਤੂੰ ? ਇਹ ਕਿਹੜੀ ਗੱਲ ਐ। ਜਵਾਨੀ 'ਚ ਸਾਰੇ ਕਰਦੇ ਨੇ। ਅਸੀਂ ਕਿਹੜਾ ਨਹੀਂ ਕਰਦੇ। ਨਾਲੇ ਵਿਆਹੇ ਵਰੇ ਆਂ।'

ਬਲਦੇਵ ਸਿਰਫ ਮੁਸਕ੍ਰਾਇਆ।

'ਕਰਾ ਦੇਈਏ ਫੇਰ ਅਮਲੀ ਨਾਲ ਤੇਰੀ ਗੱਲ ?'

'ਅਮਲੀ ਲਾਲਚੀ ਜਾ ਲਗਦੈ। ਅਖੇ ਪੰਜ ਸੌ ਮੰਗਦੈ। ਪਰ ਆਪਾਂ ਤਾਂ ਅਗੇ ਈ ਕਰਜਾਈ ਆਂ।'

'ਪੰਜ ਸੌ ਪਏ ਢਠੇ ਖੂਹ 'ਚ। ਜੇ ਦਿਲ ਐ ਤਾਂ ਦਸ। ਇਹ ਮੈਂ ਜਾਣਾ ਮੇਰਾ ਕੰਮ। ਆਪਾਂ ਬਥੇਰਾ ਲੈਣਾ ਉਹਤੋਂ। ਜੇ ਅੜ ਖੜ ਕਰੂ ਆ ਰਫਲ ਹੈ ਗੀ।'

'ਦੇਖ ਲੋ ਜੀ ਜੇ ਮੰਨਦੈ ਫੇਰ। ਆਪਾਂ ਤੁਹਾਡਾ ਅਸਾਨ ਨੀ ਭੁਲਦੇ ਉਮਰ ਭਰ।'

'ਇਕ ਗੱਲ ਦਸ ਕਰਤਾਰੋ ਤਾਂ ਨੀ ਭਜਦੀ ਕਿਤੇ ? ਉਹ ਖਰਾਂਟ ਸੁਣੀਦੀ

ਐ । ਕਿਤੇ ਮੈਂ ਮਨਾਉਂਦਾ ਰਹਿ ਜਾਂ ਉਹ ਸਿਰ ਫੇਰ ਦੇ ।'

'ਇਹ ਮੇਰਾ ਜਿਮਾ ਰਿਹਾ । ਉਹ ਤਾਂ ਆਪੇ ਆਖਦੀ ਹੁੰਦੀ ਐ । ਇਕ ਦਿਨ ਆਖੇ ਚਲ ਕਿਧਰੇ ਨਿਕਲ ਚਲੀਏ । ਉਹ ਨਹੀਂ ਕੁਸਕਦੀ ।'

'ਲੈ ਫੇਰ ਸਮਝ ਤੇਰੀ ਹੋ ਗਈ ਕਰਤਾਰੋ ਅੱਜ ਤੋਂ ।

ਫੇਰ ਕਾਫੀ ਦੇਰ ਉਹ ਆਪਣੇ ਆਪ ਵਿਚ ਖੋਏ ਰਹੇ ।

'ਲੈ ਬਈ ਬਲਦੇਵ ਇਕ ਗੱਲ ਆਪਾਂ ਪਹਿਲਾਂ ਹੀ ਖੋਲ੍ਹ ਲਈਏ । ਪਿਛੋਂ ਰਉਲਾ ਪਊ । ਭਰਜਾਈ ਹੋਊ ਮੇਰੀ । ਫੇਰ ਕਿਤੇ ਪਿਛੇ ਨਾ ਪੈ ਜਾਇਆ ਕਰੀਂ ।' ਸਰਦਾਰ ਬਲਦੇਵ ਦੀਆਂ ਅੱਖਾਂ ਵਿਚ ਝਾਕਿਆ ।

'ਤੁਸੀਂ ਤਾਂ ਸਾਡੇ ਸਭ ਕੁਝ ਓ ਜੀ ।'

'ਹੋਰ ਕੁਝ ਨੀ । ਬਸ ਕਰਤਾਰੋ ਦਾ ਦਿਉਰ ।'

'......'

'ਲੈ ਫੇਰ ਅਜੇ ਮਿਲਦਾਂ ਅਮਲੀ ਨੂੰ । ਫੇਰ ਈ ਜਾਊਂ ਘਰ । ਆ ਜਾਈਂ ਆਥਣੇ । ਦਸੂੰ ਸਾਰੀ ਗੱਲ ।'

'ਚੰਗਾ ਜੀ ਮੈਂ ਖੇਤ 'ਚ ਠਹਿਰਦਾਂ । ਥੋੜਾ ਜਾ ਕੰਮ ਰਹਿੰਦੈ ।' ਖੇਤ ਕੋਲ ਅਪੜ ਕੇ ਬਲਦੇਵ ਨੇ ਘੋੜੀ ਹੌਲੀ ਕਰ ਲਈ ।

'ਚੰਗਾ ਜਾ ।'

'ਅੱਛਾ ਜੀ ।'

ਬਲਦੇਵ ਨੂੰ ਕੋਈ ਕੰਮ ਨਹੀਂ ਸੀ । ਉਹ ਸਿਰਫ ਇਕਾਂਤ ਚਾਹੁੰਦਾ ਸੀ । ਜਿਥੇ ਬੈਠ ਕੇ ਉਹ ਕਰਤਾਰੋ ਦੇ ਸੁਪਨੇ ਲੈ ਸਕੇ । ਵਾਰ ਵਾਰ ਉਹ ਸੂਰਜ ਵਲ ਤਕਦਾ ਜਿਹੜਾ ਹਾਲੀਂ ਤਕ ਉਵੇਂ ਜਿਵੇਂ ਖੜਾ ਸੀ । ਕਦੋਂ ਉਹ ਛੁਪੇ ਤੇ ਕਦੋਂ ਉਹ ਸਰਦਾਰ ਦੇ ਮੂੰਹੋਂ ਆਪਣੀ ਕਰਤਾਰੋ ਦੀ ਗੱਲ ਸੁਣੇ ।

ਪਰ ਸੂਰਜ ਸੀ ਕਿ ਛੁਪਣ ਦਾ ਨਾਂ ਹੀ ਨਹੀਂ ਸੀ ਲੈ ਰਿਹਾ ।

# ੭

ਸਰਦਾਰ ਦਾ ਸੁਨੇਹਾ ਮਿਲਦਿਆਂ ਹੀ ਅਮਲੀ ਭਜਿਆ ਆਇਆ। ਜੂਆਂ ਨਾਲ ਭਰਿਆ ਸਿਰ, ਮੈਲ ਭਰੀ ਪੱਗ, ਦਾੜ੍ਹੀ ਵਿਚ ਡਿਗੀਆਂ ਰਾਲਾਂ, ਮੂੰਹ ਤੇ ਛਾਈ ਘਬਰਾਹਟ, ਅੰਦਰ ਧਸੀਆਂ ਅੱਖਾਂ ਅਤੇ ਉਨ੍ਹਾਂ ਉਤੇ ਜੰਮੀ ਗਿੜ, ਸਭ ਮਿਲ ਕੇ ਉਸ ਨੂੰ ਡਰਾਉਣਾ ਬਣਾ ਰਹੀਆਂ ਸਨ। ਉਬਾਸੀਆਂ ਲੈਂਦਾ, ਡੱਕ ਡੱਲੇ ਖਾਂਦਾ ਉਹ ਸਰਦਾਰ ਦੇ ਪੈਰੀਂ ਆ ਬੈਠਾ।

'ਅਮਲੀਆ ਕਿਵੇਂ ਭੁਲ ਈ ਗਿਆ ਲਗਦੈ...' ਸਰਦਾਰ ਨੇ ਗੇੜੇ ਨਾਲ ਗੱਲ ਸ਼ੁਰੂ ਕੀਤੀ।

'ਲੈ ਜੀ ਐਤਕੀਂ ਮੈਂ ਜ਼ਰੂਰ ਤਾਰ ਦਿਉ ਸੌਡੇ ਪੈਸੇ।'

'ਨਾ ਐਤਕੀਂ ਕੀ ਤੇਰੀ ਪੈਨਸ਼ਨ ਆਉ ਬਾਈ ਤਾਰ ਦੇਵੇਂਗਾ।'

'ਤੂੰ ਸਿਰ ਦਾ ਸਾਈਂ ਐਂ। ਤੇਰੇ ਕੋਲੋ ਕਾਹਦਾ ਲੁਕ। ਕਰਤਾਰੋ ਦੀ ਗੱਲ ਚਲਦੀ ਐ। ਹਰਨਾਮੀ ਵਿਚੋਲੀ ਐ। ਪੰਜ ਸੌ ਜਿਹੜਾ ਮਿਲੂ ਥੋਨੂੰ ਦੇ ਦੂੰ।'

'ਕਾਹਦੇ ਆਖੇ ਨੇ ਪੰਜ ਸੌ ?' ਸਰਦਾਰ ਦੀ ਅਵਾਜ਼ ਵਿਚ ਬੇ-ਰੁਖੀ ਸੀ।

'ਲਉ ਜੀ ਸੋਥੋਂ ਕਾਹਦੀ ਲੁਕਾ ਮੈਂ ਆਖਿਆ ਨਾਲੇ ਕੁੜੀ ਬਾਰੋਂ ਉਠ ਜੂ ਨਾਲੇ ਸੌਡਾ ਕੰਮ ਹੋ ਜੂ। ਫੇਰ ਆਪਾਂ ਸੁਰ ਖਰੂ ਹੋ ਜਾਂ ਗੇ। ਹੋਰ ਆਪਾਂ ਕਿਹੜੀ ਜ਼ਮੀਨ ਦੇ ਵਟਨੇ ਨੇ। ਰੱਬ ਭਲਾ ਕਰੇ ਸੌਡਾ...ਬਥੇਰਾ ਮੇਰੇ ਸਿਰ ਤੇ ਹੱਥ ਰਿਹੈ।'

'ਤਾਂ ਫੇਰ ਤੂੰ ਕੁੜੀ ਨੂੰ ਗਾਂ ਮੱਝ ਵਾਂਗ ਵੇਚਣ ਡਿਹੈਂ। ਤੈਨੂੰ ਆਪਣੀ ਸ਼ਰਮ ਤਾਂ ਨਹੀਂ ਸਾਡੀ ੳ ਕਰ ਲਿਆ ਕਰ। ਸਾਡੀ ਕੀ ਰਹੂ। ਸਾਰੇ ਪਿੰਡ ਦੀ ਜੜ੍ਹ ਪਟੇਂਗਾ। ਅਸੀਂ ਨਹੀਂ ਇਹ ਕੁਝ ਹੋਣ ਦੇਣਾ। ਸਮਝ ਗਿਆ...।'

'ਨਾ ਜੀ ਤੁਸੀਂ ਨਾ ਕੋਈ ਗੱਲ ਟੋਕੋ। ਫੇਰ ਮੈਂ ਮਰਜੂੰ।'

'ਓਏ ਕੰਜਰਾ ਅਮਲ ਨੇ ਤੇਰੇ ਹੱਡ ਤਾਂ ਖੋਰੇ ਹੀ ਸੀ ਅਕਲ ਵੀ ਖਾ ਲਈ। ਕਦੇ ਕਰਤਾਰੋ ਵਨੀ ਦੇਖਿਐ। ਉਹਨੇ ਕੋਈ ਨੀ ਨਾਲ ਤੁਰਨਾ। ਜੇ ਮਾੜੀ ਮੋਟੀ ਅਕਲ ਕੰਮ ਕਰਦੀ ਐ ਇੱਜ਼ਤ ਰਖ ਲੈ। ਉਹ ਬਲਦੇਵ ਨਾਲ ਫਿਰਦੀ ਐ

ਨਿਕਲਨ ਨੂੰ । ਸਮਾਂ ਵਿਚਾਰ ਅਮਲੀਆ ।'

'ਹੈਂ ਜੀ ? ਮੈਂ ਉਨ੍ਹਾਂ ਦੀਆਂ ਲੱਤਾਂ ਨੀ ਵੱਢ ਦੂੰ ।'

'ਕੀਹਦੀਆਂ ? ਤੇਰੇ ਭੋਰਾ ਅੰਦਰ ਗਈ ਲਗਦੀ ਐ । ਆਪਣੇ ਹੱਡ ਨਾ ਤੁੜਾ ਬਹੀਂ ਕਿਤੇ । ਚੁਪ ਕਰਕੇ ਕਰਤਾਰੋ ਉਹਦੇ ਲੜ ਲਾ ਦੇ ।'

'ਇਹ ਨਹੀਂ ਹੋ ਸਕਦਾ । ਮੈਂ ਸੌਡੇ ਪੈਸੇ ਤਾਰਨੇ ਨੇ । ਉਹਦਾ ਕੀ ਬਣੂ ?'

'ਉਹ ਮੈਂ ਆਪੇ ਕਰ ਲੂੰ । ਤੇਰਾ ਨਾਮਾ ਉਹਦੇ ਸਿਰ ਲਿਖ ਦੂੰ...।'

'ਅੱਛਾ ਜੀ ? ਫੇਰ ਠੀਕ ਐ । ਇਕ ਬੈਨਤੀ ਹੋਰ । ਥੌੜੇ ਮੋਟੇ ਮੈਨੂੰ । ਆਖਰੀ ਅਮਲ ਕਰਨੇ ਮੈਂ । ਰਜ ਕੇ ਖਾਣੀ ਐ । ਸਾਰੀ ਉਮਰ ਨੀ ਖਾਧੀ । ਤੇ ਫੇਰ ਬਸ...' ਅਮਲੀ ਇਉਂ ਤਰਲੇ ਲੈਣ ਲਗਿਆ; ਜਿਵੇਂ ਅਮਲੀ ਦੀ ਜੇਬ ਹੁਣੇ ਨੋਟਾਂ ਨਾਲ ਭਰ ਜਾਏਗੀ ।

'ਚੰਗਾ ਦੇਖਾਂਗੇ । ਤੂੰ ਪੱਕਾ ਰਹੀ ।'

'ਜੇ ਕਰਾ ਦੋਂ ਫੇਰ ਕੀ ਐ ਜੀ । ਤੁਸੀਂ ਵਿਚ ਓ ਤਾਂ ਮੈਨੂੰ ਕੀ ? ਜਿਵੇਂ ਆਖੋਂ ਕਰ ਲੂੰ । ਗੰਗਾ ਨਹਾ ਲਉਂ ਫੇਰ ਤਾਂ । ਸੌਡੇ ਕੰਮ ਦਾ ਬੜਾ ਫਿਕਰ ਸੀ ।'

'ਕੱਲ੍ਹ ਨੂੰ ਆ ਜੀਂ । ਤੇਰਾ ਵਰਕਾ ਪਾੜਦਾਂ ਗੇ ।'

'ਚੰਗਾ ਜੀ ! ਸਾਬਾਸ਼...। ਤੁਸੀਂ ਬਸ ਰੱਬ ਦੇ ਰੂਪ ਓ...ਮੇਰਾ ਖਿਆਲ ਰਖਿਉ ।'

ਅਮਲੀ ਉਠਿਆ, ਸਰਦਾਰ ਦੇ ਪੈਰਾਂ ਕੋਲ ਧਰਤੀ ਤੇ ਹੱਥ ਲਾਏ ਤੇ ਇਉਂ ਖੁਸ਼ੀ ਖੁਸ਼ੀ ਮੁੜ ਗਿਆ, ਜਿਵੇਂ ਕੁੜਮਾਈ ਹੋਈ ਹੋਵੇ ।

## 10

ਅਗਲੇ ਮਹੀਨੇ ਉਹ ਕਰਤਾਰੋ ਨੂੰ ਹੱਥੀਂ ਵਿਆਹ ਕੇ ਲਿਆਇਆ । ਅਮਲੀ ਦਾ ਕਰਜ਼ਾ ਬਲਦੇਵ ਦੇ ਨਾਂ ਲਿਖ ਦਿੱਤਾ ਗਿਆ ਅਤੇ ਕੁਝ ਨਕਦ ਉਹਦੀ ਝੋਲੀ ਪੈ ਗਿਆ । ਪਿੰਡ ਦੀ ਕੁੜੀ ਪਿੰਡ ਵਿਚ ਵਿਆਹੇ ਜਾਣ ਤੇ ਭਾਵੇਂ ਦੰਦ ਹਿਲਿਆ ਸੀ, ਧਰ ਸਰਦਾਰ ਦੀ ਖੁਲ੍ਹ ਦਿਲੀ ਦੀ ਫੇਰ ਵੀ ਚਰਚਾ ਸੀ ।

ਸਰਦਾਰ ਦੀ ਰੀਝ, ਜਿਸ ਲਈ ਉਹਨੇ ਇਹ ਡਰਾਮਾ ਰਚਿਆ ਸੀ, ਫੇਰ ਵੀ ਪੂਰੀ ਨਾ ਹੋਈ। ਕਰਤਾਰੋ ਦੀ ਮਟਕ ਨੂੰ ਸਗੋਂ ਹੋਰ ਖੰਭ ਲੱਗ ਗਏ ਸਨ। ਉਹ ਉਸ ਦੀ ਪਹੁੰਚ ਤੋਂ ਹੋਰ ਦੂਰ ਹੁੰਦੀ ਜਾ ਰਹੀ ਸੀ।

'ਆਪੇ ਆਉਣੋਂ ਇਹ ਰਹੀ। ਇਹ ਤਾਂ ਰੋਹਬ ਨਾਲ ਕਾਬੂ ਕਰਨੀ ਪਊ।' ਇਕ ਵਾਰ ਫੇਰ ਉਹਨੇ ਕਰਤਾਰੋ ਨੂੰ ਟੋਹਨ ਦੀ ਯੋਜਨਾ ਬਣਾਈ। ਸਵੇਰੇ ਹੀ ਉਹਨੇ ਬਲਦੇਵ ਨੂੰ ਸ਼ਹਿਰ ਘਲ ਦਿੱਤਾ ਤੇ ਆਪ ਰੋਟੀ ਲੈ ਕੇ ਆਉਣ ਵਾਲੀ ਕਰਤਾਰੋ ਦੀ ਉਡੀਕ ਵਿਚ ਬੈਠ ਗਿਆ।

ਸਿਖਰ ਦੁਪਹਿਰੇ, ਸੁਨ ਸਾਨ ਖੇਤ ਵਿਚ ਇਕੱਲੀ ਅਤੇ ਫੇਰ ਲਾਲ ਸਲਵਾਰ ਤੇ ਨੀਲੀ ਸਾਟਨ ਦੀ ਕੁੜਤੀ ਵਿਚ ਦਗ ਦਗ ਮਘਦੀ ਕਰਤਾਰੋ ਨੂੰ ਦੇਖ ਕੇ ਸਰਦਾਰ ਦੇ ਦਿਲ ਵਿਚ ਰੁਗ ਜਿਹਾ ਭਰਿਆ ਗਿਆ।

'ਜੀ ਬਲਦੇਵ ?' ਕਰਤਾਰੋ ਦੇ ਸ਼ਬਦ ਉਹਦੇ ਤੀਰ ਵਾਂਗ ਵਜੇ। ਕਈ ਸਕਿੰਟ ਉਹ ਚੁਪ ਰਿਹਾ।

'ਪਰਲੇ ਪਾਸੇ ਹੋਊ। ਬਲਦਾਂ ਕੋਲੇ ਦੇਖ ਤਾਂ...' ਸਰਦਾਰ ਦੇ ਸ਼ਬਦ ਥਿੜਕ ਰਹੇ ਸਨ। ਕਰਤਾਰੋ ਨੂੰ ਮੱਕੀ ਉਹਲੇ ਨਪਣ ਦਾ ਖਿਆਲ ਉਹਨੂੰ ਹੁਣੇ ਹੁਣੇ ਸੁਝਿਆ ਸੀ।

'ਕਰਤਾਰੋ ਹੁਣ ਤਾਂ ਮੈਂ ਤੇਰੇ ਲਈ ਬਹੁਤ ਕੁਝ ਕਰ ਲਿਐ...' ਕਰਤਾਰੋ ਨੂੰ ਮੱਕੀ ਕੋਲ ਘੇਰ ਕੇ ਬਾਹਾਂ ਵਿਚ ਲੈਣ ਦਾ ਉਹਨੇ ਅਸਫਲ ਜਿਹਾ ਯਤਨ ਕੀਤਾ।

'ਭੈੜਿਆ ਮੈਂ ਇਹੋ ਜੀ ਨੀ...' ਜਦੋਂ ਸਰਦਾਰ ਨੇ ਉਹਨੂੰ ਬਾਹਾਂ ਵਿਚ ਘੁਟਿਆ। ਕਰਤਾਰੋ ਨੇ ਉਹਦੇ ਮੋਢੇ ਤੇ ਬੁਰਕ ਭਰਿਆ। ਹੱਥ ਵਿਚਲੀ ਬਲਨੀ ਤੇ ਪੋਣੇ ਨੂੰ ਉਥੇ ਹੀ ਸਿਟ ਕੇ ਮੁੜ ਪਹੇ ਵਲ ਨੂੰ ਦੌੜ ਪਈ।

'ਭੱਜ ਕੇ ਕਿਹੜੇ ਭੜੂਏ ਕੋਲੇ ਜਾਵੇਂਗੀ। ਤੂੰ ਮੈਨੂੰ ਸਮਝਿਆ ਕੀ ਐ। ਮੈਂ ਆਖਿਆ ਚਲ ਕੀ ਲੈਣੇ। ਦੇਖੀ ਜੇ ਆਪ ਆ ਕੇ ਪੈਰੀਂ ਨਾ ਪਈ ਤੂੰ ਵੀ ਕੀ ਸਮਝੇਂਗੀ ਕੁੱਤੀਏ। ਜਿਸ ਬਲਦੇਵ ਦਾ ਤੂੰ ਹੰਕਾਰ ਕਰਦੀ ਐਂ ਦਿਨਾਂ ਵਿਚ ਖਤਮ ਕਰ ਦੂੰ।' ਰੋਹ ਵਿਚ ਆਏ ਸਰਦਾਰ ਨੇ ਕਰਤਾਰੋ ਨੂੰ ਦੇਖਣ ਦਾ ਫੈਸਲਾ ਕੀਤਾ। ਇਸ ਲਈ ਉਹਨੂੰ ਕੁਝ ਵੀ ਕਿਉਂ ਨਾ ਕਰਨਾ ਪਏ।

## 11

'ਦੇਖ ਬੇਬੇ ਦਿਨ ਕਿਥੇ ਆ ਗਿਆ ? ਪਰਛਾਵੇਂ ਓ ਚਲੇ ਗਏ...। ਤੂੰ ਹੁਣ ਆਈ ਐਂ ! ਦਸ ਇਹ ਵੇਲਾ ਰੋਟੀ ਖਾਣ ਦਾ ?'

'ਭੁਰੀ ਬਥੇਰਾ ਸੰਦੇਹਾਂ ਸੀ ਚੰਦਰਿਆ। ਨਿਪੁਤੇ ਗੋਡੇ ਵੀ ਤੁਰਨ ਦੇਣ। ਪੰਜਾਹ ਥਾਵੇਂ ਬੈਠ ਬੈਠ ਆਈ ਆਂ। ਹੁਣ ਤਾਂ ਸਾਹ ਵੀ ਚੜ੍ਹਨ ਲੱਗ ਪਿਐ।'

'ਜੇ ਨਹੀਂ ਤੁਰ ਹੁੰਦਾ ਘਰੇ ਬੈਠੀ ਰਿਹਾ ਕਰ। ਪੰਡਤ ਨੇ ਸੁਖ ਕੇ ਦਿਤੈ। ਕਰਤਾਰੋ ਕੀ ਕਰਦੀ ਐ। ਉਹਦਾ ਹੋਰ ਅਚਾਰ ਪੌਣੈ। ਭੇਜ ਦਿਆ ਕਰ ਉਹਨੂੰ।'

'ਤੇਰਾ ਖਿਆਲ ਐ ਮੈਂ ਨੀ ਭੇਜਦੀ ? ਬਥੇਰਾ ਹਾੜੇ ਕੱਢਦੀ ਆਂ ? ਜੇ ਆਖੇ ਲਗੇ ਫੇਰ ਕੀ ਐ ? ਮੈਨੂੰ ਚੰਦਰੀ ਨੂੰ ਕੀ ਚਾ ਐ ਨਿਤ ਧਕੇ ਖਾਣ ਦਾ।'

'ਉਹਨੂੰ ਹੋ ਕੀ ਗਿਆ ? ਪਹਿਲਾਂ ਬਥੇਰੀ ਭਜੀ ਭਜੀ ਆਉਂਦੀ। ਹੁਣ ਉਈਂ ਦੜ੍ਹ ਵਟ ਗੀ। ਹਰ ਰੋਜ਼ ਪੁਛਦੈਂ ਕੁਝ ਨਹੀਂ ਦਸਦੀ। ਮੈਂ ਤਾਂ ਸਗੋਂ ਅੱਕ ਗਿਆਂ।'

'ਤੂੰ ਨਿਆਣੈ। ਹਾਲੇ ਤੈਨੂੰ ਸਮਝ ਨੀ। ਬਹੁ ਡਰੀ ਹੋਈ ਐ। ਇਕ ਵਾਰ ਜਦੋਂ ਤੂੰ ਸ਼ਹਿਰ ਗਿਆ ਸੀ ਪਿਛੋਂ ਤੇਰੀ ਰੋਟੀ ਲੈ ਕੇ ਜਦੋਂ ਘਰ ਮੁੜੀ ਪੀਲੀ ਭੂਕ ਹੋਈ ਹੋਈ ਸੀ। ਸਾਹ ਨਾਲ ਸਾਹ ਨਾ ਰਲੇ। ਮੇਰਾ ਦੇਖ ਕੇ ਦਿਲ ਧੜਕ ਗਿਆ। ਹੋਵੇ ਨਾ ਤਾਂ ਕੋਈ ਗੱਲ ਐ। ਬਥੇਰਾ ਪੁਛਿਆ। ਦਸੇ ਨਾ। ਫੇਰ ਆਪੇ ਆਥਣੇ ਆਖਣ ਲਗੀ ਆ ਜਿਹੜਾ ਰਸਤੇ 'ਚ ਛੱਪੜ ਤੇ ਬੋਹੜ ਐ ਇਥੇ ਮੇਰਾ ਰਾਹ ਘੇਰਿਆ ਕਿਸੇ ਚੜੈਲ ਨੇ। ਮੈਂ ਬਥੇਰਾ ਸਮਝਾਇਆ ਸੀ। ਇਥੇ ਸਾਧਾਂ ਦੀ ਜੀਤੋ ਮਰੀ ਐ ਪੀਂਘ ਝੂਟਦੀ। ਪਰ ਮੰਨੀ। ਅਜਿਹੀ ਡਰੀ ਐ ਹੁਣ ਜੇ ਰੋਟੀ ਦਾ ਨਾਂ ਵੀ ਲਉ ਡਰ ਕੇ ਕੰਬਣ ਲੱਗ ਜਾਂਦੀ ਐ। ਪਤਾ ਨਹੀਂ ਚੰਦਰੀ ਨੂੰ ਕੀ ਡਰ ਬੈਠ ਗਿਆ। ਘਰੋਂ ਪੈਰ ਨਹੀਂ ਪੁਟ ਕੇ ਰਾਜ਼ੀ ਨਾ।'

'ਮੈਨੂੰ ਵੀ ਇਉਂ ਈ ਆਖਦੀ ਸੀ। ਡਰਨ ਵਾਲੀ ਤਾਂ ਹੈ ਨੀ। ਦੁਪਹਿਰ ਵੇਲੇ ਤਾਂ ਉਥੇ ਕਾਂ ਵੀ ਨਹੀਂ ਟਿਕਦੇ। ਉਹਦੀ ਗੱਲ ਸਚੀ ਐ ਬੇਬੇ।'

'ਮੈਂ ਕਿਹੜਾ ਕਹਿੰਦੀ ਆਂ ਝੂਠ ਐ। ਪੁੱਛ ਵਾਲੇ ਨੇ ਵੀ ਇਹੋ ਦਸਿਐ। ਇਕ ਤਬੀਤ ਵੀ ਪਾਇਆ ਗਲ 'ਚ। ਹੁਣ ਤਾਂ ਨਾਲੇ ਮੈਂ ਉਹਨੂੰ ਉਈਂ ਨੀ ਬਾਹਰ ਕੱਢਦੀ। ਕੱਲ੍ਹ ਦੀ ਉਲਟੀ ਜਾਂਦੀ ਐ। ਰੱਬ ਭਲੀ ਕਰੇ।'

'ਉਲਟੀ ਜਾਂਦੀ ਐ ? ਓ ਤੇਰੇ ਰਬੇ ਦੀ। ਹੁਣ ਲਿਆ ਫੇਰ ਵੈਦ ਤੋਂ ਪੁੜੀ। ਹੋਰ ਲਗਨ ਨੂੰ ਘਰ ਕਰੂ।'

'ਵੈਦ ਕੀ ਫੂਕਣੈ। ਇਹ ਬੁੜੀਆਂ ਵੈਰੀਆਂ ਦਾ ਕੰਮ ਐ। ਮੈਂ ਆਪੇ ਦੇਖ ਲੂੰ। ਦੋ ਸੇਰ ਘਿਉ ਪੁੱਛ ਕਿਤੋਂ। ਹੁਣ ਲਭੇਂਗਾ ਤਾਂ ਉਦੋਂ ਤਾਈਂ ਮਿਲੂ।'

'ਘਿਉ ਕੀ ਕਰਨੈ ? ਕੁੜੀ ਕਨੀਉਂ ਸੁਨੇਹਾ ਆਇਆ ਕੋਈ ?'

'ਮੂੰਹ ਤੇ ਦਾੜ੍ਹੀ ਆ ਗੀ ਰਿਹਾ ਨਿਆਣੇ ਦਾ ਨਿਆਣਾ। ਕਰਤਾਰੋ ਦਾ ਪੈਰ ਭਾਰਾ...'

'ਅੱਛਾ ? ਬਾਹ ਨੀ ਬੇਬੇ। ਹੁਣ ਹੋਊ ਸਾਲਿਆਂ ਦੇ ਢਿੱਡ ਪੀੜ। ਸਵਾਦ ਆ ਗਿਆ ..। ਐਂ ਕਰੀਂ ਅੱਜ ਆਥਨੇ ਕੰਬਲੀ ਵਾਲੇ ਸਾਧ ਕੋਲੇ ਜ਼ਰੂਰ ਲੈ ਜੀਂ। ਉਥੋਂ ਸਭ ਨੂੰ ਪੁੱਤ ਮਿਲਦੇ ਨੇ।

'ਜਾਈਂ ਮੇਰੀ ਬੇਬੇ ਬਣ ਕੇ...।'

'ਭੋਰਾ ਸਬਰ ਰਖਿਆ ਕਰ। ਮਸਤ ਕਿਉਂ ਗਿਆ ? ਤੂੰ ਘਰੇ ਵੜੇਂ ਤਾਂ ਕੋਈ ਕੰਮ ਹੋਵੇ। ਦੋ ਚਾਰ ਟੂਣੇ ਟਾਮਨ ਵੀ ਕਰਨੇ ਨੇ। ਅੱਜ ਜ਼ਰੂਰ ਆਈਂ। ਕਰਤਾਰੋ ਦਾ ਦਿਲ ਟਿਕ ਜੂ। ਘਾਬਰੀ ਪਈ ਐ।'

'ਮੈਂ ਨੀ ਆ ਸਕਦਾ। ਅਸੀਂ ਅੱਜ ਫੇਰ ਪਾਣੀ ਲਾਉਣੈ।'

'ਆਖ ਦੀਂ ਸਰਦਾਰ ਨੂੰ। ਹੋਰ ਬਥੇਰੇ ਨੇ ਪਾਣੀ ਲਾ ਲੈਣਗੇ।'

'ਨਹੀਂ ਬੇਬੇ ਮੈਂ ਸਰਦਾਰ ਨਰਾਜ਼ ਨੀ ਕਰਨਾ। ਉਹ ਬੜਾ ਚੰਗਾ ਬੰਦੈ। ਉਹਦਾ ਅਸਾਨ ਅਸੀਂ ਕਿਵੇਂ ਭੁਲ ਸਕਦੇ ਆਂ। ਹੁਣ ਫੇਰ ਉਹਦੇ ਤਾਈਂ ਲੋੜ ਪਊ। ਮੈਥੋਂ ਨਹੀਂ ਜਵਾਬ ਦੇ ਹੁੰਦਾ।...ਜਿਸ ਦਿਨ ਦਾ ਉਹ ਅਫ਼ੀਮ ਦੇਣ ਲਗਿਐ ਮੈਨੂੰ ਬੜਾ ਚੰਗਾ ਲਗਦੈ। ਰਾਤ ਅੱਧੀ ਰਾਤ ਹੋ ਗੀ ਪਾਣੀ ਲਾਉਂਦਿਆਂ ਨੂੰ। ਹੱਡ ਪੈਰ ਝੜਣ ਵਾਲੇ ਹੋ ਗੇ। ਜੀ ਕਰੇ ਘੂਕ ਸੌਂ ਜਾਂ। ਪਰ ਬੇਬੇ ਪਾਣੀ ਵਾਲੀ ਰਾਤ ਸੀ। ਜ਼ੋਰ ਕੋਈ ਨਾ ਚਲੇ। ਬਾਨੇ ਨੇ ਮੈਨੂੰ ਅਫ਼ੀਮ ਦਿਤੀ। ਸਰਦਾਰ ਨੇ ਦਿਤੀ ਸੀ ਮੇਰੇ ਹਿੱਸੇ ਦੀ ਉਹਨੂੰ। ਸਹੁੰ ਗੁਰੂ ਦੀ ਅਜਿਹਾ ਸਰੂਰ ਆਇਆ,

ਅਜਿਹਾ ਸਰੂਰ ਆਇਆ ਤੜਕੇ ਤਕ ਪਤਾ ਏ ਨੀ ਲਗਿਆ । ਅਫ਼ੀਮ ਬੜੀ ਚੀਜ਼ ਐ ਬੇਬੇ । ਕਿੰਨਾ ਕੰਮ ਕਰ ਲੈ ਭੌਰਾ ਪਤਾ ਨੀ ਲਗਦਾ । ਮੈਂ ਵੀ ਆਖਿਆ ਬਾਨੇ ਵਰਗੇ ਇੰਨਾ ਕੰਮ ਕਿਵੇਂ ਕਰਦੇ ਨੇ । ਹੁਣ ਪਤਾ ਲਗਿਐ । ਦੇਖੂੰ ਉਨ੍ਹਾਂ ਨੂੰ ਹੁਣ...'

'......'

'ਤੂੰ ਰੋਣ ਕਿਉਂ ਲਗੀ ਐਂ ? ਖੁਸ਼ ਹੋ । ਤੇਰੇ ਘਰੇ ਪੋਤਾ ਹੋਣ ਵਾਲੈ ।'

'ਤੂੰ ਅੱਜ ਪਾਣੀ ਲਾਏਂਗਾ । ਪਾਣੀ ਤੋਂ ਮੈਨੂੰ ਡਰ ਲਗਦੈ । ਪਾਣੀ ਸਾਡਾ ਪੀੜੀਆਂ ਤੋਂ ਵੈਰੀ ਐ । ਮੇਰਾ ਦਿਲ ਧੜਕਦੈ । ਜਿਸ ਦਿਨ ਮੇਰਾ ਦਿਲ ਇਸ ਤਰ੍ਹਾਂ ਧੜਕੇ ਜ਼ਰੂਰ ਕੁਝ ਮਾੜਾ ਹੁੰਦੈ । ਜਿਸ ਦਿਨ ਤੇਰਾ ਬਾਪੂ ਮਰਿਆ ਮੈਨੂੰ ਇਵੇਂ ਡਰ ਲਗਿਆ ਸੀ । ਤੂੰ ਅੱਜ ਪਾਣੀ ਨਾ ਲਾਈਂ । ਸਾਡੀ ਪੀੜੀ ਨੂੰ ਅੜ ਐ । ਪਾਣੀ ਸਾਥੋਂ ਬਲੀ ਲੈਂਦੈ । ਮੇਰਾ ਪਿਓ, ਮੇਰਾ ਭਰਾ ਸਭ ਪਾਣੀ 'ਚ ਮਰੇ । ਤੂੰ ਘਰ ਚਲ । ਅੱਜ ਪਾਣੀ ਨਾ ਲਾ । ਮੈਂ ਤੈਨੂੰ ਪਾਣੀ ਨਹੀਂ ਲਾਉਣ ਦੇਣਾ ।'

ਤੂੰ ਕਿਹੋ ਜੀ ਐਂ ਬੇਬੇ । ਕਦੇ ਕਦੇ ਤੈਨੂੰ ਕੀ ਹੋ ਜਾਂਦੈ ? ਪਾਣੀ ਲਾਉਂਦਾ ਜੇ ਸੱਪ ਨੇ ਡਸ ਲਿਆ, ਫੇਰ ਕੀ ਹੋ ਗਿਆ । ਮੈਂ ਇਉਂ ਨਹੀਂ ਮਰਦਾ । ਦੇਖ ਮੇਰੇ ਹੱਡਾਂ ਵਿਚ ਕਿੰਨੀ ਜਾਨ ਐ । ਮੈਂ ਸੌ ਸਾਲ ਦਾ ਹੋ ਕੇ ਮਰੂੰ । ਚਲ ਤੂੰ ਘਰੇ । ਮੈਂ ਆਉਣਾ ਤੇਰੇ ਪਿਛੇ ਪਿਛੇ । ਸਰਦਾਰ ਨੂੰ ਆਖਦਾਂ । ਮੈਨੂੰ ਪਤਾ ਉਹ ਜਵਾਬ ਨਹੀਂ ਦਿੰਦਾ ।'

'ਆ ਜਾਈਂ ਮੇਰਾ ਦਿਲ ਨਹੀਂ ਲਗਦਾ । ਨਹੀਂ ਚਲ ਅੱਜ ਮੈਂ ਇਥੇ ਹੀ ਬੈਠਦੀ ਆਂ ਤੇਰੇ ਕੋਲੇ ।'

'ਨਹੀਂ ਬੇਬੇ ਕਰਤਾਰੋ ਘਰੇ ਕਲੀ ਐ । ਨਾਲੇ ਢਿਲੀ ਐ । ਮੈਂ ਹੁਣੇ ਆਉਣਾ । ਤੂੰ ਡਰਿਆ ਨਾ ਕਰ । ਮੇਰਾ ਦਿਲ ਵੀ ਖਰਾਬ ਕਰ ਦਿਨੀ ਐਂ ।'

'ਮੇਰਾ ਪੁੱਤ ਬਣ ਕੇ ਆ ਜੀਂ । ਪਤਾ ਨੀ ਚਾਰ ਦਿਨ ਜਿਉਣੈ ਕਿ ਨਹੀਂ ।'

'ਅੱਛਾ ! ਅੱਛਾ !! ਮੈਂ ਆਇਆ ਸਮਝ । ਲੈ ਮੈਂ ਤੈਨੂੰ ਵਾੜ ਤਕ ਕਰ ਆਉਣਾ । ਕਰਤਾਰੋ ਦਾ ਖਿਆਲ ਰਖੀਂ । ਆਖੀ ਪੁੱਤ ਜੰਮੇ । ਜੇ ਕੁੜੀ ਜੰਮੀ ਘਰੋਂ ਕੱਢ ਦੂੰ...।'

## 12

ਸਾਲੀ ਦੇ ਵਿਆਹ ਤੇ ਤਿੰਨ ਦਿਨ ਆਖਕੇ ਗਏ ਸਰਦਾਰ ਨੂੰ ਅੱਜ ਅਠਵਾਂ ਦਿਨ ਸੀ। ਮੁਜਾਰੇ ਚਾਰ ਦਿਨਾਂ ਤੋਂ ਉਹਦਾ ਰਾਹ ਦੇਖ ਰਹੇ ਸਨ। ਉਨ੍ਹਾਂ ਨੂੰ ਮਿਲੀ ਅਫ਼ੀਮ ਕਈ ਦਿਨ ਤੋਂ ਮੁੱਕ ਚੁੱਕੀ ਸੀ।

ਪਿਛਲੇ ਕਈ ਸਾਲਾਂ ਤੋਂ ਅਫ਼ੀਮ ਦਾ ਸਿਲਸਿਲਾ ਚਲਦਾ ਆ ਰਿਹਾ ਸੀ। ਸੁਬ੍ਹਾ ਸ਼ਾਮ ਸਰਦਾਰ ਖੇਤ ਚੱਕਰ ਮਾਰਦਾ। ਜਿਸ ਨੇ ਜਿੰਨਾ ਕੁ ਕੰਮ ਕਰਨਾ ਹੁੰਦਾ ਉਸ ਦੇ ਹਿਸਾਬ ਨਾਲ ਅਫ਼ੀਮ ਦੀਆਂ ਗੋਲੀਆਂ ਮਿਲਦੀਆਂ। ਵੱਧ ਅਫ਼ੀਮ ਦੇ ਝਲ 'ਚ ਮੁਜ਼ਾਰੇ ਵੱਧ ਕੰਮ ਕਰਦੇ। ਜ਼ਿਆਦਾ ਕੰਮ ਕਰਨ ਵਾਲੇ ਦਾ ਸਰਦਾਰ ਨੇ ਕਦੇ ਹੱਥ ਨਹੀਂ ਸੀ ਮੋੜਿਆ। ਜੇ ਕਦੇ ਸਰਦਾਰ ਨੇ ਬਾਹਰ ਜਾਣਾ ਹੁੰਦਾ ਉਨੇ ਦਿਨਾਂ ਦੀ ਅਫ਼ੀਮ ਉਸ ਨੂੰ ਪਹਿਲਾਂ ਮਿਲ ਜਾਂਦੀ। ਮੁੱਕਣ ਤੋਂ ਪਹਿਲਾਂ ਸਰਦਾਰ ਆ ਹਾਜ਼ਰ ਹੁੰਦਾ।

ਇਹ ਪਹਿਲੀ ਵਾਰ ਸੀ ਜਦੋਂ ਸਰਦਾਰ ਆਪਣੇ ਵਾਅਦੇ ਤੋਂ ਖੁੰਝ ਗਿਆ ਸੀ। ਇਹ ਵੀ ਪਹਿਲੀ ਵਾਰ ਸੀ ਜਦੋਂ ਮੁਜਾਰਿਆਂ ਨੂੰ ਲਗਿਆ ਉਨ੍ਹਾਂ ਦੇ ਸਰੀਰ ਨਿਰੇ ਅਫ਼ੀਮ ਦੇ ਭਾੜੇ ਚਲਣ ਜੋਗੇ ਰਹਿ ਗਏ ਸਨ। ਅਫ਼ੀਮ ਬਿਨਾਂ ਤਾਂ ਮੰਜੇ ਤੋਂ ਉਠਣਾ ਵੀ ਮੁਸ਼ਕਲ ਸੀ।

ਬਾਨੇ ਕੋਲੇ ਤਿੰਨ ਦਿਨਾਂ ਤੋਂ ਕੋਟਾ ਖਤਮ ਸੀ। ਬਿਨਾਂ ਖਾਧੇ ਉਸ ਤੋਂ ਕੁਝ ਹੋ ਨਹੀਂ ਸੀ ਰਿਹਾ। ਦੋ ਦਿਨ ਤਾਂ ਔਖੇ ਸੌਖੇ ਇਧਰੋਂ ਉਧਰੋਂ ਫੜ ਫੜਾ ਕੇ ਉਹਨੇ ਕਟੇ। ਪਰ ਅੱਜ ਸਵੇਰੇ ਤੋਂ ਉਸ ਦੀ ਭਿਆਂ ਸੀ। ਕਪਾਹ ਦਾ ਕਿਆਰਾ ਜਿਸ ਨੂੰ ਉਹ ਸਵੇਰ ਦਾ ਚੰਬੜਿਆ ਹੋਇਆ ਸੀ, ਉਵੇਂ ਦਾ ਉਵੇਂ ਪਿਆ ਸੀ। ਉਸ ਦਾ ਮਨ ਸਿਰਫ਼ ਪੈਣ ਨੂੰ ਕਰ ਰਿਹਾ ਸੀ। ਪਿਆ ਰਹੇ ਲੰਬੀਆਂ ਤਾਨ ਕੇ। ਉਸ ਦੇ ਹੱਡ ਝਰਦੇ ਜਾ ਰਹੇ ਸਨ। ਸਿਰ ਚਕਰਾ ਰਿਹਾ ਸੀ। ਜਿਵੇਂ ਖਾਧਾ ਪੀਤਾ ਵੀ ਹੁਣੇ ਬਾਹਰ ਆ ਜਾਏਗਾ।

ਜਦੋਂ ਉਸ ਦੇ ਹੱਥਾਂ ਨੇ ਸਾਥ ਨਾ ਹੀ ਦਿੱਤਾ ਉਹ ਉਠਿਆ। ਹੌਲੀ ਹੌਲੀ ਕਦਮ ਪੁੱਟਦਾ ਤੁਰਿਆ। ਉਸ ਨੂੰ ਮਹਿਸੂਸ ਹੋ ਰਿਹਾ ਸੀ ਦੂਸਰਾ ਕਦਮ ਚੁਕਣ ਤੋਂ ਪਹਿਲਾਂ ਉਹ ਉਥੇ ਹੀ ਢੇਰ ਹੋ ਜਾਏਗਾ। ਪਰ ਇੰਝ ਨਹੀਂ ਹੋਇਆ। ਉਹ ਬਿੰਦਰ ਤੱਕ ਅਪੜ ਗਿਆ ਜਿਹੜਾ ਖੁਦ ਵੀ ਕੰਮ ਛਡੀ ਵਟ ਤੇ ਨੀਵੀਂ ਪਾਈ ਬੈਠਾ ਸੀ।

'ਠੀਕ ਤਾਂ ਹੈਂ?' ਬਾਨੇ ਦੇ ਚਿਹਰੇ ਤੇ ਛਾਈ ਪਿਲਤਨ ਦੇਖ ਕੇ ਬਿੰਦਰ ਨੇ ਅਨੁਮਾਨ ਤਾਂ ਲਾ ਲਿਆ ਸੀ ਫੇਰ ਵੀ ਉਹਨੇ ਪੁੱਛ ਲਿਆ।

ਧੜਮ ਕਰਕੇ ਉਹ ਬਿੰਦਰ ਦੇ ਪੈਰਾਂ ਕੋਲ ਡਿਗ ਪਿਆ। ਉਸ ਦੀਆਂ ਅੱਖਾਂ ਅੱਗੇ ਹਨੇਰਾ ਛਾ ਰਿਹਾ ਸੀ। ਡਿਗੇ ਪਏ ਹੀ ਹੱਥ ਦੇ ਇਸ਼ਾਰੇ ਨਾਲ ਉਹ ਅਫੀਮ ਦਾ ਭੋਰਾ ਮੰਗਣ ਲਗਿਆ।

'ਜੇ ਸਹੁਰਿਆ ਮੇਰੇ ਕੋਲ ਹੁੰਦੀ ਕਿਆਰਾ ਖਤਮ ਨਾ ਕੀਤਾ ਹੁੰਦਾ ਹੁਣ ਤੱਕ।' ਬਿੰਦਰ ਦੇ ਚਿਹਰੇ ਤੇ ਜਿਹੜੀ ਮੁਸਕ੍ਰਾਹਟ ਬਾਨੇ ਨੂੰ ਦੇਖ ਕੇ ਆਈ ਸੀ ਫੇਰ ਨਿਰਾਸ਼ਾ ਵਿਚ ਵਟ ਗਈ।

'ਭੋਰਾ ਤਾਂ ਹੋਊ। ਮੈਂ ਤਾਂ ਬਸ ਗਿਆ ਕਿ ਗਿਆ। ਆਪਾਂ ਤਾਂ ਪੱਕੇ ਅਮਲੀ ਹੋਗੇ।'

'ਮੈਂ ਤਾਂ ਤੇਰੇ ਕਨੀ ਆਉਂਦਾ ਸੀ। ਆਪਣੀ ਮੁਕਾ ਲੀ ਤੂੰ?'

'ਆਹੋ। ਬਹੁਤੀਆਂ ਗਲਾਂ ਜੀਆਂ ਨਾ ਮਾਰ। ਹੈ ਤਾਂ ਦੇ..।' ਬਾਨੇ ਦੀਆਂ ਅੱਖਾਂ ਵਿਚ ਪਾਣੀ ਭਰਿਆ ਹੋਇਆ ਸੀ। ਬਿੰਦਰ ਵਲ ਇਉਂ ਤੱਕ ਰਿਹਾ ਸੀ ਜਿਵੇਂ ਜੇ ਉਹਨੇ ਨਾਂਹ ਕਰ ਦਿੱਤੀ ਉਹ ਹੁਣੇ ਰੋ ਪਏਗਾ।

'ਨਹੀਂ ਭੋਰਾ ਭੋਰਾ ਤਾਂ ਦੇ ਕੇ ਗਿਆ ਸੀ। ਫੇਰ ਤਿੰਨ ਦਿਨ ਆਖ ਕੇ ਗਿਆ ਹੁਣ ਆਉਂਦੈ।'

'ਬਲਦੇਵ ਨੂੰ ਮਾਰ ਹਾਕ ਉਹਦੇ ਕੋਲ ਜ਼ਰੂਰ ਹੋਊ। ਉਹਨੂੰ ਮਿਲਦੇ ਨੇ ਗਫੇ। ਮਾਰੀ ਹਾਕ ਬਾਈ ਬਣ ਕੇ।'

'ਸ਼ਟਿਆਂ ਦੇ ਘਰੋਂ ਭਾਲਦੇ ਲੱਸੀਆਂ। ਉਹ ਖਾਂਦਾ ਕਿਹੜੀ ਥੋੜੀ ਐ। ਗੁੜ ਵਾਗੂ ਚਰਦੈ।

'ਇਕ ਗੱਲ ਆਖਾਂ। ਛੱਜੂ ਬਾਨੀਏ ਨੂੰ ਆਖੋ। ਲਿਆ ਕੇ ਰਖਿਆ ਕਰੇ। ਆਪਾਂ ਨੂੰ ਇਹਦੀ ਦਿਤੀ ਨਾਲ ਨੀ ਸਰਦਾ।'

'ਗੱਲ ਪੱਕੀ ਐ ।'

'ਛੱਡ ਇਹ ਗੱਲ ਵੀ । ਦੇਖੀ ਜਾਊ ਜਦੋਂ ਲਿਆਊ । ਮੈਂ ਤਾਂ ਹੁਣੇ ਮਰਦਾਂ। ਕਰ ਕੋਈ ਇੰਤਜ਼ਾਮ ਮੇਰਾ ।

'ਚੱਲ ਹੋ ਖੜਾ ਬਲਦੇਵ ਕੋਲੇ ਚੱਲੀਏ । ਮਰਿਆ ਕਿਉਂ ਪਿਐਂ ? ਕੰਮ ਮੈਥੋਂ ਵੀ ਨੀ ਹੁੰਦਾ । ਜੀ ਕੱਚਾ ਕੱਚਾ ਜਾ ਹੋਈ ਜਾਂਦੈ ।'

'ਇਥੇ ਹੀ ਮਾਰ ਲੈ ਹਾਕ । ਪੁਲਾਂਘ ਨੀ ਪੁਟੀਂਦੀ । ਬਾਈ ਬਣ ਕੇ ਮਨਾ ਲੈ ਜੇ ਦਿੰਦੈ ।'

ਟੁਟਿਆ ਹਾਰਿਆ ਬਿੰਦਰ ਉਠਿਆ ਤੇ ਭੜੀਂ ਤੇ ਚੜ੍ਹ ਗਿਆ । ਬਲਦੇਵ ਪਰਲੇ ਕੋਠੇ ਤੇ ਕੱਖ ਕੁਤਰ ਰਿਹਾ ਸੀ । ਬਿੰਦਰ ਦੀ ਹਾਕ ਸਾਰੇ ਇਕਾਂਤ ਵਿੱਚ ਗੂੰਜੀ ।

'ਲੈ ਬਈ ਉਹਦੇ ਕੋਲੇ ਹੋਊ ਜ਼ਰੂਰ । ਕੱਖ ਇਉਂ ਕਤਰਦਾ ਜਿਵੇਂ ਜਿੰਨ ਹੋਵੇ ।'

ਕੱਖਾਂ ਨਾਲ ਲਿਬੜੇ ਸਰੀਰ ਨੂੰ ਝਾੜਦਾ ਬਲਦੇਵ ਉਨ੍ਹਾਂ ਵਿਚ ਆ ਬੈਠਾ ।

'ਕਿਵੇਂ ਬੈਠੇ ਨੇ । ਸਾਲਿਉ ਮਰ ਗਿਆ ਕੋਈ ?'

'ਸਾਨੂੰ ਦੇਹ ਭੋਰਾ । ਨਹੀਂ ਮਰੇ ਸਮਝ । ਜਾਨ ਜਾਂਦੀ ਐ ਸਾਡੀ ।' ਧਰਤੀ ਤੇ ਪਏ ਬਾਨੇ ਦਾ ਹਾਲੀਂ ਵੀ ਸਾਹ ਨਾਲ ਸਾਹ ਨਹੀਂ ਸੀ ਰਲ ਰਿਹਾ।

'ਸਹੁੰ ਗੁਰੂ ਦੀ ਹੁਣੇ ਮੁਕਾਈ ਐ । ਆਖਰੀ ਗੋਲੀ ਖਾ ਕੇ ਲਗਿਆ ਸੀ ਕੱਖਾਂ ਨੂੰ ।'

'ਮੇਰੇ ਪਿਓ ਦੇ ਸਾਲਿਆ ਐਨੀ ਖਾ ਗਿਆ ਤੂੰ । ਹੁਣ ਨੀਂ ਕੰਜਰ ਦਿਆ ਬਚਦਾ ਤੂੰ ।'

'ਕੁੜੀ ਦਿਉ ਯਾਰੋ ਸੋਨੂੰ ਨੀ ਮਿਲਦੀ। ਉਦੋਂ ਤਾਂ ਆਥਨ ਨੂੰ ਝੁਲਸ ਦਿਨੇ ਓਂ ।'

'ਤੈਨੂੰ ਆਉਂਦੀਆਂ ਨੇ ਗੱਲਾਂ । ਠੀਕ ਐ ਬਈ ਠੀਕ ਐ.।'

ਕਾਫ਼ੀ ਦੇਰ ਬੈਠੇ ਉਹ ਬੁੜਬੁੜ ਕਰਦੇ ਰਹੇ । ਕਿਸੇ ਨੂੰ ਇਕ ਦੂਜੇ ਤੋਂ ਕੁਝ ਮਿਲਨ ਦੀ ਆਸ ਨਹੀਂ ਸੀ ।

'ਰਾਤ ਨਚਾਰ ਦੇਖੇ ਸੀ ?' ਬਲਦੇਵ ਨੇ ਚਿਰਾਂ ਤੋਂ ਛਾਈ ਖ਼ਮੋਸ਼ੀ ਤੋੜੀ ।

'ਆਹੋ ।'

'ਅਖੇ ਖਾਸਾ ਰੌਲਾ ਪਿਆ ਸੀ ?'

'ਪੁੱਛ ਨਾ । ਚੌਧਰੀਆਂ ਦਾ ਕੋਈ ਰਿਸ਼ਤੇਦਾਰ ਆਇਆ ਵਿਆ ਸੀ । ਜਿਹੜਾ ਨਚਾਰ ਕੁੜੀ ਬਣਿਆ ਹੋਇਆ ਸੀ ਬਲਾ ਸੋਹਣਾ ਸੀ । ਸ਼ਰਾਬ ਦੇ ਨਸ਼ੇ 'ਚ ਸੌਹਰੇ ਚੌਧਰੀਆਂ ਦੇ ਰਿਸ਼ਦੇਦਾਰ ਨੂੰ ਸੁਰਤ ਏ ਨਾ ਰਹੀ । ਮੁੰਡੇ ਨੂੰ ਕੁਆਰੀਆਂ ਕੁੜੀਆਂ ਵਾਂਗ ਚੰਬੜ ਗਿਆ । ਬੁੜੀਆਂ ਵਿਚਾਰੀਆਂ ਨੂੰ ਕਿਤੇ ਸਿਰ ਲਕੋਣ ਨੂੰ ਥਾਂ ਨਾ ਮਿਲੇ । ਕੁੱਤਿਆਂ ਵਾਂਗੂ ਮੂੰਹ ਚਟੇ । ਜਫ਼ੀ ਪਾ ਲਈ, ਉਹ ਨਾ ਛੱਡੇ । ਉਹ ਵਿਚਾਰਾ ਚੀਕਾਂ ਮਾਰੇ । ਕਿਸੇ ਦੀ ਛੁਡਾਉਣ ਦੀ ਹਿੰਮਤ ਨਾ । ਦੰਦੀਆਂ ਨਾਲ ਖਾ ਲਿਆ । ਆਖਰ ਵਿਚਾਰਾ ਬੇਸੁਰਤ ਹੋ ਗਿਆ । ਤਾਂ ਜਾਨ ਛੁਟੀ ।'

'ਛਡੋ ਉਏ ਕੰਜਰ ਦਿਉ ਬਕਵਾਸ । ਸੌਡਾ ਬਾਈ ਬਾਨਾ ਤਾਂ ਚਲਿਆ ਬਸ ਹੁਣ...। ਮਰ ਗਿਆ...'

'ਫੇਰ ਅਸੀਂ ਕੀ ਫਾਹੇ ਲਗੀਏ ?'

'ਬਲਦੇਵ ਤੇਰੇ ਮੁੰਡਾ ਹੋਇਆ ਉਏ । ਉਹਦੀ ਖੁਸ਼ੀ 'ਚ ਲਿਆ ਦੇ ਭੋਰਾ । ਜਦੋਂ ਤੇਰੇ ਕੁੜੀ ਹੋਈ ਸੀ ਉਦੋਂ ਤਾਂ ਮੁੱਕਰ ਗਿਆ ਸੀ। ਹੁਣ ਨਾ ਭਜ । ਹਾਲੇ ਤੱਕ ਨਹੀਂ ਤੂੰ ਪਿਆਈ । ਮਸਾਂ ਮੁੰਡਾ ਹੋਇਆ ਤੇਰੇ...ਲਿਆ ਇਹਦੀ ਖੁਸ਼ੀ 'ਚ...'

'ਲਿਆਵਾਂ ਕਿਥੋਂ ? ਸਿਆਪਾ ਤਾਂ ਇਹੋ ਐ ।'

'ਕਿਤੋਂ ਮਰਜੀ ਲਿਆ । ਅਸੀਂ ਅੱਜ ਤੇਰੇ ਮੁੰਡੇ ਦੀ ਖੁਸ਼ੀ 'ਚ ਖਾਣੀ ਐ ।'

'ਚਲੋ ਉਠੋ ਫੇਰ । ਛੱਜੂ ਨੂੰ ਪੁਛਦੇ ਆਂ । ਕਦੇ ਕਦੇ ਲਿਆ ਰਖਦੈ । ਫੇਰ ਸੌਡੀ ਕਿਸਮਤ !'

'ਬਾਹ ਉਏ ਬਾਹ ਬਾਈ ਤੇਰੇ । ਲਾ ਤੇ ਰੰਗ । ਕੀ ਕਰਾਉਣੈ ਸਾਲੀਆਂ ਕੁੜੀਆਂ ਤੋਂ । ਹਰ ਸਾਲ ਮੁੰਡਾ ਹੋਇਆ ਕਰੇ । ਤੂੰ ਸਾਨੂੰ ਹਰ ਵਾਰ ਛਕਾਇਆ ਕਰੇਂ ।'

ਉਹ ਉਠੇ । ਕਦੇ ਖੁਸ਼, ਕਦੇ ਨਿਰਾਸ਼ । ਕਦੇ ਹਸਦੇ ਤੇ ਕਦੇ ਚਿੰਘਾੜਦੇ ਛੱਜੂ [illegible]ਟ



## 13

ਸਿਮਾਂ ਕਦੇ ਕਿਸੇ ਨੂੰ ਮੁਆਫ਼ ਨਹੀਂ ਕਰਦਾ। ਇਨ੍ਹਾਂ ਚੰਦ ਕੁ ਵਰ੍ਹਿਆਂ ਵਿਚ ਹੀ ਸਮੇਂ ਦੀ ਧੂੜ ਨੇ ਕਈਆਂ ਦੇ ਚਿਹਰੇ ਧੁੰਦਲੇ ਕਰ ਦਿੱਤੇ। ਸਰਦਾਰ ਦੇ ਅਫ਼ੀਮ ਦੀ ਚਾਟ ਤੇ ਲਾਏ ਕਈ ਮੁਜਾਰੇ ਕੰਮੋਂ ਨਿਕਾਰੇ ਹੋ ਕੇ ਛੱਪੜ ਤੇ ਬੈਠਣ ਜੋਗੇ ਹੀ ਰਹਿ ਗਏ। ਸਾਰਾ ਦਿਨ ਕੰਮ ਕਰਨ ਵਾਲੇ ਬਾਨੇ, ਬਲਦੇਵ ਤੇ ਬਿੰਦਰ ਦੇ ਚਿਹਰਿਆਂ ਤੇ ਪਿਲੱਤਣ ਛਾ ਗਈ। ਸਿਰ ਜੂੰਆਂ ਦੇ ਅਖਾੜੇ ਬਣ ਗਏ। ਹੱਡ ਹਰਾਮੀ। ਨਿਤ ਦਿਹਾੜੇ ਉਨ੍ਹਾਂ ਵਲੋਂ ਕੀਤੀਆਂ ਜਾਂਦੀਆਂ ਚੋਰੀਆਂ ਨੇ ਉਨ੍ਹਾਂ ਦਾ ਪਿੰਡੋਂ ਸਾਰਾ ਅਸਰ ਰਸੂਖ ਚੱਕ ਦਿੱਤਾ। ਪਿੰਡ ਵਿਚ ਕਿਸੇ ਦਾ ਭਾਂਡਾ ਠੀਕਰ ਚੁਕਿਆ ਜਾਂਦਾ ਜਾਂ ਨਿੱਕੀ ਮੋਟੀ ਚੋਰੀ ਹੋ ਜਾਂਦੀ ਸਭ ਦੀਆਂ ਨਿਗਾਹਾਂ ਇਸ ਬੇਹਲੜ ਹੋਈ ਤਿਕੜੀ ਤੇ ਆ ਟਿਕਦੀਆਂ। ਲਗਦੇ ਹੱਥ ਉਹ ਕਿਸੇ ਨੂੰ ਮੁਆਫ਼ ਨਹੀਂ ਸੀ ਕਰਦੇ। ਜਿਥੋਂ ਕੁਝ ਮਿਲਿਆ ਚੁਕਿਆ ਤੇ ਵੇਚ ਛਡਿਆ।

ਇਥੋਂ ਤੱਕ ਕੇ ਸਰਦਾਰ ਵੀ ਉਨ੍ਹਾਂ ਦੀ ਮਾਰ ਤੋਂ ਬਚ ਨਾ ਸਕਿਆ। ਨਿਕੜ ਸੁਕੜ ਤਾਂ ਪਤਾ ਨਹੀਂ ਕਦੋਂ ਦੇ ਚੁਕਦੇ ਹੋਣਗੇ ਸਰਦਾਰ ਨੂੰ ਉਸ ਸਮੇਂ ਹੀ ਪਤਾ ਲਗਿਆ ਜਦੋਂ ਕਪਾਹ ਦੀਆਂ ਪੰਡਾਂ ਚੁਕੀ ਜਾਂਦੇ ਫੜੇ ਗਏ। ਉਸੇ ਦਿਨ ਉਨ੍ਹਾਂ ਨੂੰ ਖੇਤੋਂ ਛੁਟੀ ਹੋ ਗਈ!

ਪਹਿਲਾਂ ਉਨ੍ਹਾਂ ਨੂੰ ਇਕਲੀ ਅਫ਼ੀਮ ਦਾ ਝੱਲ ਸੀ। ਪਰ ਜਦੋਂ ਸਰਦਾਰ ਵਲੋਂ ਅਫ਼ੀਮ ਬੰਦ ਹੋ ਗਈ ਬੇਹਲੀ ਫਿਰਦੀ ਤਿਕੜੀ ਨੇ ਭੰਗਾਂ ਰਗੜਨੀਆਂ ਤੇ ਤੰਬਾਕੂ ਫੂਕਣੇ ਵੀ ਸ਼ੁਰੂ ਕਰ ਦਿੱਤੇ।

ਜਿਉਂ ਜਿਉਂ ਨਸ਼ਾ ਉਹਨਾਂ ਤੇ ਹਾਵੀ ਹੁੰਦਾ ਗਿਆ ਤਿਉਂ ਤਿਉਂ ਉਹਨਾਂ ਦੀ ਹਾਲਤ ਨਿਘਰਦੀ ਗਈ। ਘਰੋਂ ਵੀ ਧੱਕੇ ਪੈਣ ਲਗੇ। ਬਿੰਦਰ ਤੇ ਬਾਨੇ ਦੇ ਘਰੀਂ ਭਰਾਵਾਂ ਦਾ ਰਾਜ ਸੀ। ਉਨ੍ਹਾਂ ਦੀ ਆਪਣੀ ਰੋਟੀ ਮਸਾਂ ਚਲਦੀ ਸੀ। ਜਿਥੇ ਦੋ ਡੰਗ ਦੀ ਰੋਟੀ ਦਾ ਫਿਕਰ ਹੋਵੇ ਉਥੇ ਨਸ਼ਿਆਂ ਦੀ ਕਿਵੇਂ ਸੋਚੀ ਜਾ ਸਕਦੀ ਸੀ। ਜਿਨਾਂ ਚਿਰ ਹੋਇਆ ਉਨ੍ਹਾਂ ਸਮਝਾਏ ਬੁਝਾਏ, ਪਰ ਪਾਣੀ ਜਦੋਂ ਨੱਕ ਤੱਕ ਅਪੜ

ਗਿਆ ਉਨ੍ਹਾਂ ਘਰੋਂ ਕੱਢ ਦਿੱਤੇ।

ਬਲਦੇਵ ਦੇ ਖੇਤੋਂ ਨਿਕਲਦੇ ਹੀ ਕਰਤਾਰੋ ਦੇ ਨੱਕ ਵਿਚ ਦਮ ਆ ਗਿਆ। ਆਪਣੇ ਦੋਵਾਂ ਜਵਾਕਾਂ ਨੂੰ ਪਾਲੇ ਜਾਂ ਬਲਦੇਵ ਦੀ ਆਥਨ ਉਸਨ ਦੀ ਅਫ਼ੀਮ ਦਾ ਖਰਚ ਕਢੇ। ਪਹਿਲਾਂ ਚੁਪ ਕਰਕੇ ਸਭ ਕੁਝ ਜਰਦੀ ਰਹੀ। ਉਹ ਕਦੇ ਬਾਟੀ ਚੁਕਦਾ ਤੇ ਕਦੇ ਗਿਲਾਸ। ਪਿਟਦੀ ਰੋਂਦੀ ਪਰ ਉਸ ਤੇ ਭੋਰਾ ਅਸਰ ਨਾ ਹੁੰਦਾ। ਬਹੁਤਾ ਬੋਲਦੀ ਦੋ ਚਾਰ ਟਿਕਾ ਜਾਂਦਾ। ਕਰਤਾਰੋ ਨੂੰ ਜਦੋਂ ਉਸ ਤੋਂ ਕੋਈ ਆਸ ਨਾ ਰਹੀ ਓਹਨੇ ਆਪ ਲਿਪਨਾ ਪੋਚਨਾ ਸ਼ੁਰੂ ਕਰ ਦਿੱਤਾ। ਸਵੇਰੇ ਕੁੜੀ ਨੂੰ ਉਂਗਲ ਲਾ ਤੇ ਮੁੰਡੇ ਨੂੰ ਕੁਛੜ ਚੁਕ ਕੇ ਨਿਕਲਦੀ। ਸਾਰਾ ਦਿਨ ਮਰ ਮਿਟ ਕੇ ਆਥਨ ਨੂੰ ਘਰੇ ਵੜਦੀ। ਉਹ ਦਿਨ ਵੀ ਆ ਗਿਆ ਜਦੋਂ ਮਜਬੂਰ ਹੋ ਕੇ ਉਹਨੂੰ ਬਲਦੇਵ ਤੋਂ ਮੂੰਹ ਮੋੜਨਾ ਪਿਆ। ਉਹ ਕਰਤਾਰੋ ਨੂੰ ਵੇਚਣ ਤੱਕ ਤੇ ਤੁਲ ਗਿਆ ਸੀ। ਧੱਕੇ ਮਾਰ ਕੇ ਇਕ ਵਾਰ ਅਜਿਹਾ ਕਢਿਆ ਮੁੜ ਦਰਸ਼ਨ ਨਾ ਕੀਤੇ। ਸ਼ਰੀਕਾਂ ਨੇ ਬਥੇਰੇ ਮੇਹਣੇ ਮਾਰੇ। ਕੰਨਾਂ ਵਿਚ ਤੇਲ ਪਾਈ ਸਭ ਸੁਣਦੀ ਰਹੀ। ਜਾਂ ਜਵਾਕ ਪਾਲੇ ਜਾ ਸਕਦੇ ਸਨ ਤੇ ਜਾਂ ਫੇਰ ਬਲਦੇਵ ਘਰੇ ਰਖਿਆ ਜਾ ਸਕਦਾ ਸੀ।

ਘਰੋਂ ਕਢਿਆ ਬਲਦੇਵ ਵੀ ਛੱਪੜ ਤੇ ਬੈਠਣ ਜੋਗਰਾ ਰਹਿ ਗਿਆ।

ਤਿੰਨੇ ਜਦੋਂ ਪੂਰੇ ਤੌਰ ਤੇ ਘਰੋਂ ਕੱਢ ਦਿੱਤੇ ਗਏ ਉਨ੍ਹਾਂ ਪਿੰਡੋਂ ਬਾਹਰਲੇ ਛੱਪੜ ਤੇ ਆਪਣੇ ਅੱਡੇ ਜਮਾ ਲਏ।

ਜੇ ਕਦੇ ਕਦਾਈਂ ਉਹ ਅਫ਼ੀਮ ਖਾਂਦੇ ਤਾਂ ਕਿਸੇ ਦਾ ਕੁਝ ਚਰਾ ਕੇ। ਸਾਰਾ ਦਿਨ ਉਹ ਪਿੰਡ 'ਚ ਚੱਕਰ ਕਟਦੇ। ਜਿਸ ਥਾਂ ਦਾਅ ਲਗਦਾ ਮਾਰਦੇ। ਕਦੇ ਫੜੇ ਜਾਂਦੇ, ਖ਼ੂਬ ਮੁਰੰਮਤ ਹੁੰਦੀ। ਕੰਨਾਂ ਨੂੰ ਹੱਥ ਲਾਉਂਦੇ। ਪਰ ਦੋ ਦਿਨਾਂ ਬਾਅਦ ਫੇਰ ਪਿੰਡ ਵਿਚ ਗੇੜੇ ਦੇਣ ਲਗਦੇ।

ਘਰੋਂ ਤਾਂ ਛਿੱਤਰ ਵਜਦੇ ਹੀ ਸੀ, ਲੋਕਾਂ ਨੇ ਵੀ ਦੇਖ ਕੇ ਦਰਵਾਜ਼ੇ ਬੰਦ ਕਰਨੇ ਸ਼ੁਰੂ ਕਰ ਦਿਤੇ। ਕੋਈ ਵਸਾਹ ਨਹੀਂ ਅੱਗ ਲੈਣ ਆਏ ਉਥੇ ਹੀ ਬੈਠ ਕੇ ਸੂਟੇ ਮਾਰਨ ਬੈਠ ਜਾਣ। ਜਿੰਨਾ ਚਿਰ ਧਕੇ ਨਾ ਪੈਣ ਬੈਠੇ ਹੀ ਰਹਿਣ। ਇਹ ਵੀ ਵਸਾਹ ਨਹੀਂ, ਜਾਂਦੇ ਹੋਏ ਭਾਂਡਾ ਠੀਕਰ ਹੀ ਲੈ ਤੁਰਨ। ਕਈ ਵਾਰ ਇਸੇ ਤਰ੍ਹਾਂ ਹੋਇਆ ਸੀ।

ਕਦੇ ਕਦੇ ਕਿਸੇ ਨੂੰ ਰਾਹ ਵਿਚ ਖੜਾ ਲੈਂਦੇ। ਉਨਾਂ ਚਿਰ ਪੈਰਾਂ ਚੋਂ ਨਾ

ਹਿਲਦੇ, ਜਿੰਨਾ ਚਿਰ ਦੋ ਟਕੇ ਹੱਥ ਤੇ ਨਾ ਟਿਕਦੇ।

ਦੇਖਦੇ ਹੀ ਦੇਖਦੇ ਪਿੰਡ ਦੇ ਬਾਨੀਏ ਨੇ ਵੀ ਮੂੰਹ ਮੋੜ ਲਿਆ। ਸਰਦਾਰਾਂ ਵਲੋਂ ਵੀ ਤੇ ਕਈ ਹੋਰਾਂ ਤੋਂ ਵੀ ਉਸ ਨੂੰ ਤਾੜਨਾ ਹੋ ਗਈ ਸੀ। ਚੋਰੀ ਹੋਈਆਂ ਚੀਜ਼ਾਂ ਅਕਸਰ ਉਸੇ ਕੋਲੇ ਵਿਕਦੀਆਂ ਸਨ।

ਜੇ ਕੋਈ ਪਾਲੀ ਜਾਂ ਮਛਰਿਆ ਕੰਮੀ ਉਨ੍ਹਾਂ ਦੇ ਹੱਥ ਤੇ ਭੋਰਾ ਮਾਸਾ ਧਰ ਦਿੰਦਾ ਉਹ ਸ਼ੇਰਾਂ ਵਾਂਗ ਬੁਕਦੇ, ਕਲੀਆਂ ਲਾਉਂਦੇ ਤੇ ਹੇਕਾਂ ਲਾ ਲਾ ਗਾਉਂਦੇ। ਇਹੋ ਜਿਹਾ ਦਿਨ ਉਨ੍ਹਾਂ ਲਈ ਵਿਆਹ ਵਰਗਾ ਹੁੰਦਾ।

ਹੋਰ ਕੁਝ ਵੀ ਸੀ ਪਿੰਡ 'ਚ ਤਿਕੜੀ ਦਾ ਏਕਾ ਮਸ਼ਹੂਰ ਸੀ। ਘਰੋਂ ਗਲਾਸ ਥਾਨਾ ਚੁੱਕ ਕੇ ਲਿਆਵੇ ਜਾਂ ਬਲਦੇਵ ਪਿੰਡੋਂ ਕਿਸੇ ਦੀ ਕਣਕ। ਭਾਵੇਂ ਬਿੰਦਰ ਦੀ ਮਾਂ ਉਨ੍ਹਾਂ ਨੂੰ ਭੋਰਾ ਅਫ਼ੀਮ ਦਾ ਦੇ ਕੇ ਜਾਵੇ ਤੇ ਭਾਵੇਂ ਕੁਝ ਕਿਤੋਂ ਹੋਰ ਮਿਲੇ। ਉਨ੍ਹਾਂ ਇਕੱਠੇ ਖਾਣੈ ਤੇ ਬਰਾਬਰ ਵੰਡ ਕੇ। ਜੇ ਕਦੇ ਅਫ਼ੀਮ ਨਾ ਮਿਲਦੀ, ਥਕੇ ਹਾਰੇ, ਟੁਟੇ ਹੱਡਾਂ ਨਾਲ ਘਿੰਟੇ ਘਿੰਟੇ 'ਚ ਕਦਮ ਪੁਟਦੇ ਖੇਤਾਂ ਨੂੰ ਤੁਰ ਪੈਂਦੇ। ਸ਼ਾਮ ਤਕ ਘੁਮ ਘੁਮਾ ਕੇ ਕੋਈ ਭੰਗ ਦਾ ਬੂਟਾ ਲਭਦੇ। ਹਥੇਲੀਆਂ ਤੇ ਮਸਲ ਮਸਲ ਫਕੇ ਮਾਰਦੇ। ਕਦੇ ਜੇਬਾਂ ਭਰ ਲਿਆਉਂਦੇ। ਨਿੰਮ ਹੇਠਾਂ ਪਏ ਆਪਣੇ ਕੂੰਡੇ ਨੂੰ, ਜਿਸ ਦੇ ਸਾਰੇ ਕੰਡੇ ਉਨ੍ਹਾਂ ਨੇ ਨਸ਼ੇ ਦੇ ਲੋਰ 'ਚ ਭੰਨ ਸੁਟੇ ਸਨ, ਖਿਚ ਕੇ ਭੰਗ ਰਗੜਨ ਬੈਠ ਜਾਂਦੇ। ਕਦੇ ਘੋਟ ਘੋਟ ਸੁਰਮਾ ਬਣਾ ਦਿੰਦੇ ਤੇ ਕਦੇ ਦੋ ਸੱਟਾਂ ਵੀ ਨਾ ਵਜਦੀਆਂ। ਵਾਰੀ ਵਾਰੀ ਕੂੰਡੇ ਨੂੰ ਡੀਕਾਂ ਲਾਉਂਦੇ। ਕਦੇ ਕੋਈ ਸਾਰੀ ਓ ਚਾੜ੍ਹਨ ਦਾ ਯਤਨ ਕਰਦਾ। ਦੂਜੇ ਮਸਾਂ ਉਹਦੇ ਮੂੰਹ ਨਾਲੋਂ ਕੂੰਡੇ ਨੂੰ ਤੋੜਦੇ। ਲੜਦੇ ਝਗੜਦੇ ਪਰ ਜਦੋਂ ਵੀ ਭੋਰਾ ਨਸ਼ਾ ਚੜ੍ਹਦਾ ਉਨ੍ਹਾਂ ਦੇ ਗੁੱਸੇ ਗਿਲੇ ਦੂਰ ਹੋ ਜਾਂਦੇ। ਸ਼ਹਿਨਸ਼ਾਹਾਂ ਵਾਂਗ ਮਸਤੇ ਉਹ ਹਵਾਈ ਕਿਲੇ ਉਸਾਰਦੇ।

ਅਮਲੀਆਂ ਦੀ ਟੋਲੀ ਦੂਰ ਦੇ ਪਿੰਡਾਂ ਤਕ ਮਸ਼ਹੂਰ ਹੋ ਗਈ। ਕਦੇ ਕੋਈ ਪਿੰਡ ਆਉਂਦਾ ਛੱਪੜ ਵਲ ਗੇੜਾ ਜ਼ਰੂਰ ਮਾਰਦਾ। ਕੋਈ ਨਿਰਾਸ਼ ਵੀ ਨਾ ਪਰਤਦਾ। ਤਿੰਨਾਂ ਚੋਂ ਦੋ ਤਾਂ ਬੈਠੇ ਹੀ ਰਹਿੰਦੇ। ਤੀਜਾ ਜਾਂ ਤਾਂ ਅਫ਼ੀਮ ਲੈਣ ਗਿਆ ਹੁੰਦਾ ਜਾਂ ਫੇਰ ਘਰੋਂ ਛਿਤਰ ਖਾਣ। ਉਹ ਹਾਲੀਂ ਉੱਠ ਕੇ ਦੋ ਤਿੰਨ ਕਦਮ ਵੀ ਨਾ ਗਿਆ ਹੁੰਦਾ ਕਿ ਪਹਿਲੇ ਉਹਨੂੰ ਗਾਲਾਂ ਵੀ ਕੱਢਣ ਲੱਗ ਪੈਂਦੇ। ਕਈ ਵਾਰ ਲਿਟ ਜਾਂਦੇ ਤੇ ਲਿਟੇ ਰਹਿੰਦੇ। ਇਹ ਗੱਲ ਮਸ਼ਹੂਰ ਸੀ ਕਿ ਕਈ ਵਾਰ ਤਾਂ ਪਿੰਡ ਗਿਆ

ਅਮਲੀ ਕਈ ਕਈ ਦਿਨ ਨਾ ਪਰਤਦਾ। ਜਦੋਂ ਉਹ ਖਾਲੀ ਹੱਥ ਆਉਂਦਾ ਦੂਜੇ ਉਸ ਨੂੰ ਉੱਚੀ ਉੱਚੀ ਗਾਲਾਂ ਕਢਦੇ। ਤੀਜਾ ਅਪਰਾਧੀਆਂ ਵਾਂਗੂ ਨੀਵੀਂ ਪਾ ਲੈਂਦਾ। ਕਿੰਨਾ ਚਿਰ ਮਾਤਮ ਛਾਇਆ ਰਹਿੰਦਾ। ਆਪਣੇ ਜੂੰਆਂ ਨਾਲ ਭਰੇ ਸਿਰਾਂ ਨੂੰ ਖੁਰਕਦੇ, ਬੋਹੜ ਹੇਠ ਪਏ ਕੂੰਡੇ ਵਲ ਤਕਦੇ ਰਹਿੰਦੇ ਤੇ ਕਦੇ ਪਰਾਂ ਪਈਆਂ ਚਿਲਮਾਂ ਵਲ। ਜਦੋਂ ਪਿੰਡੋਂ ਕੋਈ ਨਿਰਾਸ ਮੁੜਦਾ ਉਹ ਚਿਲਮਾਂ ਪੀਂਦੇ। ਕਈ ਵਾਰ ਅੱਗ ਤੇ ਝਗੜ ਪੈਂਦੇ। ਬਿਨਾ ਚਿਲਮ ਪੀਤਿਆਂ ਹੀ ਬੈਠ ਜਾਂਦੇ।

ਹੁਣ ਅਫ਼ੀਮ ਖਾਧਿਆਂ ਨੂੰ ਉਨ੍ਹਾਂ ਨੂੰ ਦੋ ਦਿਨ ਬੀਤ ਗਏ ਸਨ। ਇਕ ਇਕ ਪਲ ਇਕ ਯੁਗ ਵਰਗਾ ਬੀਤ ਰਿਹਾ ਸੀ। ਬਿੰਦਰ ਦੀ ਨਤੀ ਵੇਚ ਕੇ ਵੱਟੇ ਪੈਸਿਆਂ ਵਿਚੋਂ ਬਚਦੀ ਚੁਆਨੀ ਦਾ ਲਿਆਂਦਾ ਸਾਰਾ ਤਮਾਖੂ ਵੀ ਉਨ੍ਹਾਂ ਸਾੜ ਲਿਆ ਸੀ। ਭੰਗ ਲੈਣ ਕੋਹਾਂ ਮੀਲ ਕੌਣ ਤੁਰੇ ? ਭੋਰਾ ਕਿਧਰੋਂ ਮਿਲੇ ਤਾਂ ਉਹ ਖੇਤ ਅਪੜਨ ਜਿੰਨੇ ਹੋਣ।

ਧੁੱਪ ਉਨ੍ਹਾਂ ਦੇ ਸਿਰਾਂ ਤੇ ਆ ਚੜੀ। ਬਿੰਦਰ ਦੇ ਪਿੰਡੇ ਤੇ ਖੁਰਕ ਹੋ ਰਹੀ ਸੀ। ਆਪਣਾ ਸਰੀਰ ਉਹ ਧਰਤੀ ਨਾਲ ਰਗੜ ਰਿਹਾ ਸੀ।

'ਬਈ ਬਾਨਿਆ ਮੇਰੇ ਭੌਰਾ ਖੁਰਕ ਕਰੀਂ। ਪਿੰਡਾ ਮਚੀ ਜਾਂਦੈ।'

'ਛਾਵੇਂ ਹੋ ਜਾ ਮੁਕਲਾਬਾ ਧਰਿਐ।'

'ਮੈਂ ਰਮਾਨ 'ਚ ਪਿਐਂ। ਭੋਰਾ ਹੋਣੀ ਲਵੇ ਬਾਈ ਬਣਕੇ।'

'ਮੈਥੋਂ ਨੀ ਕੁਝ ਹੁੰਦਾ। ਓ...ਓ।' ਬਾਨੇ ਨੇ ਉਬਾਸੀ ਲਈ।

'ਬਲਦੇਵ ਨੇ ਆਪਣੀ ਜੇਬ ਵਿਚ ਹੱਥ ਪਾਇਆ। ਪੋਟਲੀ ਕੱਢੀ ਤੇ ਪੋਟਲੀ ਚੋਂ ਡੱਬੀ। ਨਸਵਾਰ ਦੀ ਚੁਟਕੀ ਭਰ ਕੇ ਨੱਕ ਵਿਚ ਥੁਨਦਾ ਉਹ ਉਠ ਕੇ ਬੈਠ ਗਿਆ।

'ਸਾਲੇ ਮਰੇ ਪਏ ਨੇ। ਕਿਤੋਂ ਲਿਆ ਨਹੀਂ ਹੁੰਦੀ ਭੋਰਾ ?' ਬਲਦੇਵ ਨਾਲੇ ਕੁੜਨ ਲਗਿਆ ਤੇ ਨਾਲੇ ਦੂਜਿਆਂ ਨੂੰ ਧੂਹਣ ਲਗਿਆ।

'ਲਉ ਨਸਵਾਰ ਦੇਵਾਂ ਮੇਰੀ ਮਾਂ ਦੇ ਗਈ ਸੀ।'

'ਨਸਵਾਰ ਦੇ ਨਾਂ ਨਾਲ ਹੀ ਉਨ੍ਹਾਂ ਵਿਚ ਕਰੰਟ ਜਿਹਾ ਆ ਗਿਆ। ਬਿੰਦਰ ਨੇ ਪਏ ਪਏ ਹੀ ਚੁਟਕੀ ਭਰੀ।

'ਬਾਨਿਆ ਲਿਆ ਫੇਰ ਭਾਂਡਾ ਠੀਕਰ ਭਾਲ ਕੇ ਤੂੰ ਤਾਂ ਹਰਾਮ ਦੀਆਂ ਖਾਨੈ।'

'ਸਾਥੋਂ ਨਹੀਂ ਭਰਾਵਾ ਹੱਡ ਤੁੜਾਏ ਜਾਂਦੇ। ਹਾਏ ਮੇਰੇ ਪੁੜੇ...।'

'ਰੋਨਾ ਕਿਉਂ ਐ ਕੰਜਰਾ। ਬੈਠ ਚੁਪ ਕਰਕੇ।'

'ਤੇਰੀ ਬਿੰਦਰਾ ਬੁੜੀ ਨੂੰ ਕੀ ਹੋ ਗਿਆ ਉਏ। ਹੁਣ ਨੀ ਕਦੇ ਡੱਬੀ ਲੈ ਕੇ ਆਈ।

'ਕੰਜਰ ਦਾ ਕੋਈ ਗਲ ਪੈ ਗਿਆ ਹੋਉ...। ਖਾਲੀ ਡੱਬੀ ਤਾਂ ਲੈ ਗਈ ਸੀ।'

'ਅਗੇ ਸਾਡੀ ਬੁੜੀ ਦੇ ਜਾਂਦੀ ਸੀ। ਹੁਣ ਉਹਨੂੰ ਵੀ ਪਤਾ ਨੀ ਕੀ ਸੱਪ ਸੁੰਘ ਗਿਆ।'

'ਛੱਜੂ ਦੀ ਚਕੋ ਕਦੇ ਡੱਬੀ। ਵਲਾ ਵਧੀਆ ਦਿਨ ਲੰਘਣਗੇ।'

'ਕੀ ਪਤੈ ਸਾਲਾ ਕਿਥੇ ਰਖਦੈ।' ਬਲਦੇਵ ਦੀ ਕਮਰ ਵਿਚ ਦਰਦ ਉੱਠਿਆ ਤੇ ਉਹ ਲੰਬਾ ਪੈ ਗਿਆ।

ਬਲਦੇਵ ਹੁਣ ਤਾਂ ਤੂੰ ਹੀ ਕੰਮ ਆਏਂਗਾ ਬਈ। ਮਨਾ ਲੈ ਕਰਤਾਰੋ ਨੂੰ ਕਾਸੇ ਨੂੰ। ਤੇਰੀ ਤੀਵੀਂ ਵੀ ਨੀ ਤੇਰਾ ਕਹਿਣਾ ਮੰਨਦੀ ?'

'ਨਾ ਬਾਬਾ। ਹੁਣ ਤਾਂ ਡਰ ਲਗਦੈ। ਉਹ ਤਾਂ ਬਿਘਾੜੀ ਬਣੀ ਫਿਰਦੀ ਐ। ਹੋਰ ਤਾਂ ਕੀ ਮੇਰਾ ਮੁੰਡਾ ਸਹੁਰਾ ਕੋਹੜ ਕਿਰਲਾ ਜਾ ਉਹੀ ਨੀ ਮਾਨ। ਡਾਂਗ ਲੈ ਕੇ ਆਉਂਦੈ। ਕੋਈ ਹੋਰ ਗੱਲ ਕਰੋ।'

'ਚਲੋ ਫੇਰ ਛਜੂ ਕੋਲ ਚਲੋ। ਦਾਣਿਆਂ ਵੇਲੇ ਦੇ ਦਿਆਂਗੇ ਪੈਸੇ।'

'ਪਿੰਡ ਨੂੰ ਚਲੋ ਪਿੰਡ ਨੂੰ। ਕੀ ਐ ਕੁਸ ਹੱਥ ਲਗ ਜੇ। ਮੌਜਾਂ ਹੋ ਜਾਣਗੀਆਂ।'

'ਪਿੰਡ ਜਾਣ ਜਾਂ ਨਾਂ ਜਾਣ ਇਸ ਫੈਸਲੇ ਲਈ ਉਨ੍ਹਾਂ ਵਿਚ ਬਹਿਸ ਛਿੜ ਪਈ।

ਇਸ ਤਰ੍ਹਾਂ ਦੇ ਰਾਏ ਮਸ਼ਵਰੇ ਕਰਦੇ ਘੰਟਾ ਲੰਘਾ ਦਿੰਦੇ। ਜੇ ਕਦੇ ਤਿੰਨਾਂ ਦੀ ਸਹਿਮਤੀ ਹੋ ਜਾਂਦੀ 'ਚਲੋ' 'ਚਲੋ' ਕਰਦੇ ਤੁਰ ਪੈਂਦੇ। ਨਹੀਂ ਫੇਰ ਲੰਮੀਆਂ ਤਨ ਜਾਂਦੀਆਂ। ਜਦੋਂ ਜਾਣ ਲਗਦੇ ਕੋਈ ਆਪਣੇ ਲਿਬੜੇ ਚਾਦਰੇ ਦੀ ਬੁਕਲ ਮਾਰਦਾ, ਕੋਈ ਰਾਲਾਂ ਨਾਲ ਭਰੀ ਪੱਗ ਨੂੰ ਮੱਥੇ ਤੇ ਲਪੇਟਦਾ ਤੇ ਕੋਈ ਚਿਲਮ ਚੁੱਕ ਕੇ ਨੇਫੇ ਵਿਚ ਤੁਨ ਲੈਂਦਾ।

ਪਿੰਡ ਵੜਦਿਆਂ ਹੀ ਜਵਾਕ ਪਿਛੇ ਲਗ ਤੁਰਦੇ। 'ਅਮਲੀ' 'ਅਮਲੀ' ਕਰਦੇ ਉਨ੍ਹਾਂ ਦੇ ਅੱਗੇ ਪਿਛੇ ਤੁਰਦੇ ਰਹਿੰਦੇ। ਕੋਈ ਮੁੰਡਾ ਖੁੰਡਾ ਹੁੰਦਾ ਮਖੌਲ ਅਰੰਭ ਦਿੰਦਾ।

ਕੋਈ ਬਜ਼ੁਰਗ ਜਾਂ ਹਾਣੀ ਹੁੰਦਾ ਉਨ੍ਹਾਂ ਤੇ ਝੁਰਦਾ । ਉਨ੍ਹਾਂ ਦੇ ਫੌਲਾਦੀ ਸਰੀਰ ਇਉਂ ਖੁਰ ਜਾਣ ਤੇ ਉਹ ਰੀਂ ਰੀਂ ਕਰਦੇ ਤੇ ਮੱਥੇ ਉਤੇ ਹੱਥ ਮਾਰਦੇ ਅੱਗੇ ਲੰਘ ਜਾਂਦੇ ।

## 14

ਸੂਰਜ ਹਾਲੀਂ ਪੂਰੀ ਤਰ੍ਹਾਂ ਛਿਪਿਆ ਨਹੀਂ ਸੀ ਕਿ ਪੁਲਿਸ ਨਾਲ ਭਰੀ ਜੀਪ ਪਾਂ ਪਾਂ ਕਰਦੀ ਪਿੰਡ ਵਿਚ ਆ ਧਮਕੀ । ਚਾਰੋਂ ਪਾਸੇ ਸਨਾਟਾ ਛਾ ਗਿਆ । ਇਕ ਇਕ ਕਰਕੇ ਲੋਕ ਘਰੋਂ ਨਿਕਲਦੇ, ਉਦਾਸ ਉਦਾਸ ਕਦਮ ਪੁਟਦੇ ਅਮਲੀਆਂ ਦੇ ਛੱਪੜ ਵਲ ਤੁਰ ਪੈਂਦੇ ।

ਪੁਲੀਸ ਪਿੰਡ ਨੇ ਬੁਲਾਈ ਸੀ, ਫੇਰ ਵੀ ਪਿੰਡ ਵਿਚ ਉਦਾਸੀ ਸੀ । ਅਮਲੀਆਂ ਦੀਆਂ ਨਿਤ ਦੀਆਂ ਚੋਰੀਆਂ ਤੋਂ ਲੋਕ ਤੰਗ ਆ ਗਏ ਸਨ । ਉਨ੍ਹਾਂ ਬਥੇਰਾ ਕੁਟ ਮਾਰ ਕਰਕੇ ਤੇ ਸਮਝਾ ਬੁਝਾ ਕੇ ਦੇਖ ਲਿਆ ਸੀ । ਪਰ ਉਨ੍ਹਾਂ ਤੇ ਕੋਈ ਅਸਰ ਨਾ ਹੋਇਆ । ਨਿਤ ਦਿਹਾੜੇ ਉਹ ਸਰਦਾਰ ਕੋਲ ਸ਼ਕਾਇਤਾਂ ਲੈ ਲੈ ਜਾਂਦੇ । ਉਸ ਦਾ ਥਾਨੇ ਕਚਹਿਰੀਆਂ ਤਕ ਅਸਰ ਰਸੂਖ ਸੀ । ਜੇ ਕਿਧਰੇ ਚਾਰ ਦਿਨ ਹਵਾਲਾਤਾਂ ਦਿਖਾ ਲਿਆਵੇ ਤਾਂ ਸ਼ਾਇਦ ਉਹ ਸੁਧਰ ਜਾਣ ।

ਸਰਦਾਰ ਨੂੰ ਵੀ ਪਿੰਡ ਫਿਰਦਾ ਬਲਦੇਵ ਚੁਭਦਾ ਸੀ । ਇਕ ਦਿਨ ਸਰਦੇ ਤੁਰਦੇ ਘਰਾਂ ਨੂੰ ਉਹਨੇ ਸਦਿਆ । ਘੰਟਿਆਂ ਦੀ ਬਹਿਸ ਬਾਅਦ ਉਨ੍ਹਾਂ ਫੈਸਲਾ ਕੀਤਾ, ਜਦੋਂ ਵੀ ਚੋਰੀ ਕਰਦੇ ਫੜੇ ਜਾਣ ਪਹਿਲਾਂ ਖੂਬ ਮੁਰੰਮਤ ਹੋਵੇ । ਬੰਨ੍ਹ ਕੇ ਬਿਠਾ ਲਏ ਜਾਣ ਤੇ ਪਿਛੋਂ ਸਰਦਾਰ ਜਾਣੇ ਤੇ ਉਹਦਾ ਕੰਮ ।

ਇਸ ਫੈਸਲੇ ਤੋਂ ਅਗਲੇ ਦਿਨ ਹੀ ਉਹ ਮੇਵੇ ਦੀ ਬਾਲਟੀ ਚੁਕਦੇ ਫੜੇ ਗਏ । ਦੁਖੀ ਹੋਏ ਲੋਕਾਂ ਨੇ ਚੰਗੇ ਹੱਡ ਸੇਕੇ । ਸਰਦਾਰ ਦੀ ਚਿੱਠੀ ਲੈ ਕੇ ਮੇਵਾ ਫੇਰ ਸ਼ਹਿਰ ਤੁਰ ਗਿਆ ।

ਹੱਡ ਤੁੜਾਈ ਕੁਰਾਹ ਰਹੇ ਅਮਲੀਆਂ ਦੁਆਲੇ ਲੋਕਾਂ ਦਾ ਇਕੱਠ ਬਝ ਗਿਆ । ਅੱਧ-ਬੇਹੋਸ਼ੀ ਵਿਚ ਅਮਲੀਆਂ ਦੀਆਂ ਅੱਖਾਂ ਕਦੇ ਖੁਲ੍ਹਦੀਆਂ ਤੇ ਕਦੇ ਮਿਚ ਜਾਂਦੀਆਂ । ਕੀ ਹੋ ਰਿਹੈ ਉਨ੍ਹਾਂ ਨੂੰ ਕੁਝ ਸਮਝ ਨਹੀਂ ਸੀ ਆ ਰਹੀ ।

ਸਰਦਾਰ ਨੂੰ ਮੂਹਰਲੀ ਸੀਟ ਤੇ ਬਿਠਾਈ ਜੀਪ ਅਮਲੀਆਂ ਕੋਲੇ ਆ ਖੜੀ। ਜਣੇ ਭਰ ਭਰ ਸਰਦਾਰ ਦੇ ਮੁਜ਼ਾਰਿਆਂ ਨੇ ਉਹਨਾਂ ਨੂੰ ਜੀਪ ਵਿਚ ਸੁਟ ਦਿੱਤਾ।

'ਕਿਧਰ ਲਿਜਾਂਦੇ ਨੇ ਸਾਨੂੰ ? ਅਸੀਂ ਕੀ ਕਸੂਰ ਕੀਤੇ ਸਰਦਾਰਾ ?' ਬਿੰਦਰ ਨੇ ਆਪਣਾ ਸਿਰ ਥੋੜਾ ਜਿਹਾ ਉਤਾਂਹ ਚੁਕ ਕੇ ਪੁਛਿਆ।

'ਅਫ਼ੀਮ ਦੇ ਘਰੇ। ਬੜੇ ਗਫੇ ਮਿਲਣ ਗੇ। ਚੋਰੀ ਕਰਨ ਦੀ ਲੋੜ ਨਹੀਂ ਪੈਣੀ।' ਸਰਦਾਰ ਮੁਸਕ੍ਰਾਇਆ।

'ਭੀੜ ਨੂੰ ਧਕੇ ਮਾਰਦੀ ਬਿੰਦਰ ਦੀ ਮਾਂ ਜੀਪ ਅਗੇ ਆ ਖੜੀ ਤੇ ਉੱਚੀ ਉੱਚੀ ਧਾਹਾਂ ਮਾਰਦੀ ਪਿੱਟਣ ਲੱਗ ਪਈ।

'ਆ ਜਾਣਗੇ ਦੋ ਦਿਨਾਂ ਨੂੰ। ਮੌਤ ਤਾਂ ਨੀ ਪੈਂਦੀ। ਅਗੋਂ ਤੋਂ ਸੁਧਰ ਜਾਣਗੇ ਤੇਰੇ ਲਾਡਲੇ।' ਜੰਗੀਰ ਨੇ ਬਾਂਹ ਫੜ ਕੇ ਬੁੱਢੀ ਨੂੰ ਪਰੇ ਘੜੀਸਨ ਦਾ ਯਤਨ ਕੀਤਾ।

'ਇਹ ਤਾਂ ਪਹਿਲਾਂ ਹੀ ਮਰੇ ਪਏ ਨੇ। ਇਨ੍ਹਾਂ ਵਿਚ ਕਿਥੇ ਦਮ ਐ। ਛਡਾ ਦੇ ਸਰਦਾਰਾ...' ਸਟਾਰਟ ਹੋਈ ਜੀਪ ਨੂੰ ਦੇਖ ਕੇ ਬਾਨੇ ਦੇ ਪਿਓ ਦੀ ਭੁੱਬ ਨਿਕਲ ਗਈ। ਆਪਣੀ ਮੈਲੀ ਪੱਗ ਲਾਹ ਕੇ ਉਹਨੇ ਸਰਦਾਰ ਦੇ ਪੈਰੀਂ ਰੱਖ ਦਿਤੀ।

'ਫਿਕਰ ਨਾ ਕਰ ਛਡਾ ਲਿਆਊਂ।' ਸਰਦਾਰ ਨੇ ਉਹਦੀ ਪਿੱਠ ਥਾਪੜੀ।

ਸਰਦਾਰ ਜਿਸ ਲਈ ਵਿਆਕੁਲ ਸੀ, ਉਹ ਚਿਹਰਾ ਕਿਧਰੇ ਵੀ ਨਜ਼ਰ ਨਹੀਂ ਸੀ ਆ ਰਿਹਾ। ਉਸ ਦਾ ਖਿਆਲ ਸੀ ਕਰਤਾਰੋ ਉਹਦੇ ਪੈਰੀਂ ਚੁੰਨੀ ਧਰੇਗੀ ਤੇ ਉਹ ਇਕੋ ਠੇਡੇ ਨਾਲ ਹਵਾ ਵਿਚ ਉਡਾ ਦੇਵੇਗਾ। ਪਰ ਇੰਜ ਨਹੀਂ ਹੋਇਆ। ਉਹਦੀਆਂ ਨਿਗਾਹਾਂ ਘੁੰਮ ਰਹੀਆਂ ਸਨ। ਪਰ੍ਹਾਂ ਤਕ ਜਿਥੇ ਬਲਦੇਵ ਦੀ ਮਾਂ ਨੂੰ ਉਹਦਾ ਅਠਾਂ ਦਸਾਂ ਸਾਲਾਂ ਦਾ ਪੋਤਾ ਧੂਹੀ ਆਉਂਦਾ ਸੀ। ਸਰਦਾਰ ਨੂੰ ਚਿੜ ਚੜ੍ਹੀ ਤੇ ਉਹਨੇ ਜੀਪ ਸਟਾਰਟ ਕਰਨ ਦਾ ਇਸ਼ਾਰਾ ਕੀਤਾ।

ਭੀੜ ਚੀਰਦੀ ਜੀਪ ਥੋੜਾ ਥੋੜਾ ਖਿਸਕਨ ਲਗੀ। ਤੁਰਦੀ ਜੀਪ ਦੇਖ ਕੇ ਮੁੰਡੇ ਨੇ ਬੁੱਢੀ ਦਾ ਹੱਥ ਛਡਿਆ ਤੇ ਸਿੱਧਾ ਜੀਪ 'ਚ ਜਾ ਚੜ੍ਹਿਆ।

'ਕਿਥੇ ਜਾਨੈ ਬਾਪੂ ?' ਬਲਦੇਵ ਨੂੰ ਉਹ ਧੂਹ ਕੇ ਜੀਪ ਵਿਚੋਂ ਲਾਹੁਣ ਦਾ ਯਤਨ ਕਰ ਰਿਹਾ ਸੀ। ਇਸ ਤੋਂ ਪਹਿਲਾਂ ਕੁਝ ਹੁੰਦਾ, ਇਕ ਸਿਪਾਹੀ ਨੇ ਬਾਹੋਂ ਫੜ ਕੇ ਉਹਨੂੰ ਹੇਠਾਂ ਲਾਹ ਦਿੱਤਾ।

'ਚਲਿਐ ਸੌਹਰਿਆਂ ਨੂੰ ।'

ਲੱਤਾਂ ਬਾਹਾਂ ਮਾਰਦਾ ਮੁੰਡਾ ਫੇਰ ਜੀਪ ਵਿਚ ਚੜ੍ਹਨ ਲਗਿਆ। ਪਰ ਇਸ ਵਾਰ ਉਹਦੇ ਕਰਾਰਾ ਥੱਪੜ ਪਿਆ ਤੇ ਉਹ ਮੂੰਹ ਸੇਕਦਾ ਪਿਛਾਂਹ ਹਟ ਗਿਆ।

ਥਾਨੇ ਦਾ ਪਿਓ ਜਿਥੋਂ ਤਕ ਜੀਪ ਨਾਲ ਜਾ ਸਕਦਾ ਸੀ, ਗਿਆ।

'ਤੂੰ ਮੁੜ ਜਾ ਜਰਨੈਲ ਸਿਆਂ। ਮੈਂ ਲਿਆਊਂ ਦੋ ਦਿਨਾਂ ਨੂੰ।' ਤੇ ਜੀਪ ਫੁਰਨ ਦੇ ਕੇ ਅਗਾਂਹ ਲੰਘ ਗਈ।

ਕਈ ਦਿਨ ਲੋਕ ਅਮਲੀਆਂ ਨੂੰ ਉਡੀਕਦੇ ਰਹੇ। ਇਕ ਦੋ ਵਾਰ ਥਾਨੇ ਵੀ ਗਏ, ਪਰ ਕੋਈ ਉਘ ਸੁਘ ਨਾ ਮਿਲੀ। ਕਰਤਾਰੋ ਵੀ ਇਕ ਦੋ ਵਾਰ ਸ਼ਹਿਰ ਗਈ। ਪਰ ਜਿਹੜੀ ਥਾਨੇ ਵਾਲਿਆਂ ਉਹਦੇ ਨਾਲ ਕੀਤੀ ਮੁੜ ਉਧਰ ਜਾਣ ਨੂੰ ਉਹਦਾ ਦਿਲ ਨਾ ਕੀਤਾ।

ਜਿਉਂ ਜਿਉਂ ਦਿਨ ਲੰਘਦੇ ਗਏ ਉਹਦਾ ਮਨ ਉਖੜਦਾ ਗਿਆ। ਬੁੱਢੀ ਦਾ ਵਰਲਾਪ ਉਹਨੂੰ ਹੋਰ ਵੀ ਉਦਾਸ ਕਰ ਦਿੰਦਾ।

'ਕਰਤਾਰੋ ਸਰਦਾਰ ਤੋਂ ਲਿਆ ਪਤਾ। ਉਹਦੀ ਮਿੰਨਤ ਕਰ ਜਾ ਕੇ।' ਆਥਨ ਉਗਨ ਬੁੱਢੀ ਉਹਦੇ ਹਾੜੇ ਕਢਦੀ। ਪਰ ਉਹ ਸਰਦਾਰ ਕੋਲੇ ਜਾਵੇ ਤਾਂ ਕਿਹੜੇ ਮੂੰਹ। ਜਦੋਂ ਉਹ ਬਹੁਤ ਉਦਾਸ ਹੁੰਦੀ ਜੈਲੇ ਦੀ ਬਾਂਹ ਫੜਦੀ ਤੇ ਸਰਦਾਰ ਵਲ ਘਲ ਦਿੰਦੀ।

ਉਹ ਹਰ ਵਾਰ ਇਕੋ ਜਵਾਬ ਲਿਆ ਕੇ ਦਿੰਦਾ :

'ਸਰਦਾਰ ਆਖਦੇ ਜਾਊਂ ਸ਼ਹਿਰ। ਆਪਣੀ ਬੇਬੇ ਨੂੰ ਭੇਜੀਂ।'

ਪਰ ਕਰਤਾਰੋ ਕਦੇ ਵੀ ਨਾ ਗਈ। ਕਦੇ ਬਿੰਦਰ ਜਾਂ ਥਾਨੇ ਦੇ ਘਰੇ ਜਾਂਦੀ। ਬੁਢੀਆਂ ਕੋਲੇ ਬੈਠ ਕੇ ਰੋਂਦੀ ਤੇ ਹੌਲੀ ਹੋ ਕੇ ਮੁੜ ਆਉਂਦੀ। ਬਣਦਾ ਕੁਝ ਨਾ।

ਫੇਰ ਇਕ ਦਿਨ ਕਿਸੇ ਨੇ ਆ ਕੇ ਦੱਸਿਆ ਅਮਲੀ ਗੁਮ ਸਨ। ਨਾ ਉਹ ਥਾਨੇ ਰਖੇ ਗਏ ਸਨ ਤੇ ਨਾ ਜੇਲ ਭੇਜੇ ਗਏ ਸਨ।

ਕਰਤਾਰੋ ਉਸ ਦਿਨ ਰੱਜ ਕੇ ਰੋਈ। ਕਈਆਂ ਸਾਲਾਂ ਦੀ ਭੜਾਸ ਕੱਢੀ। ਰੋ ਰੋ ਜਦੋਂ ਹੰਭ ਗਈ ਸਿਰ ਤੇ ਚੁੰਨੀ ਧਰ ਕੇ ਹਵੇਲੀ ਨੂੰ ਤੁਰ ਪਈ।

ਚਮਕਦੀ ਧੁੱਪ ਵਿਚ ਬੈਠਾ ਸਰਦਾਰ ਮਾਲਸ਼ ਕਰਾ ਰਿਹਾ ਸੀ। ਕਰਤਾਰੋ ਨੇ ਘੁੰਡ ਨੀਵਾਂ ਕਰ ਲਿਆ। ਸਤਿ ਸ੍ਰੀ ਅਕਾਲ ਬੁਲਾਈ ਤੇ ਹੇਠਾਂ ਬੈਠ ਗਈ। ਪਹਿਲਾਂ

ਜੀ ਭਰਕੇ ਰੋਈ ਤੇ ਫੇਰ ਹਉਕੇ ਭਰਦੀ ਰਹੀ।

'ਸੁਣਿਐ ਜੀ ਅਸਲੀ...' ਉਹ ਫੇਰ ਫਿਸ ਪਈ।

'ਆਹੋ ਮੈਂ ਗਿਆ ਸੀ ਥਾਨੇ। ਉਹ ਤਾਂ ਆਖਦੇ ਸੀ ਅਸੀਂ ਅਗਲੇ ਦਿਨ ਹੀ ਛੱਡ ਦਿੱਤੇ ਸੀ। ਉਨ੍ਹਾਂ ਕਰਾਉਣਾ ਵੀ ਕੀ ਸੀ। ਕੀ ਪਤੈ ਸੌਹਰੇ ਕਿਧਰ ਤੁਰ ਗਏ। ਸਰਦਾਰ ਵਿਅੰਗ ਨਾਲ ਮੁਸਕ੍ਰਾਉਣ ਲਗਿਆ।

'ਤੁਸੀਂ ਪਤਾ ਜ਼ਰੂਰ ਕਰੋ। ਉਨ੍ਹਾਂ ਨੇ ਕਿਤੇ ਭੇਜਿਆ ਹੋਣੈ। ਛਡਿਆ ਹੁੰਦਾ ਘਰੇ ਆਉਂਦਾ।'

'ਅਮਲੀਆਂ ਦਾ ਕੀ ਪਤੈ। ਰੱਬੀ ਲੋਕ ਹੁੰਦੇ ਨੇ। ਜਿਧਰ ਮੂੰਹ ਹੋ ਗਿਆ ਤੁਰ ਗਏ। ਉਨ੍ਹਾਂ ਨੂੰ ਘਰਾਂ ਨਾਲ ਮੋਹ ਨਹੀਂ ਰਹਿੰਦਾ। ਤੂੰ ਛੱਡ ਉਹਦਾ ਖਹਿੜਾ। ਤੈਨੂੰ ਕੋਈ ਘਾਟੈ। ਤੂੰ ਨੌਜਵਾਨ ਐਂ ਤੇ ਅੰਤਾਂ ਦੀ ਸੋਹਣੀ।'

'ਅਮਲੀ ਉਮਲੀ ਘਰ ਦਾ ਆਦਮੀ ਤਾਂ ਸੀ...' ਕਰਤਾਰੋ ਦੀਆਂ ਅੱਖਾਂ ਫੇਰ ਭਰ ਆਈਆਂ।

'ਤੈਨੂੰ ਕਿਹੈ ਛੱਡ ਉਹਦਾ ਖਹਿੜਾ। ਹਵੇਲੀ ਖੁਲੀ ਐ। ਮੌਜਾਂ ਮਾਣ। ਮੁੰਡਾ ਤੇਰਾ ਬਾਹਵਾ ਹੋ ਗਿਆ। ਪਾਲੀ ਰਲਾ ਦੇ ਇਹਨੂੰ।'

'ਉਹ ਤਾਂ ਜੀ ਹੋ ਜੂ। ਪਹਿਲਾਂ ਅਮਲੀ ਦਾ ਤਾਂ ਕਰੋ ਪਤਾ।'

'ਕਿਥੇ ਫਿਰਦੀ ਐਂ ਗੰਦ ਪਿਛੇ। ਆਪਣੀ ਸੋਨੇ ਵਰਗੀ ਦੇਹ ਨਾ ਰੋਲ। ਉਹਨੇ ਤਾਂ ਨਾ ਤੇਰੇ ਜਵਾਕ ਪਾਲਨੇ ਨੇ, ਨਾ ਤੇਰਾ ਘਰ ਪੂਰ ਕਰਨੈ। ਹੁਣ ਤਾਂ ਤੈਨੂੰ ਕਿਸੇ ਜਵਾਨ ਬੰਦੇ ਦਾ ਲੜ ਫੜਨਾ ਚਾਹੀਦੈ।

ਸਰਦਾਰ ਊਟ ਪਟਾਂਗ ਬੋਲਦਾ ਰਿਹਾ। ਕਰਤਾਰੋ ਸਬਰ ਦਾ ਘੁਟ ਭਰਕੇ ਸੁਣਦੀ ਰਹੀ। ਸਰਦਾਰ ਜਦੋਂ ਨਾ ਹੀ ਚੁਪ ਕਰਿਆ, ਉਹ ਉਠ ਕੇ ਤੁਰ ਪਈ।

ਘਰ ਆ ਕੇ ਉਹਦਾ ਦਿਲ ਨਾ ਲਗਿਆ। ਦੋਨੋਂ ਜਵਾਕ ਡਰੇ ਸਹਿਮੇ ਉਹਦੇ ਸਰੀਰ ਨਾਲ ਚੰਬੜੇ ਬਿਟਰ ਬਿਟਰ ਦੇਖਦੇ ਰਹੇ। ਕਰਤਾਰੋ ਉਨ੍ਹਾਂ ਨੂੰ ਹਿਕ ਨਾਲ ਲਾਈ ਸਾਰਾ ਦਿਨ ਰੋਂਦੀ ਰਹੀ।

## 15

ਅਮਲੀਆਂ ਦੇ ਗੁੰਮ ਹੋਣ ਨਾਲ ਕਈਆਂ ਦੇ ਘਰ ਘਿਉ ਦੇ ਦੀਵੇ ਬਲੇ। ਵਰ੍ਹਿਆਂ ਤੋਂ ਵਿਆਹ ਦੀਆਂ ਆਸਾਂ ਮੁਕਾਈ ਕਈ ਛੜਿਆਂ ਨੇ ਕਰਤਾਰੋ ਤੇ ਹੱਥ ਅਜ਼ਮਾਉਣ ਲਈ ਕੰਨ ਚੁਕ ਲਏ। ਆਥਨ ਉਗਨ ਕਰਤਾਰੋ ਦਾ ਰਾਹ ਘੇਰਦੇ ਤੇ ਤੇ ਆਪਣੇ ਡੋਰੇ ਸੁਟਣ ਦੇ ਯਤਨ ਕਰਦੇ।

ਸਭ ਤੋਂ ਪਹਿਲਾਂ ਉਹਦਾ ਵਾਹ ਸਰਦਾਰ ਦੇ ਵਿਗਾੜੇ ਜੰਗੀਰ ਨਾਲ ਪਿਆ। ਥਾਥੀਆਂ ਪੱਥਦੀ ਕਰਤਾਰੋ ਕੋਲੇ ਉਹ ਇਉਂ ਆ ਬੈਠਿਆ ਜਿਵੇਂ ਸਦੀਆਂ ਤੋਂ ਰਿਸ਼ਤਾ ਹੋਵੇ।

'ਮੈਨੂੰ ਦੇਖਕੇ ਚੰਨ ਵਰਗਾ ਮੁਖੜਾ ਕਿਉਂ ਢੱਕ ਲਿਆ। ਅਸੀਂ ਤਾਂ ਤੇਰੇ ਦਿਉਰਾਂ ਅਰਗੇ ਆਂ।'

ਜੰਗੀਰ ਦੀ ਅਵਾਜ਼ ਨਾਲ ਕਰਤਾਰੋ ਇਕ ਦਮ ਤ੍ਰਭਕ ਪਈ। ਉਸ ਦਾ ਇਕ ਇਕ ਸ਼ਬਦ ਕਰਤਾਰੋ ਦੇ ਸੂਲਾਂ ਵਾਂਗ ਚੁਭਨ ਲਗਿਆ। ਅਗੇ ਕੀ ਕਰੇ ਸੁੰਨ ਹੋਈ ਕਰਤਾਰੋ ਨੂੰ ਸਮਝ ਨਹੀਂ ਸੀ ਆ ਰਹੀ। ਪਾਥੀਆਂ ਪਥਦੇ ਉਹਦੇ ਹੱਥ ਹੋਰ ਵੀ ਤੇਜ਼ ਹੋ ਗਏ।

'ਮੈਂ ਆਖਿਆ ਦਿਖਾ ਤਾਂ ਮੂੰਹ ਜਰਾ। ਕਦੇ ਤਾਂ ਦਰਸ਼ ਦਿਖਾ ਦੇ ਯਾਰਾਂ ਨੂੰ।' ਕਰਤਾਰੋ ਦੀ ਚੁਪ ਨੇ ਉਹਦਾ ਹੌਂਸਲਾ ਵਧਾਇਆ। ਅੱਗੇ ਵਧਕੇ ਜੰਗੀਰ ਨੇ ਪੱਲੇ ਨੂੰ ਹੱਥ ਪਾ ਲਿਆ।

'ਪਰਾਂ ਮਰ! ਤੇਰੀਆਂ ਧੀਆਂ ਦੀ ਉਮਰ ਦੀ ਆਂ। ਸ਼ਰਮ ਕਰ ਨਿਪੁਤਿਆ ਸ਼ਰਮ...' ਗੋਹੇ ਨਾਲ ਲਿਬੜੇ ਹੱਥਾਂ ਨਾਲ ਪੱਲਾ ਬਚਾਉਂਦੀ ਕਰਤਾਰੋ ਬੁੜਬੁੜਾਈ। ਅਚਾਨਕ ਪਏ ਧੱਕੇ ਨਾਲ, ਪੈਰਾਂ ਭਾਰ ਬੈਠਾ ਜੰਗੀਰ ਹੇਠਾਂ ਡਿੱਗ ਪਿਆ।

ਕਮਾਲ ਐ ਤੇਰੇ ਕੰਨੀਉਂ ਵੀ। ਹੋਰ ਕੋਈ ਗੱਲ ਏ ਨੀ।' ਜੰਗੀਰ ਕਰਤਾਰੋ ਦੇ ਹੋਰ ਕੋਲ ਹੋ ਗਿਆ। ਆਲੇ ਦੁਆਲੇ ਦੇਖਿਆ ਸ਼ਾਇਦ ਕਿਸੇ ਨੂੰ ਦੇਖਕੇ ਨਾ ਡਰ ਗਈ ਹੋਵੇ। ਪਰ ਚਾਰੋਂ ਪਾਸੇ ਸੁੰਨ ਸਾਨ ਸੀ।

'ਘਬਰਾ ਨਾ। ਇਥੇ ਕੋਈ ਨੀ ਦੇਖਣ ਵਾਲਾ। ਤੂੰ ਏਂ ਜਾਂ ਮੈਂ ਆਂ। ਤੈਨੂੰ ਡਰ ਵੀ ਕੀਹਦੇ ਹੁਣ। ਬੁੜੀ ਤਾਂ ਉਂਝ ਏ ਪਾਗਲ ਹੋਈ ਫਿਰਦੀ ਐ। ਚੱਲ ਕਿਤੇ ਨਿਕਲ ਚਲੀਏ। ਸਹੁੰ ਗੁਰੂ ਦੀ ਤੇਰੇ ਤੇ ਬਲਾ ਤਰਸ ਆਉਂਦੈ। ਤੂੰ ਦੇਖਿਆ ਵੀ ਕੀ ਐ ...। ਆ ਉਮਰ ਕੋਈ ਪਾਥੀਆਂ ਪੱਥਨ ਦੀ ਐ। ਇਹ ਤਾਂ ਐਸ਼ ਕਰਨ ਦੀ ਉਮਰ ਐ।'

'ਤੇਰੇ ਨੂੰਹਾਂ ਪੋਤਰੇ ਘਰੇ ਨੇ ਕੁਝ ਸੰਚ ਕੇ ਤਾਂ ਭੌਂਕ। ਆਪਣੀ ਇਜ਼ਤ ਨਾ ਲਹਾ ਬਹੀਂ।' ਕਰਤਾਰੋ ਦਾ ਚਿਹਰਾ ਸੂਹਾ ਹੋ ਗਿਆ। ਇਹੋ ਜਿਹੀਆਂ ਗੱਲਾਂ ਉਸ ਲਸੀ ਨਵੀਆਂ ਨਹੀਂ ਸਨ। ਇਹੋ ਜਿਹੇ ਕਈਆਂ ਨੂੰ ਤਾਂ ਉਸ ਨੇ ਉਦੋਂ ਚਨੇ ਚਬਾਏ ਸਨ ਜਦੋਂ ਉਹ ਪੰਦਰਾਂ ਵਰ੍ਹਿਆਂ ਦੀ ਸੀ। ਹੁਣ ਤਾਂ ਉਹ ਪੂਰੀ ਔਰਤ ਸੀ। ਜ਼ਿੰਦਗੀ ਦੇ ਹੋਰ ਵੀ ਹਜ਼ਾਰਾਂ ਉਤਰਾ ਚੜ੍ਹਾ ਉਹਨੇ ਕੁੜੀ ਤੋਂ ਔਰਤ ਬਨਣ ਤੱਕ ਦੇਖ ਲਏ ਸਨ।

ਜੰਗੀਰ ਨਿੰਮੋਝੂਣਾ ਜਿਹਾ ਹੋ ਗਿਆ। ਅਗਾਂਹ ਕੀ ਕਰੇ ਉਸਨੂੰ ਕੁਝ ਨਾ ਸੁਝਿਆ ਉਹ ਮੂੰਹ ਆਈਆਂ ਆਖਣ ਲਗਿਆ, 'ਆਪਾਂ ਨੂੰ ਕਿਹੜਾ ਕਾਹਲ ਐ। ਸੋਚ ਲਈਂ...। ਜੀਤੇ ਦੀ ਬੇਬੇ ਮਰੀ ਨੂੰ ਤਾਂ ਪੰਦਰਾਂ ਵਰ੍ਹੇ ਹੋ ਗਏ। ਮੈਂ ਕਿਹੜਾ ਬੁੜਾ ਹੋ ਗਿਆ। ਜ਼ਮੀਨ ਆਪਣੇ ਕੋਲ ਬਥੇਰੀ ਐ। ਬਲਾ ਵਧੀਆ ਦਿਨ ਲੰਘਣਗੇ। ਆਖੇਂਗੀ ਆਥਨ ਨੂੰ ਨਾਉਂ ਲੁਆ ਦੂੰ। ਜਵਾਕਾਂ ਦੀ ਕੋਈ ਪਰਵਾਹ ਨੀ। ਆਪਣਿਆਂ ਨਾਲੋਂ ਵਧ ਰਖੂੰ।'

ਕਰਤਾਰੋ ਕੰਮ ਨੂੰ ਵਿਚਾਲੇ ਛੱਡ ਕੇ ਉੱਠੀ। ਗੱਲ ਅਗੇ ਵਧੇ ਉਹਦਾ ਦਿਲ ਨਹੀਂ ਸੀ। ਬੇ-ਸੁਧ ਜਿਹੀ ਨਲਕੇ ਤੱਕ ਅਪੜੀ, ਹੱਥ ਧੋਤੇ ਤੇ ਲੰਬੀਆਂ ਪੰਲਾਘਾਂ ਭਰਦੀ ਬਾੜੇ ਵਿਚੋਂ ਬਾਹਰ ਨਿਕਲ ਗਈ।

'ਕੀ ਕਰਤਾਰੋ ਸੱਚੀਂ ਨਾਂਹ ਕਰ ਗਈ ? ਜਾਂ ਮੈਨੂੰ ਪਰਖ ਰਹੀ ਐ ?...ਹਾਲੇ ਗੁਸੇ 'ਚ ਐ। ਮੈਂ ਵੀ ਮੂਰਖ ਈ ਆਂ। ਇਉਂ ਵੀ ਕਦੇ ਗੱਲ ਕਰੀਦੀ ਐ। ਜਦੋਂ ਠੰਡੀ ਹੋਊ ਫੇਰ ਗਲ ਕਰੂੰ। ਨਾਲੇ ਸੂਟ ਸਾਟ ਲਿਆਵਾਂ ਉਹਦੇ ਲਈ।' ਬਾੜੇ ਵਿਚ ਬੈਠਾ ਜੰਗੀਰ ਆਪਣੇ ਖਿਆਲ ਦੜਾਉਂਦਾ ਰਿਹਾ।

ਜੰਗੀਰ ਨੇ ਹਾਲੇ ਚੰਗੀ ਤਰ੍ਹਾਂ ਪਿਛਾ ਨਹੀਂ ਸੀ ਛੱਡਿਆ ਬੰਤਾ ਪਿਛੇ ਪੈ ਗਿਆ। ਪਤਾ ਨਹੀਂ ਕਿਧਰੋਂ ਸੂਹ ਲਗਦੀ ਜਦੋਂ ਕਿਧਰੇ ਕਰਤਾਰੋ ਇਕੱਲੀ ਨਿਕਲਦੀ

ਉਹਨੂੰ ਜਵਾਕਾਂ ਵਾਂਗ ਆ ਘੇਰਦਾ। ਜਿਵੇਂ ਹੋਰ ਕੋਈ ਕੰਮ ਏ ਨਾ ਹੋਵੇ।

'ਸੋਹਣੀਏ ਇਨਾਂ ਨਾ ਭਰਿਆ ਕਰ। ਨਾਜਕ ਜੀ ਤਾਂ ਹੈਗੀ। ਲਿਆ ਮੈਂ ਚੁਕਾਵਾਂ।' ਮਿੱਟੀ ਲੈਣ ਗਈ ਕਰਤਾਰੋ ਨੂੰ ਉਹ ਇਕ ਦਿਨ ਟੋਬੇ ਤੇ ਮਿਲਿਆ। ਨਾਂ ਨਾਂ ਕਰਦੀ ਤੋਂ ਵੀ ਉਹਨੇ ਬੱਠਲ ਚੁੱਕ ਉਹਦੇ ਸਿਰ ਤੇ ਧਰ ਦਿੱਤਾ ਤੇ ਮਟਕ ਨਾਲ ਉਹਦੇ ਬਰਾਬਰ ਹੋ ਗਿਆ।

'ਕਰਤਾਰੋ ਅਮਲੀ ਤਾਂ ਸੁਣਿਐ ਮਰ ਗਿਆ ਕਿਧਰੇ। ਕੀ ਸੋਚਿਆ ਤੂੰ ਹੁਣ ਫੇਰ। ਕੱਲ ਅੰਬੋ ਨੇ ਦੱਸਿਆ ਸੀ ਮੈਨੂੰ ਤਾਂ। ਕੋਈ ਉਪਰਾਲਾ ਤਾਂ ਤੈਨੂੰ ਕਰਨਾ ਪਊ। ਪਹਾੜ ਜਿਡੀ ਉਮਰ ਐ ਕਿਵੇਂ ਲੰਘੂ। ਮੈਂ ਵੀ ਸੋਚਿਆ ਕੀ ਬਣੂ ਵਿਚਾਰੀ ਦਾ। ਅੰਬੋ ਨੂੰ ਵੀ ਸਮਝਾਇਆ ਸੀ ਮੈਂ। ਸੈਦ ਗੱਲ ਕੀਤੀ ਹੋਵੇ...। ਜੇ ਤੇਰੀ ਮਰਜ਼ੀ ਐ ਤਾਂ ਮੈਂ...'

ਇਹੋ ਜਿਹੀਆਂ ਗੱਲਾਂ ਸੁਣ ਸੁਣ ਕਰਤਾਰੋ ਅਕ ਗਈ ਸੀ। ਬੰਤ ਦੀਆਂ ਇਨ੍ਹਾਂ ਮਿੱਠੀਆਂ ਮਿੱਠੀਆਂ ਤੋਂ ਉਹਨੂੰ ਹੋਰ ਵੀ ਚਿੜ ਚੜ ਗਈ।

'ਚੁਪ ਕਰਕੇ ਤੁਰਦਾ ਹੋ। ਦਾੜ੍ਹੀ ਪਟ ਕੇ ਹੱਥ ਫੜਾ ਦਿਊਂ। ਕਦੇ ਮੂੰਹ ਦੇਖਿਐ। ਸਾਰੀ ਦਾੜ੍ਹੀ ਚਿੱਟੀ ਹੋਈ ਪਈ ਐ। ਸ਼ਰਮ ਨਹੀਂ ਆਉਂਦੀ ਵਿਆਹ ਦੀਆਂ ਗੱਲਾਂ ਕਰਦੇ ਨੂੰ।'

'ਲੈ ਤੂੰ ਤਾਂ ਸਮਝੀ ਨੀ। ਇਹ ਤਾਂ ਜੇ ਤੇਰੀ ਰਜ਼ਾਮੰਦੀ ਐ ਤਾਂ ਐ। ਮੈਂ ਤਾਂ ਪਹਿਲਾਂ ਹੀ ਫਿਰਦਾ ਸੀ, ਪਰ ਸਰਦਾਰ ਨੇ ਪੱਟੀ ਨਾ ਬਨਣ ਦਿਤੀ। ਕਾਹਨੂੰ ਤੇਰਾ ਬਲਦੇਵ ਨਾਲ ਬਾਹ ਪੈਂਦਾ ਕਾਹਨੂੰ ਆ ਦਿਨ ਆਉਂਦੇ। ਪਰ ਮੇਰੇ ਮਨ ਨੇ ਆਖਿਆ, ਜੇ ਕਰਤਾਰੋ ਨਾਲ ਇੰਨਾ ਏ ਮੋਹ ਐ ਫੇਰ ਉਹਦਾ ਕੀ ਘਸ ਗਿਆ। ਦੇਖ ਕਰਤਾਰੋ...।'

'ਮੈਂ ਆਖਿਆ ਜੇ ਭਲੀ ਚਾਹੁੰਣੈ ਚੁਪ ਕਰਕੇ ਤੁਰ ਜਾ। ਨਹੀਂ ਤਾਂ ਮੈਂ ਜੁੱਤੀ ਲਾਹ ਲਈ ਆਪੇ ਸੁਰਤ ਆ ਜੂ।'

ਗੁੱਸੇ ਨਾਲ ਕੰਬ ਰਹੀ ਕਰਤਾਰੋ ਨੂੰ ਦੇਖ ਕੇ ਬੰਤ ਇਕ ਦਮ ਉਦਾਸ ਹੋ ਗਿਆ। ਅਸਾਨੀ ਨਾਲ ਕਾਬੂ ਨਾ ਆਉਂਦੀ ਦੇਖ ਉਹਨੇ ਦੂਜਾ ਤੀਰ ਛੱਡਿਆ।

'ਬਹੁਤਾ ਹੰਕਾਰ ਨਾ ਕਰੀਂ, ਮੈਂ ਨੱਕ ਵਿਚ ਦਮ ਕਰ ਦੂੰ। ਕਿਤੇ ਹੋਰ ਹਵਾ 'ਚ ਫਿਰਦੀ ਹੋਵੇਂ। ਮੈਂ ਤੈਨੂੰ ਪਿੰਡ ਇਉਂ ਹਿੱਕ ਕੱਢ ਕੇ ਫਿਰਨ ਜੋਕਰੀ ਨੀ

ਛੱਡਣਾ...।'

'ਤੂੰ ਜਿਹੜਾ ਕਰਨਾ ਹੋਊ ਕਰ ਲਈਂ। ਹੁਣ ਚੁਪ ਕਰਕੇ ਆਪਣਾ ਰਾਹ ਫੜ।'

ਇਹੋ ਜਿਹੇ ਕਈਆਂ ਨੇ ਕਰਤਾਰੋ ਦਾ ਪਿਛਾ ਕੀਤਾ। ਕਦੇ ਇਸ ਨਾਲ ਤੇ ਉਸ ਨਾਲ ਖਹਿਬੜ ਕੇ ਉਹਨੇ ਅੱਧਾ ਪਿੰਡ ਵੈਰੀ ਕਰ ਲਿਆ।

ਕਰਤਾਰੋ ਦੇ ਅਗੇ ਪਿਛੇ ਫਿਰਦਾ ਜੇ ਕਿਸੇ ਹੋਰ ਦੀ ਨਿਗਾਹ ਚੜ੍ਹ ਜਾਂਦਾ, ਗੱਲ ਲੂਣ ਮਿਰਚ ਲੱਗ ਕੇ ਜੰਗਲ ਦੀ ਅੱਗ ਵਾਂਗ ਫੈਲ ਜਾਂਦੀ।

'ਲੈ ਕੁੜੇ ਹੁਣ ਤਾਂ ਸੈਦ ਮਿੱਠੇ ਦੇ ਘਰੇ ਰੋਟੀ ਪੱਕਣ ਲੱਗ ਜੇ...।'

'ਨਾ ਕੁੜੇ ਹੁਣ ਤਾਂ ਬੰਤਾ ਲਿਆਊ ਇਹਨੂੰ ਵਿਆਹ ਕੇ। ਵਿਚਾਰਾ ਨਿੱਤ ਬੱਠਲ ਭਰ ਭਰ ਚੁਕਾਉਂਦੈ।'

'ਕੀ ਪਤੈ? ਕੱਲ੍ਹ ਸੰਤੇ ਨਾਲ ਇਉਂ ਮਟਕ ਮਟਕ ਗੱਲਾਂ ਮਾਰਦੀ ਸੀ, ਜਿਵੇਂ ਹੁਣ ਸਿੱਧੀ ਉਹਦੇ ਘਰੇ ਜਾ ਕੇ ਦਮ ਲਊ।'

'ਕਿਤੇ ਸਭ ਦੀ ਰੰਨ ਨਾ ਬਣ ਕੇ ਬਹਿ ਜੇ। ਲੋਕਾਂ ਦੇ ਘਰ ਪਟੇ ਜਾਣ। ਅਗੇ ਇਕ ਮਸਾਂ ਕੱਢੀ ਐ। ਇਕ ਆਉਂਦਾ ਸੀ ਇਕ ਜਾਂਦਾ ਸੀ।'

ਲਗਦੇ ਵਾਹ ਆਂਢਣਾਂ ਗੁਆਂਢਣਾਂ ਕਰਤਾਰੋ ਨੂੰ ਵੀ ਮੁਆਫ਼ ਨਾ ਕਰਦੀਆਂ। ਅਗੇ ਪਿਛੇ ਮਿਲ ਜਾਂਦੀ ਘੇਰ ਘੇਰ ਪੁੱਛਦੀਆਂ:

'ਕਿਹਰਾ ਕੀ ਆਂਹਦਾ ਸੀ ਕੁੜੇ ਕੱਲ੍ਹ? ਬਲਾਂ ਗੱਲਾਂ ਮਾਰਦੀ ਸੀ ਉਹਦੇ ਨਾਲ?'

'ਬੱਗਾ ਤੇਰੀਆਂ ਬਲਾਂ ਸਿਫ਼ਤਾਂ ਕਰਦਾ ਹੁੰਦੈ। ਕੀ ਗੱਲ ਐ ਕੁੜੇ?'

ਕਦੇ ਕੋਈ ਕਰਤਾਰੋ ਦਾ ਸੀਨਾ ਫੂਕਣ ਨੂੰ ਸਿੱਧਾ ਆਖਦੀ;

'ਕੁਣ ਕੀਹਦੇ ਬੈਠਣ ਦੀ ਸਲਾਹ ਐ? ਕੋਈ ਚੰਗਾ ਟੋਲ ਲੀਂ। ਅਗੇ ਵਾਂਗੂੰ ਨਾ ਧਕੇ ਖਾਣੇ ਪੈਣ।'

'ਜੇ ਕਿਤੇ ਸਿੰਦੋ ਤੇ ਚਾਦਰ ਪਾ ਲੇਂ ਬਲਾਂ ਵਧੀਆਂ ਹੋ ਜੇ।' ਵਿਚਾਰਾ ਬਲਾਂ ਤਰਸਦੈ।'

ਦਿਨ ਵਿਚ ਵੀਹ ਵੀਹ ਨਾਲ ਲੜਦੀ ਝਗੜਦੀ ਉਹ ਹੰਬ ਜਾਂਦੀ।

ਜਦੋਂ ਕਦੇ ਇਹੋ ਜਾ ਕੁਝ ਵਾਪਰਦਾ ਉਹਦਾ ਕਈ ਦਿਨ ਦਿਲ ਨਾ ਲੱਗਦਾ। ਇਕ ਦੋ ਵਾਰ ਉਹਨੇ ਉਲਾਂਭੇ ਦਿਤੇ। ਪਰ ਕਿਸੇ ਤੇ ਕੋਈ ਅਸਰ ਨਾ ਹੋਇਆ।

ਉਖੜੀ ਉਖੜੀ ਉਹ ਦਿਨ ਕੱਟ ਰਹੀ ਸੀ।

ਸਾਰੀ ਰਾਤ ਉਹ ਆਪਣੇ ਆਪ ਨਾਲ ਲੜਦੀ ਤੇ ਸਾਰਾ ਦਿਨ ਲੋਕਾਂ ਨਾਲ।

## 16

ਕਰਤਾਰੋ ਨੇ ਭਾਵੇਂ ਕਈ ਵਰ੍ਹੇ ਬਲਦੇਵ ਨੂੰ ਘਰੇ ਨਹੀਂ ਸੀ ਵੜਨ ਦਿੱਤਾ, ਫੇਰ ਵੀ ਪਿੰਡ ਫਿਰਦੇ ਦਾ ਉਹਨੂੰ ਰੱਬ ਵਰਗਾ ਆਸਰਾ ਸੀ। ਜਦੋਂ ਦਾ ਉਹ ਪਿੰਡੋਂ ਨਿਕਲਿਆ ਸੀ ਉਹਨੂੰ ਅਜਿਹੀਆਂ ਅਜਿਹੀਆਂ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ, ਜਿਹੜੀਆਂ ਉਹਨੇ ਕਦੇ ਕਲਪੀਆਂ ਵੀ ਨਹੀਂ ਸਨ। ਪਹਿਲਾਂ ਪਹਿਲ ਉਹ ਡੁਸਕਦੀ, ਕਦੇ ਇਸ ਕੋਲੇ ਨਾਲ ਲੱਗ ਕੇ ਤੇ ਕਦੇ ਉਸ ਨਾਲ। ਪਰ ਔਕੜਾਂ ਤੂਫ਼ਾਨ ਵਾਂਗ ਚੜ੍ਹਦੀਆਂ ਹੀ ਗਈਆਂ ਤੇ ਉਹ ਵੀ ਆਏ ਦਿਨ ਇਨ੍ਹਾਂ ਨਾਲ ਟਕਰਨ ਲਈ ਚਟਾਨ ਵਾਂਗ ਮਜ਼ਬੂਤ ਹੁੰਦੀ ਗਈ।

ਉਹਦਾ ਮੁੰਡਾ ਜੈਲਾ ਜਿਹੜਾ ਵਾਹਵਾ ਹੋ ਗਿਆ ਸੀ, ਚੌਧਰੀਆਂ ਦੇ ਡੰਗਰਾਂ ਪਿਛੇ ਲੱਗ ਗਿਆ। ਆਪ ਕਰਤਾਰੋ ਚੌਧਰੀਆਂ ਦਾ ਗੋਹਾ ਗੂੜਾ ਕਰਨ ਲੱਗੀ। ਸੂਰਜ ਦੀ ਟਿੱਕੀ ਨਿਕਲਨ ਤੋਂ ਪਹਿਲਾਂ ਉਹ ਨਿਕਲਦੀ, ਸਾਰਾ ਦਿਨ ਕੰਮਾਂ ਕਾਰਾਂ ਵਿਚ ਰੁਝੀ ਰਹਿੰਦੀ। ਰਾਤ ਪਈ ਮੁੜਦੀ ਜਦੋਂ ਹਨੇਰਾ ਗੂੜ੍ਹਾ ਹੋ ਗਿਆ ਹੁੰਦਾ। ਦਸਾਂ ਬਾਰ੍ਹਾਂ ਸਾਲਾਂ ਦੀ ਹਰਬੰਸੋ ਨੇ ਕਢਾਈ ਦੇ ਕੰਮ ਵਿਚ ਚੰਗੀ ਮੁਹਾਰਤ ਪ੍ਰਾਪਤ ਕਰ ਲਈ ਸੀ। ਵੇਲੇ ਕੁਵੇਲੇ ਕਰਤਾਰੋ ਕਿਸੇ ਦੇ ਘਰੋਂ ਮਾੜਾ ਮੋਟਾ ਕੰਮ ਲਿਆ ਦਿੰਦੀ। ਸਾਰਾ ਦਿਨ ਸੀਤੋ ਕੋਲੇ ਬੈਠੀ ਹਰਬੰਸੋ ਆਪਣੇ ਕੰਮ ਵਿਚ ਰੁਝੀ ਰਹਿੰਦੀ। ਛੋਟੀ ਜਿਹੀ ਟੱਬਰੀ ਦੇ ਸਾਰੇ ਜੀਅ ਰਲ ਕੇ ਡੰਗ ਟਪਾ ਰਹੇ ਸਨ।

ਪਰ ਸੀਤੋ ਸਾਰਾ ਦਿਨ ਬਲਦੇਵ ਦਾ ਨਾਂ ਜਪਦੀ ਜਪਦੀ ਪਾਗਲ ਹੋਣ ਤੇ ਆ ਗਈ। ਸੁਬ੍ਹਾ ਦਿਨ ਚੜ੍ਹਦੇ ਨਾਲ ਉਹ ਘਰੋਂ ਨਿਕਲਦੀ, ਮੰਦਰਾਂ, ਗੁਰਦੁਆਰਿਆਂ ਤੇ ਮਸਜਿਦਾਂ ਵਿਚ ਮੱਥੇ ਰਗੜਦੀ, ਪਰਛਾਵੇਂ ਢਲਿਆਂ ਤੋਂ ਘਰੇ ਪਰਤਦੀ। ਪੰਡਤਾਂ ਦੇ ਦਰਵਾਜ਼ੇ ਖਟਕਾਉਂਦੀ, ਪੱਤਰੀਆਂ ਦਿਖਾਉਂਦੀ ਹਰ ਵਾਰ ਕੋਈ ਨਵਾਂ ਉਪਾਅ ਪੁੱਛ ਕੇ ਘਰੇ ਮੁੜਦੀ। ਕਈ ਦਿਨ ਉਨ੍ਹਾਂ ਉਪਾਵਾਂ ਵਿਚ ਰੁਝੀ ਰਹਿੰਦੀ।

ਕਦੇ ਪੁੱਠੇ ਪੈਰੀਂ ਮੰਦਰਾਂ ਤੇ ਗੁਰਦੁਆਰਿਆਂ ਵਿਚ ਮੱਥਾ ਟੇਕ ਟੇਕ ਆਉਂਦੀ, ਕਦੇ ਚਰਖਾ ਪੁੱਠਾ ਫੇਰਨ ਬਹਿ ਜਾਂਦੀ ਤੇ ਕਦੇ ਪੁੱਠੇ ਤਵੇ ਤੇ ਰੋਟੀਆਂ ਪਕਾਉਂਦੀ। ਸ਼ਾਇਦ ਬਲਦੇਵ ਕਦੇ ਪੁੱਠਾ ਮੁੜ ਆਵੇ। ਲੋਕ ਉਹਨੂੰ ਪਾਗਲ ਆਖਣ ਲਗੇ। ਬੁੱਢੀਆਂ ਠੇਰੀਆਂ ਉਹਦੇ ਟੂਣੇ ਟਾਮਨਾਂ ਤੋਂ ਡਰਦੀਆਂ ਦਰਵਾਜ਼ੇ ਭੇੜ ਲੈਂਦੀਆਂ। ਕੀ ਪਤਾ ਉਸ ਦਾ ਟੂਣਾ ਕਿਸ ਤੇ ਚਲ ਜਾਵੇ ?

ਵਖਤ ਲੰਬੀਆਂ ਪੁਲਾਂਘਾਂ ਭਰਦਾ ਗਿਆ। ਬਲਦੇਵ ਵਾਪਸ ਨਾ ਆਇਆ। ਟੂਣੇ ਟਾਮਨਾਂ ਵਿਚੋਂ ਸੀਤੋ ਦਾ ਵਿਸ਼ਵਾਸ ਦਿਨੋ ਦਿਨ ਘਟਦਾ ਜਾ ਰਿਹਾ ਸੀ। ਕੀ ਕੀ ਸੀ ਜਿਹੜਾ ਉਹਨੇ ਕਰ ਨਹੀਂ ਸੀ ਦੇਖਿਆ। ਮਹੀਨੇ ਵਿਚ ਵੀਹ ਵੀਹ ਦਿਨ ਭੁੱਖੇ ਕਟੇ, ਬਾਰਾਂ ਬਾਰਾਂ, ਪੰਦਰਾਂ ਪੰਦਰਾਂ ਦਿਨ ਜਗਰਾਤੇ ਕਟੇ ਤੇ ਧੂਣੀਆਂ ਸਾਹਮਣੇ ਬੈਠ ਬੈਠ ਆਪਣੀਆਂ ਅੱਖਾਂ ਗੁਆ ਲਈਆਂ। ਬਾਹਮਣਾਂ ਬਾਨੀਆਂ ਨੇ ਅੱਡ ਲੁੱਟ ਕੇ ਖਾਣ ਦੀ ਕਸਰ ਨਾ ਛੱਡੀ।

ਸੀਤੋ ਦੇ ਨਿਤ ਨਵੇਂ ਖਰਚਾਂ ਤੋਂ ਕਰਤਾਰੋ ਖਿਝਦੀ। ਕਦੇ ਕਿਸੇ ਨੂੰ ਖੇਸ ਦੇ, ਕਦੇ ਨਾਰੀਅਲ, ਕਦੇ ਟੂਲ ਤੇ ਕਦੇ ਕੁਝ ਹੋਰ। ਆਪਣੇ ਢਿੱਡਾਂ ਦੇ ਖਰਚ ਪੂਰੇ ਕਰੇ ਜਾਂ ਇਨ੍ਹਾਂ ਫਾਲਤੂ ਕੰਮਾਂ ਲਈ ਪੈਸੇ ਇਕੱਠੇ ਕਰੇ। ਸਾਰਾ ਦਿਨ ਸਾਰੇ ਟੱਬਰ ਦਾ ਚੰਮ ਲਹਿੰਦਾ ਸੀ ਤਾਂ ਦੋ ਵਖਤ ਦੀ ਰੋਟੀ ਜੁੜਦੀ ਸੀ।

ਵਰਤਾਂ, ਧੂਣੀਆਂ ਤੇ ਜਗਰਾਤਿਆਂ ਨਾਲ ਸੀਤੋ ਦੀ ਬਿਮਾਰੀ ਦੂਗਣੀ ਹੋ ਗਈ। ਜਿਉਂ ਜਿਉਂ ਜੋੜਾਂ ਦਾ ਦਰਦ ਵਧਦਾ ਗਿਆ ਉਹ ਮੰਜੇ ਨਾਲ ਲਗਦੀ ਗਈ। ਮੰਜੇ ਵਿਚ ਤੜਫਦੀ ਨੂੰ ਵੀ ਜੇ ਕਦੇ ਕਿਸੇ ਸਾਧ ਸੰਤ ਦੇ ਆਉਣ ਦੀ ਸੂਹ ਮਿਲ ਜਾਂਦੀ ਉਹ ਕਰਤਾਰੋ ਦੀਆਂ ਲੇਲੜੀਆਂ ਕਢਦੀ।

'ਕੁੜੇ ਸੁਣਿਐ ਲੰਗੋਟੀ ਵਾਲਾ ਮਹਾਤਮਾ ਆਇਐ। ਬਾਰ੍ਹਾਂ ਵਰ੍ਹੇ ਪੈਰਾਂ ਭਾਰ ਖੜ ਕੇ ਤਪ ਕੀਤੈ। ਪੁੱਛ ਕੁੜੇ ਜੇ ਕੁਸ ਦਸੇ ਬਲਦੇਵ ਵਾਰੇ। ਮੇਰੀ ਧੀਆ ਬਣ ਕੇ।'

'ਮੈਥੋਂ ਨੀ ਬੇਹਲੇ ਕੰਮ ਹੁੰਦੇ। ਕਦੇ ਕੋਈ ਮੜ੍ਹੀਆਂ ਚੋਂ ਉਠ ਕੇ ਆਇਐ ? ਜਿੰਨੇ ਮਰਜ਼ੀ ਟੂਣੇ ਟਾਮਨ ਕਰ ਉਹਨੇ ਕੋਈ ਨੀ ਮੁੜਨਾ।'

ਕਰਤਾਰੋ ਦੇ ਸ਼ਬਦ ਸੀਤੋ ਦੇ ਛੁਰਿਆਂ ਵਾਂਗ ਵਜਦੇ। ਵਾਹੋ ਧਾਹੀ ਗਾਲ੍ਹਾਂ ਕਢਦੀ ਉਹ ਪਿਟਨ ਲਗਦੀ :

'ਸੜ ਜੇ ਤੇਰੀ ਜੀਭ ਡੈਣੇ। ਮੇਰੇ ਜਿਉਂਦੇ ਪੁੱਤ ਨੂੰ ਮਾਰਦੀ ਨੂੰ ਤੈਨੂੰ ਸ਼ਰਮ

ਨੀ ਆਉਂਦੀ। ਪਤਾ ਨੀ ਤੇਰੇ ਦਿਲ 'ਚ ਕੀ ਐ ਜਿਹੜੀਆਂ ਤੂੰ ਨਿਤ ਉਹਦੇ ਮਰਨ ਦੀਆਂ ਸੁੱਖਾਂ ਬਨਾਉਂਦੀ ਐਂ।'

ਕਰਤਾਰੋ ਸਬਰ ਦੀ ਘੁਟ ਭਰਦੀ।

'ਚੰਗਾ ਦੇਖੂੰ ਜਦੋਂ ਆਊ।'

ਸੱਚਮੁੱਚ ਬਲਦੇਵ ਕਦੇ ਵੀ ਨਾ ਆਇਆ। ਬੁੱਢੀ ਪਿਟ ਕੇ ਰਹਿ ਜਾਂਦੀ।

ਮੰਜੀ ਵਿਚ ਸੁਕੜੀ ਪਈ ਸੀਤੋ ਨੂੰ ਇਕ ਦਿਨ ਅਚਾਨਕ ਹੀ ਕਰਤਾਰੋ ਤੇ ਯਕੀਨ ਆ ਗਿਆ :

'ਮੇਰਾ ਬਲਦੇਵ ਤਾਂ ਸਚੀਂ ਮਰ ਖੱਪ ਗਿਆ। ਕਰਤਾਰੋ ਦੀ ਗੱਲ ਪੱਕੀ ਐ। ਮੇਰੇ ਬਿਨਾਂ ਤਾਂ ਉਹ ਟੁੱਕ ਨੀ ਸੀ ਖਾਂਦਾ। ਜਿੰਨਾ ਚਿਰ ਜੈਲੇ ਨੂੰ ਨਾ ਦੇਖਦਾ ਬਿੰਦ ਨਾ ਟਿਕਦਾ। ਹੁਣ ਕੈ ਵਰ੍ਹੇ ਹੋ ਗੇ ਮੁੜ ਅਸੀਂ ਯਾਦ ਈ ਨੀ ਆਏ ? ਉਹ ਤਾਂ ਬਸ ਮੁਕ ਗਿਆ...ਮੇਰੇ ਤੋਂ ਵੀ ਪਹਿਲਾਂ।'

ਉਸ ਦਿਨ ਬੁੱਢੀ ਧਾਹਾਂ ਮਾਰ ਕੇ ਰੋਈ। ਪਿੰਡ ਦੀਆਂ ਜ਼ਨਾਨੀਆਂ ਨੇ ਮਸਾਂ ਉਹਦੀ ਧੀਰ ਬੰਦਾਈ।

ਸਵੇਰੇ ਬਲਦਾਂ ਦੇ ਗਲ ਵਜਦੀਆਂ ਟੱਲੀਆਂ, ਦੁਪਹਿਰੀਂ ਮੁਜਾਰਿਆਂ ਦੀਆਂ ਜਾਂਦੀਆਂ ਰੋਟੀਆਂ, ਸ਼ਾਮ ਨੂੰ ਘਰਾਂ ਨੂੰ ਮੁੜਦੇ ਪਾਲੀਆਂ ਦੀਆਂ ਹੇਕਾਂ, ਸੀਤੋ ਦੇ ਕਾਲਜੇ ਵਿਚ ਧੂਹ ਪਾਉਂਦੀਆਂ। ਔਖੀ ਸੌਖੀ ਉਹ ਦਰਵਾਜ਼ੇ ਤਕ ਅਪੜਦੀ ਤੇ ਅੱਖਾਂ ਵਿਚ ਅੱਥਰੂ ਭਰ ਕੇ ਵਾਪਸ ਮੁੜ ਆਉਂਦੀ। ਬਲਦੇਵ ਉਹਨੂੰ ਕਿਧਰੇ ਨਜ਼ਰ ਨਾ ਆਉਂਦਾ। ਜਿਸ ਦਿਨ ਥੋੜੀ ਮੋਟੀ ਠੀਕ ਹੁੰਦੀ ਲੱਤਾਂ ਘੜੀਸਦੀ ਨਿਕਲਦੀ। ਅਮਲੀਆਂ ਦੇ ਛੱਪੜ ਤੇ ਜਾਂਦੀ। ਨੀਝਾਂ ਲਾ ਲਾ ਉਸ ਥਾਂ ਨੂੰ ਦੇਖਦੀ, ਜਿਥੇ ਉਨ੍ਹਾਂ ਕਈ ਵਰ੍ਹੇ ਅਮਲ ਵਿਚ ਖੁਰਦਿਆਂ ਵਿਤਾਏ ਸਨ। ਉਥੇ ਲਿਟਦੀ, ਵੈਣ ਪਾਉਂਦੀ ਤੇ ਬਲਦੇਵ ਨੂੰ ਹਾਕਾਂ ਮਾਰਦੀ ਵਾਪਸ ਪਰਤ ਆਉਂਦੀ।

ਇਸ ਤਰ੍ਹਾਂ ਰੁਦਨ ਕਰਦੀ ਸੀਤੋ ਕਰਤਾਰੋ ਨੂੰ ਬੜੀ ਪਿਆਰੀ ਲਗਦੀ। ਉਹਨੂੰ ਚੁੱਪ ਕਰਾਉਂਦੀ ਕਈ ਵਾਰ ਆਪ ਵੀ ਰੋ ਪੈਂਦੀ। ਕਦੇ ਖਿਝ ਜਾਂਦੀ ਤੇ ਚੁੱਪ ਕਰਕੇ ਬੈਠ ਜਾਂਦੀ। ਨਿਤ ਦਾ ਰੋਣ ਵੀ ਕੀ ਆਖੇ।

ਇਕ ਦਿਨ ਕੰਮੋ ਪਰਤਦੀ ਕਰਤਾਰੋ ਨੇ ਦੇਖਿਆ ਸੱਥ ਵਿਚ ਬੈਠੀ ਸੀਤੋ ਦੇ ਵਾਲ ਵਿਖਰੇ ਹੋਏ ਸਨ। ਝੋਲੀ ਅੱਡੀ ਹੋਈ ਤੇ ਉਹ ਸਰਦਾਰ ਨੂੰ ਇਕ ਸਾਹ ਵਿਚ

ਵੀਹ ਵੀਹ ਗਾਲ੍ਹਾਂ ਕੱਢ ਰਹੀ ਸੀ।

'ਹੇ ਰੱਬਾ ਇਸ ਸਰਦਾਰੜੇ ਦਾ ਤੁਖਮ ਚਕਿਆ ਜਾਵੇ।...ਇਸ ਔਤਰੇ ਦੇ ਘਰੇ ਧੂੜਾਂ ਉਡਣ...। ਰੱਬ ਕਰੇ ਇਹਦੀ ਇੱਜਤ ਗਲੀ ਗਲੀ ਰੁਲਦੀ ਫਿਰੇ...। ਇਹਨੇ ਮੇਰਾ ਪੁੱਤ ਮਾਰਿਐ। ਇਹਦੇ ਵੀ ਚਾਰੋਂ ਇਉਂ ਈ ਮਰਨ...ਅਮਲੀ ਸੀ ਤਾਂ ਘਰ ਨੂੰ। ਤੇਰੀ ਕਿਹੜੀ ਮੁੰਗੀ ਖਾਂਦਾ ਸੀ। ਬੁੱਢੇ ਵੇਲੇ ਜਿਹੜੀ ਤੂੰ ਮੇਰੀ ਗੁੱਤ ਰੋਲੀ ਐ, ਤੂੰ ਵੀ ਇਉਂ ਈ ਮਰੇਂਗਾ ਰੁਲ ਰੁਲ ਕੇ...।'

ਕਰਤਾਰੋ ਸਹਿਮ ਗਈ। ਸੀਤੋ ਤੇ ਇਹ ਭੂਤ ਕਿਥੋਂ ਸਵਾਰ ਹੋ ਗਿਆ ਸੀ। ਕਰਤਾਰੋ ਬਾਂਹ ਫੜਕੇ ਪਿਆਰਦੀ ਪੁਚਕਾਰਦੀ ਘਰੇ ਲੈ ਆਈ।

'ਕਿਉਂ ਤੂੰ ਮੈਨੂੰ ਘਰੋਂ ਉਜਾੜਨ ਲਗੀ ਐਂ? ਰੋਣ ਹੱਕੀ ਹੋ ਕੇ ਇਕ ਵਾਰ ਉਹ ਬੁਢੀ ਤੇ ਵਰਸੀ।

'ਨਹੀਂ ਕੁੜੇ ਤੈਨੂੰ ਕੀ ਪਤਾ। ਇਹੋ ਨਿਪੁਤੇ ਨੇ ਤੇਰਾ ਸੁਹਾਗ ਉਜਾੜਿਐ...'

ਘਰ ਆਉਣ ਸਾਰ ਉਹ ਬੇ-ਹੋਸ਼ ਹੋ ਗਈ। ਫੇਰ ਇਸ ਬੇ-ਹੋਸ਼ੀ ਦੇ ਦਉਰੇ ਉਹਨੂੰ ਹਰ ਰੋਜ਼ ਪੈਣ ਲਗੇ। ਇਕ ਬੰਦਾ ਪਰਛਾਵੇਂ ਵਾਂਗ ਉਹਦੇ ਨਾਲ ਰਹਿਣਾ ਚਾਹੀਦਾ ਸੀ। ਘਰ ਬੈਠੀ ਹਰਬੰਸੋ ਉਸ ਲਈ ਕਾਫ਼ੀ ਸੀ। ਪਰ ਇਹ ਤਾਂ ਸੀ ਜੇ ਸੀਤੋ ਘਰੇ ਟਿਕੇ। ਮਾੜਾ ਜਿਹਾ ਠੀਕ ਹੁੰਦੀ ਘਰੋਂ ਨਿਕਲ ਤੁਰਦੀ। ਘਰ ਘਰ ਜਾਂਦੀ ਜਿਹੜਾ ਵੀ ਮਿਲਦਾ ਬਾਹੋਂ ਫੜ ਖੜਾ ਲੈਂਦੀ। ਸਰਦਾਰ ਨੂੰ ਗਾਲਾਂ ਕੱਢਦੀ, ਮੇਹਨੇ ਮਾਰਦੀ ਤੇ ਉਸਨੂੰ ਦਸਦੀ ਕਿਵੇਂ ਉਹਦਾ ਪੁੱਤ ਸਰਦਾਰ ਦੀ ਬਲੀ ਚੜਿਆ ਸੀ।

ਲੋਕਾਂ ਨੇ ਉਹਨੂੰ ਧੱਕੇ ਦੇਣੇ ਸ਼ੁਰੂ ਕਰ ਦਿੱਤੇ। ਉਹਦੀ ਹਾਂ ਵਿਚ ਹਾਂ ਮਿਲਾ ਕੇ ਕੌਣ ਸਰਦਾਰ ਨਾਲ ਦੰਗਾ ਖੜਾ ਕਰਦਾ। ਉਹਦਾ ਘਰ ਤਾਂ ਉਜੜ ਹੀ ਗਿਆ ਸੀ ਹੋਰ ਜਾਣ ਬੁੱਝ ਕੇ ਕਿਉਂ ਉਜਾੜਨ।

ਬੁੱਢੀ ਦੇ ਲਏ ਪੰਗਿਆਂ ਦੀ ਜ਼ਿੰਮੇਵਾਰੀ ਵੀ ਕਰਤਾਰੋ ਸਿਰ ਆ ਪਈ। ਲੋਕ ਉਹਨੂੰ ਰਸਤਿਆਂ ਵਿਚ ਰੋਕ ਲੈਂਦੇ ਤੇ ਖੜਾ ਖੜਾ ਸਮਝਾਉਂਦੇ।

'ਭਾਈ ਬੁੜੀ ਨੂੰ ਬਸ ਵਿਚ ਰੱਖ। ਸਰਦਾਰ ਨੂੰ ਕਿਉਂ ਖਾਹ-ਮ-ਖਾਹ ਗਾਲਾਂ ਕਢਦੀ ਐ। ਉਹਦਾ ਕੀ ਕਸੂਰ ਐ।'

ਜੇ ਪੁੱਤ ਪਿਟਨੇ ਨੇ ਮੇਵੇ ਦੇ ਪਿਟੇ ਜਿਹਨੇ ਥਾਨਾ ਲਿਆਂਦਾ ਸੀ। ਇਹ ਤਾਂ ਸਰਦਾਰ ਦੇ ਪਤਾ ਨਹੀਂ ਕੀ ਚੁੱਪ ਆਈ ਐ ਬੋਲਦਾ ਨੀ। ਹੋਰ ਹੁੰਦਾ ਜ਼ਬਾਨ ਹੁਣ

ਤਾਈਂ ਬੰਦ ਹੋਈ ਹੁੰਦੀ।'

ਉਹ ਤਾਂ ਸਗੋਂ ਆਪ ਗਿਐ ਕਈ ਵਾਰ ਥਾਨੇ। ਕੋਈ ਪੁਛੇ ਉਹਨੂੰ ਕੀ ਵੈਰ ਸੀ ਭਲਾ?'

ਕਰਤਾਰੋ ਅੱਗ ਭਬੂਕਾ ਹੋ ਉੱਠਦੀ। ਉਨ੍ਹਾਂ ਨੂੰ ਕੀ ਪਤਾ ਸੀ ਕੀ ਵੈਰ ਸੀ? ਕਈ ਵਾਰ ਉਹਦਾ ਮਨ ਕਰਦਾ ਇਨ੍ਹਾਂ ਚਾਪਲੂਸਾਂ ਦੀਆਂ ਦਾੜ੍ਹੀਆਂ ਪੁਟ ਕੇ ਹੱਥਾਂ ਵਿਚ ਫੜਾ ਦੇਵੇ। ਪਰ ਸਮਾਂ ਇਜਾਜ਼ਤ ਨਾ ਦਿੰਦਾ ਤੇ ਉਹ ਆਪ ਜਜ਼ਬਾਤਾਂ ਤੇ ਕਾਬੂ ਪਾਈ ਇਕੋ ਗੱਲ ਆਖਦੀ।

'ਮੈਂ ਕੀ ਕਹਾਂ ਜੀ। ਬਥੇਰਾ ਬੰਨ ਬੰਨ ਬਠਾਉਂਦੀ ਆਂ। ਭੱਜ ਨਿਕਲਦੀ ਐ ਮੇਰੇ ਪਿਛੋਂ। ਮੈਥੋਂ ਤਾਂ ਘਰੇ ਬੈਠਿਆ ਨੀ ਜਾਂਦਾ। ਮੇਰੇ ਤਾਂ ਇਹਨੇ ਨੱਕ 'ਚ ਦਮ ਕਰ ਤਾ। ਹੋਰ ਕਿਸੇ ਨਾਲ ਭਿੜਾਉ।'

ਉਂਞ ਉਹਨੂੰ ਕਦੇ ਵੀ ਸੀਤੋ ਤੇ ਗੁੱਸਾ ਨਾ ਆਉਂਦਾ। ਜਿਸ ਦਿਨ ਬੁੱਢੀ ਸਰਦਾਰ ਨੂੰ ਪਿੰਡ ਵਿਚ ਗਾਲ੍ਹਾਂ ਕੱਢ ਕੇ ਆਉਂਦੀ ਕਰਤਾਰੋ ਉਹਨੂੰ ਰੱਜ ਕੇ ਪਿਆਰ ਕਰਦੀ। ਕਈ ਦਿਨ ਉਹਦੇ ਖੁਸ਼ੀ ਖੁਸ਼ੀ ਨਿਕਲ ਜਾਂਦੇ।

## 17

ਜੈਲਾ ਆਪਣੇ ਢਿੱਡ ਵਿਚ ਲੱਤਾਂ ਘਸੋੜੀ ਸੁੱਤਾ ਪਿਆ ਸੀ। ਨਾਲ ਪਈ ਕਰਤਾਰੋ ਦੀਆਂ ਅੱਖਾਂ ਤਾਰਿਆਂ ਨਾਲ ਭਰੇ ਅਸਮਾਨ ਵਲ ਟਿਕੀਆਂ ਹੋਈਆਂ ਸਨ। ਕਈ ਵਾਰ ਉਹਦਾ ਦਿਲ ਜੈਲੇ ਨੂੰ ਬਾਹਾਂ ਵਿਚ ਲੈ ਕੇ ਘੁਟ ਲੈਣ ਨੂੰ ਕੀਤਾ ਸੀ। ਪਰ ਉਹ ਜੈਲੇ ਦੇ ਖਰੂਦ ਤੋਂ ਡਰਦੀ ਇੰਝ ਨਾ ਕਰ ਸਕੀ।

ਪੰਜੀਂ ਸੱਤੀਂ ਦਿਨੀਂ ਜਦੋਂ ਵੀ ਜੈਲਾ ਘਰੇ ਆਉਂਦਾ ਕਰਤਾਰੋ ਲਈ ਤੂਫਾਨ ਖੜਾ ਕਰੀ ਰਖਦਾ। ਉਸ ਦੇ ਭਿਆਨ ਸਵਾਲਾਂ ਤੋਂ ਡਰਦੀ ਕਰਤਾਰੋ ਕਈ ਦਿਨ ਡਰਦੀ ਰਹਿੰਦੀ।

ਉਹ ਜਦੋਂ ਆਉਂਦਾ ਘੰਟਾ ਘੰਟਾ ਬੈਠ ਕੇ ਕਰਤਾਰੋ ਨੂੰ ਉਡੀਕਦਾ। ਥਕਿਆ ਸਰੀਰ ਅਰਾਮ ਲਈ ਬੇ-ਚੈਨ ਹੁੰਦਾ ਪਰ ਹਠ ਕਰੀ ਉਹ ਬੈਠਾ ਰਹਿੰਦਾ ਜਿੰਨਾ ਚਿਰ

ਬੈਠ ਸਕਦਾ। ਬੈਠਾ ਬੈਠਾ ਜਦੋਂ ਹੰਭ ਜਾਂਦਾ ਹਰਬੰਸੋ ਨਾਲ ਸਾਈਆਂ ਲਾਉਂਦਾ।

'ਬੰਸੋ ਮੈਨੂੰ ਐਤਕੀਂ ਜ਼ਰੂਰ ਜਗਾ ਦੀਂ ਭੈਣ ਬਣਕੇ। ਨਹੀਂ ਫੇਰ ਮੈਂ ਤੈਨੂੰ ਛੱਡ ਵੀ ਦਿਉ।' ਬੰਸੋ ਨੂੰ ਆਖਦਾ ਹਰ ਵਾਰ ਪਰ ਆਸ ਕਦੇ ਵੀ ਨਾ ਹੁੰਦੀ। ਉਹ ਤਾਂ ਜੈਲੇ ਦੇ ਬੈਠੇ ਹੀ ਸੌਂ ਜਾਂਦੀ ਸੀ। ਫੇਰ ਉਹ ਸੀਤੋ ਵਲ ਮੂੰਹ ਕਰਦਾ :

'ਨੀ ਬੇਬੇ ਜਦੋਂ ਮੇਰੀ ਛੋਟੀ ਬੇਬੇ ਆਵੇ ਮੈਨੂੰ ਜ਼ਰੂਰ ਜਗਾ ਦੀਂ। ਨਹੀਂ ਮੈਂ ਤੇਰੇ ਨਾਲ ਰੁਸ ਜੂੰ। ਇਹ ਸੜੀ ਜੀ ਤਾਂ ਮੈਥੋਂ ਪਹਿਲਾਂ ਹੀ ਸੌਂ ਜਾਂਦੀ ਐ।' ਸੀਤੋ ਦੇ ਯਕੀਨ ਤੇ ਦੋ ਮਿੰਟ ਦਮ ਮਾਰਨ ਲਈ ਲਿਟ ਜਾਂਦਾ। ਕਾਫ਼ੀ ਦੇਰ ਪਾਸੇ ਪਰਤ ਪਰਤ ਨਾ ਸੌਣ ਦਾ ਯਤਨ ਕਰਦਾ। ਹੌਲੀ ਹੌਲੀ ਉਹ ਸੋਚਾਂ ਵਿਚ ਉਤਰ ਜਾਂਦਾ। ਸੋਚਾਂ ਉਹਨੂੰ ਨੀਂਦ ਦੀ ਗੋਦ ਵਿਚ ਲੈ ਤੁਰਦੀਆਂ। ਕਰਤਾਰੋ ਆਉਣ ਤੱਕ ਉਹ ਘੂਕ ਸੌਂ ਚੁਕਿਆ ਹੁੰਦਾ।

ਕਰਤਾਰੋ ਆਉਂਦੀ। ਚੁਪ ਕਰਕੇ ਨਾਲ ਪੈ ਜਾਂਦੀ। ਸਵੇਰੇ ਆਮ ਦਿਨਾਂ ਨਾਲੋਂ ਵੀ ਪਹਿਲਾਂ ਉੱਠ ਕੇ ਤੁਰ ਜਾਂਦੀ। ਜੈਲੇ ਨਾਲ ਗੱਲਾਂ ਕਰਨ ਦੀ ਉਹਦੀ ਸੱਧਰ ਉਹਦੇ ਅਜੀਬ ਅਜੀਬ ਸਵਾਲ ਪੂਰੀ ਨਾ ਹੋਣ ਦਿੰਦੇ। ਜੇ ਕਦੇ ਸੀਤੋ ਉਹਨੂੰ ਜਗਾਉਣ ਦਾ ਯਤਨ ਕਰਦੀ ਕਰਤਾਰੋ ਝਟ ਰੋਕ ਦਿੰਦੀ।

'ਕੁੜੇ ਕਿਉਂ ਪੱਥਰ ਬਣੀ ਫਿਰਦੀ ਐਂ। ਵਿਚਾਰਾ ਬਲੂਰ ਰੋਜ਼ ਰੋ ਰੋ ਸੌਂ ਜਾਂਦੈ। ਤੈਨੂੰ ਮੂੰਹ 'ਚ ਤਾਂ ਨੀ ਪਾਉਂਦਾ।'

ਪਰ ਕਰਤਾਰੋ ਚੁਪ ਕਰਕੇ ਸੌਂ ਜਾਂਦੀ।

ਜੈਲੇ ਨਾਲ ਗੱਲ ਕੀਤਿਆਂ ਹੁਣ ਮਹੀਨੇ ਤੋਂ ਉਪਰ ਬੀਤ ਗਿਆ ਸੀ। ਇਨ੍ਹਾਂ ਦਿਨਾਂ ਵਿਚ ਉਹ ਤਿੰਨ ਵਾਰ ਘਰ ਆਇਆ ਸੀ। ਤਿੰਨਾਂ ਫੇਰੀਆਂ ਵਿੱਚ ਨਾ ਚਾਹੁੰਦੀ ਕਰਤਾਰੋ ਨੇ ਉਸ ਨਾਲ ਇਵੇਂ ਕੀਤਾ ਸੀ। ਸੀਤੋ ਹਰ ਵਾਰ ਦਸਦੀ ਪਿਛੋਂ ਉਹ ਕਿੰਨਾ ਵਰਲਾਪ ਕਰਕੇ ਜਾਂਦਾ।

ਨਾਲ ਪਈ ਕਰਤਾਰੋ ਦਾ ਹੁਣ ਉੱਠ ਕੇ ਜਾਣ ਨੂੰ ਦਿਲ ਨਾ ਕੀਤਾ। 'ਐਂ ਕੀ ਹੁੰਦੈ ? ਦੇਖੀ ਜਾਊ।' ਆਖਦੀ ਕਰਤਾਰੋ ਨੇ ਜੈਲੇ ਨੂੰ ਘੁਟ ਕੇ ਹਿਕ ਨਾਲ ਲਾ ਲਿਆ।

ਕਰਤਾਰੋ ਦੇ ਹੱਥ ਲਗਦੇ ਹੀ ਜੈਲਾ ਤ੍ਰਬਕ ਕੇ ਉੱਠਿਆ। ਅੱਖਾਂ ਮਲ ਰਹੇ ਜੈਲੇ ਨੂੰ ਯਕੀਨ ਨਹੀਂ ਸੀ ਆ ਰਿਹਾ ਕੀ ਸਚਮੁਚ ਉਸ ਨੂੰ ਕਰਤਾਰੋ ਨੇ ਉਠਾ ਲਿਐ

ਜਾਂ ਐਵੇਂ ਸੁਪਨੇ ਦੇਖ ਰਿਹੈ। ਜਿਵੇਂ ਉਹ ਅਕਸਰ ਦਿਖਿਆ ਕਰਦਾ ਸੀ।

'ਬੇਬੇ ?'

'ਹੂੰ।'

'ਤੂੰ ਤਾਂ ਬਲਾ ਮਾੜੀ ਐਂ !'

'ਕੀ ਗੱਲ ਐ। ਰੁਸ ਗਿਆ ਮੇਰੇ ਨਾਲ ?' ਰੋੜੇ ਸਿਰ ਤੇ ਹੱਥ ਫੇਰਦੀ ਕਰਤਾਰੋ ਨੇ ਇਕ ਵਾਰ ਉਹਨੂੰ ਹਿਕ ਨਾਲ ਲਾ ਕੇ ਘੁਟਿਆ।

'ਮੈਂ ਤੈਨੂੰ ਇਕੋ ਗੱਲ ਪੁਛਣੀ ਐ। ਤੂੰ ਹਰ ਵਾਰ ਭਜ ਜਾਨੀ ਐਂ। ਤੂੰ ਸੱਚੀਂ ਮੈਨੂੰ ਕੁਛ ਨੀ ਦਸਦੀ। ਕਿਡੀ ਭੈੜੀ ਐਂ ਤੂੰ...'

ਤੂੰ ਇਹੋ ਜੀਆਂ ਗੱਲਾਂ ਨਾ ਕਰਿਆ ਕਰ। ਮੈਨੂੰ ਡਰ ਲਗਦੈ। ਤੂੰ ਨਿਆਣੈ। ਤੈਨੂੰ ਨਹੀਂ ਪਤਾ ਪੁੱਤਰਾ ਇਹੋ ਜਿਹੀਆਂ ਗੱਲਾਂ ਦਾ।'

'ਮੈਂ ਤਾਂ ਇਹੋ ਪੁਛਦੈਂ ਬਈ ਬਾਪੂ ਕੀਹਨੇ ਮਾਰਿਐ ? ਹੋਰ ਤੈਨੂੰ ਕੀ ਪੁਛਦੈਂ।'

'ਤੈਨੂੰ ਰੋਜ਼ ਦਸਦੀ ਆਂ ਉਹ ਥਾਨੇ ਗਿਆ ਕਿਧਰੇ ਮਰ ਗਿਆ। ਕੀ ਪਤੈ ਕੀ ਵਾਪਰੀ ਉਹਦੇ ਨਾਲ ? ਹੁਣ ਮੈਂ ਕੀ ਦਸਾਂ।'

'ਮੈਨੂੰ ਸਾਰੇ ਆਖਦੇ ਨੇ ਸਰਦਾਰ ਨੇ ਮਰਵਾਇਐ। ਥਾਨੇ ਵਾਲਿਆਂ ਨਾਲ ਮਿਲ ਕੇ। ਮੈਂ ਵੀ ਉਦਨ ਦੇਖਿਆ ਸੀ ਉਹ ਜੀਪ ਦੀ ਮੂਹਲੀ ਸੀਟ ਤੇ ਬੈਠਾ ਸੀ। ਬਾਪੂ ਨੂੰ ਭਲਾ ਉਹਨੇ ਨਹੀਂ ਥਾਨੇ ਫਸਾਇਆ ?'

'ਥਾਨੇ ਤਾਂ ਦੂਜੇ ਔਂਤਰਾਂ ਨੇ ਫਸਾਇਆ ਸੀ। ਉਹ ਜਿਹੜੇ ਮੇਵੇ ਕੇ ਵਜਦੇ ਨੇ।'

ਤਾਂ ਫੇਰ ਤੈਨੂੰ ਵੀ ਨੀ ਪਤਾ। ਇਹ ਸਰਦਾਰ ਐ ਜਿਹੜਾ ਪੂਰਾ ਭੈਣ ਦਾ...। ਉਹਨੇ ਭੇਜਿਆ ਸੀ ਮੇਵੇ ਨੂੰ ਥਾਨੇ। ਮੈਂ ਉਹਦੀ ਮਾਂ ਦੀ...' ਗੁਸੇ ਨਾਲ ਜੈਲੇ ਦੇ ਕਣਕ ਵੰਨੇ ਰੰਗ ਤੇ ਭਾਹ ਮਾਰਨ ਲਗੀ।

ਕੁਕੜ ਨੇ ਵਾਂਗ ਦਿੱਤੀ। ਕਰਤਾਰੋ ਨੇ ਡਰ ਨਾਲ ਆਲੇ ਦੁਆਲੇ ਦੇਖਿਆ। ਚਮਕਦੇ ਤਾਰੇ ਕੁਝ ਮੱਧਮ ਪੈ ਗਏ ਸਨ। ਕਿਤੇ ਕਿਤੇ ਲਾਲੀ ਦੀ ਭਾਹ ਸੀ। ਘਬਰਾਈ ਤਾਰੋ ਉੱਠ ਕੇ ਬੈਠ ਗਈ। ਦਿਨ ਚੜ੍ਹਨ ਵਾਲਾ ਸੀ। ਇਹ ਵਖ਼ਤ ਉਹਦਾ ਕੰਮ ਤੇ ਜਾਣ ਦਾ ਹੁੰਦਾ ਸੀ।

ਕਰਤਾਰੋ ਨੂੰ ਬਸ ਉਸ ਦੀਆਂ ਇਹੋ ਗੱਲਾਂ ਪਸੰਦ ਨਹੀਂ ਸਨ। ਉਹ ਸੋਚਦੀ ਪਤਾ ਨਹੀਂ ਕਿਉਂ ਲੋਕ ਉਹਨਾਂ ਨੂੰ ਜਿਉਣ ਨਹੀਂ ਦਿੰਦੇ। ਘਰੇ ਬੁੱਢੀ ਤੇ ਖੇਤ

ਚੌਧਰੀਆਂ ਦੀਆਂ ਗੱਲਾਂ ਨੇ ਜੈਲੇ ਦਾ ਦਿਮਾਗ ਫੇਰ ਦਿੱਤਾ ਸੀ। ਕਰਤਾਰੋ ਡਰਦੀ ਸੀ ਜੇ ਕਿਧਰੇ ਇਹੋ ਗੱਲ ਸਰਦਾਰ ਦੇ ਕੰਨਾਂ ਤੱਕ ਅਪੜ ਗਈ ਉਸ ਨੇ ਜੈਲੇ ਨੂੰ ਉਂਝ ਗੁਮ ਕਰ ਦੇਣੈ।

ਤੂੰ ਪੱਕੀ ਗੱਲ ਦਸ। ਬੇਬੇ ਵੀ ਆਖਦੀ ਐ ਉਹਨੂੰ ਸਰਦਾਰਾਂ ਨੇ ਮਾਰਿਐ। ਜੇ ਉਨ੍ਹਾਂ ਨੇ ਮਾਰਿਆ ਠੀਕ ਐ। ਮੈਨੂੰ ਚੌਧਰੀ ਪਸਤੌਲ ਦਿਊ ਤੇ ਮੈਂ...ਉਹਦੀ ਹਿਕ ਚੀਰ ਦੂੰ...। ਮੇਰੇ ਨਾਲ ਬਥੇਰੇ ਲਗਣਗੇ।' ਜੈਲਾ ਬਰਾਬਰ ਬੋਲਦਾ ਜਾ ਰਿਹਾ ਸੀ।

'ਔਤਰਿਆ ਜ਼ਬਾਨ ਬਸ 'ਚ ਰਖਿਆ ਕਰ। ਜੰਮ ਮੁਕਿਆ ਨੀ ਪਹਿਲਾਂ ਈ ਖੂਨ ਖਰਾਬੇ ਦੀਆਂ ਗੱਲਾਂ। ਪਹਿਲਾਂ ਕੁਝ ਹੋ ਤਾਂ ਲੈ। ਫੇਰ ਫੇਹ ਦੇਈਂ ਸਿਰ ਜੀਹਦੇ ਫੇਹਣੇ ਨੇ। ਜੇ ਕਿਤੇ ਉਹਨੇ ਤੇਰੀ ਗੱਲ ਸੁਣ ਲੀ ਪਹਿਲਾਂ ਤੇਰਾ ਫਾਹਾ ਵੱਡ ਸੁਟੂ।'

'ਦੇਖੀ ਜਾਊ। ਮੈਂ ਨੀ ਡਰਦਾ। ਚੌਧਰੀ ਮੇਰੇ ਨਾਲ ਐ...। ਉਹਦੀ ਬਲਾ ਚਲਦੀ ਐ...। ਥਾਨੇ ਵਾਲੇ ਰੋਜ਼ ਆਉਂਦੇ ਨੇ...। ਮੈਨੂੰ ਕੋਈ ਨੀ ਫੜਦਾ।'

'ਨਲੀ ਸਾਂਭ ਆਪਣੀ। ਛੱਡ ਮੇਰਾ ਖਹਿੜਾ ਮੈਂ ਜਾਣੈ ਕੰਮ ਤੇ। ਤੂੰ ਮਰੀਂ ਜਿਵੇਂ ਮਰਨਾ ਹੋਊ।'

ਪਰ ਜੈਲੇ ਨੇ ਨਾ ਕਦੇ ਉਹਦਾ ਖਹਿੜਾ ਛਡਿਆ ਸੀ ਤੇ ਨਾ ਹੁਣ ਛੱਡਣਾ ਸੀ। ਆਪਣੀ ਡੰਡਾ ਡੋਰੀ ਚੁੱਕ ਕੇ ਕਰਤਾਰੋ ਨਾਲ ਤੁਰ ਪਿਆ।

'ਪੁੱਤ ਇਹ ਤਾਂ ਤੈਨੂੰ ਲੜਾਉਣ ਨੂੰ ਫਿਰਦੇ ਨੇ। ਬਦਲਾ ਲੈਣ ਜਿੰਨਾ ਹੋ ਤਾਂ ਜਾ। ਫੇਰ ਮੈਂ ਵੀ ਤੇਰੇ ਨਾਲ ਹੋ ਜੂੰ। ਹੁਣੇ ਰੌਲਾ ਨਾ ਪਾ। ਨਹੀਂ ਸਰਦਾਰ ਨੇ ਤੇਰਾ ਗੱਲ ਘੁਟ ਦੇਣੈ। ਮੈਂ ਫੇਰ ਕੀਹਦੇ ਸਹਾਰੇ ਦਿਨ ਕੱਟੂ। ਸਿਆਣਾ ਬਣਿਆ ਕਰ। ਚੰਗਾ ?'

'ਚੰਗਾ। ਫੇਰ ਤੂੰ ਵੀ ਲਗੇਂਗੀ ਨਾ ਮੇਰੇ ਨਾਲ ?'

'ਆਹੋ।'

ਤੇ ਉਹ ਗੱਲਾਂ ਮਾਰਦੇ ਹਵੇਲੀ ਤਕ ਅਪੜ ਗਏ।

## 18

'ਕਰਤਾਰੋ ! ਅੱਜ ਤੂੰ ਕਿਵੇਂ ਚੁਕੀ ਐਂ ਕੁੜੇ ਦਾਤੀ ?'

'ਅੱਜ ਸਾਰੇ ਈਂ ਸ਼ਹਿਰ ਨੂੰ ਤੁਰ ਗੇ। ਡੰਗਰ ਭੁੱਖੇ ਸੀ। ਮੈਂ ਆਖਿਆ ਚਲ ਮੈਂ ਈ ਵੱਢ ਲਿਆਵਾਂ ਦੋ ਰੁੱਗ।' ਨਿੰਮੋ ਤੇ ਸ਼ਿੰਦੋ ਨੂੰ ਨਾਲ ਲੈਣ ਲਈ ਤੋਰ ਹੌਲੀ ਕਰਦੀ ਕਰਤਾਰੋ ਨੇ ਜਵਾਬ ਦਿੱਤਾ।

'ਕੁੜੇ ਭਲਾ ਰਾਤ ਕੀ ਹੋਇਆ ? ਤੂੰ ਤਾਂ ਉਨ੍ਹਾਂ ਦੇ ਸਾਰਾ ਦਿਨ ਰਹਿਣੀ ਐਂ। ਪਤਾ ਹੋਊ।'

'ਰਾਤ ?' ਕਰਤਾਰੋ ਨੂੰ ਜੀਤੋ ਦੀ ਗੱਲ ਸਮਝ ਨਾ ਆਈ। ਹੈਰਾਨੀ ਨਾਲ ਉਹਦਾ ਮੂੰਹ ਅੱਡਿਆ ਗਿਆ।

'ਦੇਖ ਥੇਹ ਹੋਣੀ ਕਿਵੇਂ ਮੂੰਹ ਅੱਡਦੀ ਐਂ, ਜਿਵੇਂ ਪਤਾ ਏਂ ਨਾ ਹੋਵੇ ਕੰਜਰੀ ਨੂੰ।'

'ਸਹੁੰ ਗੁਰੂ ਦੀ ਮੈਨੂੰ ਨੀ ਪਤਾ ਕੀ ਹੋ ਗਿਆ ਰਾਤ।'

'ਤੈਨੂੰ ਕਾਹਤੋਂ ਪਤਾ ਹੋਣਾ ਸੀ। ਡਰਦੀ ਐਂ ਕਿਤੇ ਅਗਲੇ ਛੁੱਟੀ ਨਾ ਕਰ ਦੇਣ।'

'ਊਂ ਤੇ ਭਾਈ ਇਹ ਡਰ ਵੀ ਪੂਰੇ। ਰੋਟੀ ਵੀ ਖਾਣੀ ਐਂ ਵਿਚਾਰੀ ਨੇ।'

'ਊਟ ਪਟਾਂਗ ਜਾ ਕੀ ਕਰਦੀ ਐਂ। ਸਾਫ ਸਾਫ ਦੱਸ ਕੀ ਹੋਇਆ ਸੀ ਰਾਤ ?' ਉਨ੍ਹਾਂ ਦੀਆਂ ਵਿਅੰਗਮਈ ਗੱਲਾਂ ਤੋਂ ਖਿਝ ਕੇ ਕਰਤਾਰੋ ਬੋਲੀ :

'ਤੂੰ ਸਹੁੰ ਖਾ ਆਪਣੇ ਮੁੰਡੇ ਦੀ ਜੇ ਨਹੀਂ ਪਤਾ।'

'ਮੈਨੂੰ ਤਾਂ ਜੈਲੇ ਦੀ ਸਹੁੰ ਜੇ ਡੱਕੇ ਦਾ ਵੀ ਪਤਾ ਹੋਵੇ।'

'ਅੱਜ ਸਵੇਰੇ ਮੈਂ ਜਦੋਂ ਬਾਹਰ ਗਈ, ਉਥੇ ਬੁੜੀਆਂ ਗੱਲਾਂ ਕਰਦੀਆਂ ਸੀ...। ਅਖੇ ਤੇਰੇ ਚੌਧਰੀ ਦੇ ਕਾਕੇ ਨੇ ਬਾਣੀਆਂ ਦੀ ਕ੍ਰਿਸ਼ਨਾ ਨੂੰ ਹੱਥ ਪਾ ਲਿਆ। ਅਗਾਂਹ ਗੱਲ ਨਾ ਕਰੀ...।'

ਨਿੰਮੋ ਦੀ ਗੱਲ ਕਰਤਾਰੋ ਦੇ ਥੱਪੜ ਵਾਂਗ ਵਜੀ।

'ਕਿਹੜੇ ਮੁੰਡੇ ਨੇ ਕੀਤੈ ਇਹ ਕਾਰਾ...? ਕਾਲਜ ਆਲੇ ਨੇ ? ਉਹਦੀਆਂ ਨਾੜਾਂ ਵਿਚ ਈ ਪਿਓ ਵਾਲਾ ਖੂਨ ਐਂ।'

'ਆਹੋ ਉਹੀ ਸੁਣੀਂਦਾ।'

'ਮਦਨ ਨੀ ਬੋਲਿਆ ਕੁਸ...? ਊਂ ਤਾਂ ਲੀਡਰ ਬਣਿਆ ਫਿਰਦੈ...' ਸਾਹੋ ਸਾਹ ਹੋਈ ਕਰਤਾਰੋ ਕੁਝ ਹੋਰ ਜਾਨਣਾ ਚਾਹੁੰਦੀ ਸੀ।

'ਹੋਰ ਕਿਹੜੇ ਦਾਣੇ ਵੇਚਣ ਗਏ ਨੇ ਤੇਰੇ ਪਿਓ। ਚੌਧਰੀ ਪੈਰੀਂ ਹੱਥ ਲਾਉਂਦਾ ਫਿਰਦੈ।'

'ਨਾ ਓ ਤਾਂ ਕੁੜੀ ਵੀ ਬਲਾਂ ਫੂੰ ਫਾਂ ਜੀ ਕਰਕੇ ਨਿਕਲਦੀ ਸੀ। ਪਹਿਲਾਂ ਤਾਂ ਨੀ ਕੋਈ ਗੱਲ ?'

'ਹੁਣ ਮੈਨੂੰ ਕੀ ਪਤੈ ? ਮੇਰੀ ਜਾਨੇ ਤਾਂ ਕੁੜੀ ਬਲਾ ਸਾਊ ਐ। ਉਹੋ ਟੁੱਟ ਪੈਣੈ। ਇਕ ਦਿਨ ਮੈਨੂੰ ਆਖੇ ਜੇ ਕੋਈ ਹੱਥ ਹੇਠਾਂ ਹੈ ਤਾਂ ਲਿਆ। ਮੈਨੂੰ ਸ਼ਰਮ ਆਵੇ। ਆਪ ਉਤੇ ਈਂ ਚੜ੍ਹਦਾ ਜਾਵੇ। ਮੈਂ ਜਦੋਂ ਝਿੜਕਿਆ ਫੇਰ ਚੁੱਪ ਕਰਿਆ। ਜੀ ਤਾਂ ਬਥੇਰਾ ਕਰੇ ਬੋਦੀਆਂ ਜੀਆਂ ਪਟ ਦਿਆਂ। ਪਰ ਜਿਹੜੇ ਢਿੱਡ ਨੇ ਇਹ ਕੁਸ ਨੀ ਕਰਨ ਦਿੰਦੇ। ਕਰਤਾਰੋ ਉਦਾਸ ਹੁੰਦੀ ਜਾ ਰਹੀ ਸੀ।

'ਅਗੇ ਪਿਓ ਨੀ ਸੀ ਕਿਸੇ ਦੀ ਛੱਡਦਾ...ਹੁਣ ਇਹ ਉਠ ਖੜ੍ਹਿਆ।'

'ਹੁਣ ਆਪਣੇ ਆਲੇ ਟੇਮ ਨੀ ਰਹੇ। ਅਗਲੇ ਠੂਹ ਕਰ ਦਿੰਦੇ ਨੇ। ਇਨ੍ਹਾਂ ਦੀ ਕੋਈ ਚੌਧਰ ਨੀ ਹੁਣ। ਚੰਗੈ ਜੇ ਪੈ ਜਾਣ ਮੇਰੇ ਪਿਓ ਦੇ ਸਾਲੇ ਦੇ। ਚਾਰ ਕੁ ਤਾਂ ਪੈ ਈ ਜਾਣ।'

ਉਹ ਦੋਨੋਂ ਬੋਲਦੀਆਂ ਗਈਆਂ। ਕਰਤਾਰੋ ਦੀ ਜੀਭ ਤਾਲੂਏ ਨਾਲ ਲੱਗ ਗਈ। ਉਹਦੇ ਜ਼ਿਹਨ 'ਚ ਹਨੇਰੀਆਂ ਝੁਲਨ ਲੱਗ ਪਈਆਂ। ਦਿਮਾਗ ਚਕਰਾਉਣ ਲਗਿਆ। ਚਾਰੋਂ ਪਾਸੇ ਹੇਠਾਂ ਘੁੰਮ ਰਹੇ ਸਨ। ਹਰ ਕਦਮ ਪੁਟਣ ਤੋਂ ਪਹਿਲਾਂ ਉਹ ਡਿੰਗੂ ਡਿੰਗੂ ਕਰਦੀ। ਜਿਵੇਂ ਕੋਈ ਉਸ ਨੂੰ ਚਾਰੇ ਪਾਸੇ ਧੂਹ ਰਿਹਾ ਹੋਵੇ।

ਕਰਤਾਰੋ ਦੀਆਂ ਅੱਖਾਂ ਵਿਚ ਪਾਣੀ ਸੀ ਤੇ ਪਾਣੀ ਵਿਚ ਚਿਤ੍ਰ ਉਭਰ ਰਹੇ ਸਨ। ਕਦੀ ਜਵਾਨ ਹੁੰਦੀ ਹਰਬੰਸੋ, ਕਦੀ ਕਪਾਹ ਚੁਗਦੀ ਹਰਬੰਸੋ, ਕਦੀ ਗੋਹਾ ਕੂੜਾ ਕਰਦੀ ਤੇ ਕਦੀ ਗੋਡੀਆਂ ਕਰਦੀ ਬੰਸੋ। ਕਦੇ ਇੱਜ਼ਤ ਲੁਟਾ ਰਹੀ, ਕਦੇ ਡੁਸਕਦੀ ਤੇ ਕਦੇ ਚੰਡੀ ਬਣੀ ਹਰਬੰਸੋ।

'ਲੈ ਅਗਾਂਹ ਗੱਲ ਨਾ ਕਰੀਂ। ਕਰੀ ਗੱਲ ਅਗਾਂਹ ਨਿਕਲ ਜਾਂਦੀ ਐ। ਅਗਲਾ ਆਖਦੇ ਸਾਡੀਆਂ ਧੀਆਂ ਭੈਣਾਂ ਦੀਆਂ ਗੱਲਾਂ ਬਣਾਉਂਦੀਆਂ ਨੇ।'

ਨਿੰਮੋ ਨੇ ਉਹਦਾ ਧਿਆਨ ਉਖੇੜਿਆ। ਡਰੀਆਂ ਅੱਖਾਂ ਨਾਲ ਕਰਤਾਰੋ ਨੇ ਆਲੇ ਦੁਆਲੇ ਦੇਖਿਆ। ਉਹ ਡੰਡੀ ਮੁੜ ਕੇ ਕਿਤੇ ਦੀਆਂ ਕਿਤੇ ਅਪੜ ਗਈਆਂ ਸਨ।

ਹੱਥ ਵਿਚ ਫੜੇ ਰੱਸੇ ਨੂੰ ਕਰਤਾਰੋ ਕਦੇ ਇਧਰ ਕਰਦੀ ਤੇ ਕਦੇ ਉਧਰ। ਹਰ ਵਾਰ ਦਾਤੀ ਦੇ ਮੁੱਠੇ ਤੇ ਉਹਦੀ ਪਕੜ ਮਜ਼ਬੂਤ ਹੁੰਦੀ, ਜਿਵੇਂ ਹੁਣੇ ਕਿਸੇ ਦੀ ਹਿਕ ਵਿਚੋਂ ਪਾਰ ਹੋ ਜ਼ਾਏਗੀ।

## 19

ਹੱਡ ਤੋੜਵੀਂ ਮੇਹਨਤ ਨਾਲ ਕਰਤਾਰੋ ਦੀ ਪਿੰਡ ਵਿਚ ਧਾਕ ਜੰਮਦੀ ਆ ਰਹੀ ਸੀ। ਹਾੜ੍ਹੀ ਸੌਣੀ ਉਹ ਕਿਸੇ ਨੂੰ ਭਾਲੀ ਨਾ ਲੱਭਦੀ। ਕਈ ਕਈ ਦਿਨ ਪਹਿਲਾਂ ਸਾਈਆਂ ਲੱਗ ਜਾਂਦੀਆਂ। ਆਦਮੀਆਂ ਦੇ ਬਰਾਬਰ ਦੀ ਉਹ ਕਣਕ ਵੱਢਦੀ। ਸਾਰਿਆਂ ਨਾਲੋਂ ਤੇਜ਼ ਕਪਾਹਾਂ ਚੁਗਦੀ। ਹਾੜੀ ਸੌਣੀ ਖਾਣ ਜੋਗੇ ਦਾਣੇ ਆ ਜਾਂਦੇ। ਉਤਲਾ ਖਰਚ ਆਥਨ ਉਗਨ ਦੇ ਕੰਮ ਵਿਚੋਂ ਨਿਕਲ ਜਾਂਦਾ।

ਜਦੋਂ ਹਰਬੰਸੋ ਨੇ ਵੀ ਦਾਤੀ ਚੁੱਕ ਲਈ ਉਨ੍ਹਾਂ ਦੇ ਪੈਰ ਹੋਰ ਜੰਮ ਗਏ। ਖਰਚ ਵੀ ਤੇ ਕਿਹੜਾ ਸੀ ਉਨ੍ਹਾਂ ਦੇ। ਜੈਲਾ ਬਾਹਰ ਰਹਿੰਦਾ ਸੀ। ਕਦੇ ਪੰਜੀਂ ਸਤੀਂ ਦਿਨੀਂ ਆਇਆ ਵੀ ਤਾਂ ਨਾ ਵਰਗਾ। ਬੁੱਢੀ ਮਰੀ ਨੂੰ ਵਰ੍ਹਾ ਬੀਤ ਗਿਆ ਸੀ।

ਜਿਉਂ ਜਿਉਂ ਹਰਬੰਸੋ ਦੇ ਅੰਗ ਭਰਦੇ ਗਏ, ਕਰਤਾਰੋ ਦੇ ਫਿਕਰਾਂ ਦੀ ਪੰਡ ਭਾਰੀ ਹੁੰਦੀ ਗਈ। ਹਰਬੰਸੋ ਨੂੰ ਨਾਲ ਲਿਜਾ ਕੇ ਤੇ ਨਾ ਘਰ ਛੱਡ ਕੇ ਉਹਦਾ ਦਿਲ ਟਿਕਦਾ। ਜਿਸ ਦਿਨ ਹਰਬੰਸੋ ਘਰੇ ਰਹਿ ਜਾਂਦੀ ਕਰਤਾਰੋ ਦਾ ਕੰਮ ਵਿਚ ਦਿਲ ਨਾ ਗੁੜਦਾ। ਬਿੰਦੇ ਝਟੇ ਉਹਦੇ ਖਿਆਲ ਘਰ ਵਲ ਦੌੜਦੇ। ਉਸ ਦਾ ਘਰ ਬੰਸੋ ਨੂੰ ਸ਼ਰਨ ਦੇਣ ਜੋਗਾ ਨਹੀਂ ਸੀ। ਕੋਈ ਵੀ ਇਕੋ ਝਟਕੇ ਨਾਲ

ਦਰਵਾਜ਼ੇ ਤੋੜ ਸਕਦਾ ਸੀ ਤੇ ਹਰਬੰਸੋ ਤੇ ਝਪਟ ਸਕਦਾ ਸੀ। ਕਈ ਵਾਰ ਉਹਦਾ ਦਿਲ ਇੰਨਾ ਧੜਕਦਾ ਕੰਮ ਨੂੰ ਵਿਚੇ ਛੱਡ ਕੇ ਘਰ ਨੂੰ ਭੱਜ ਆਉਂਦੀ।

ਘਬਰਾਈ ਤੇ ਦਮ ਚੜ੍ਹੀ ਕਰਤਾਰੋ ਨੂੰ ਦੇਖ ਕੇ ਹੈਰਾਨ ਹੋਈ ਹਰਬੰਸੋ ਪੁੱਛਦੀ :

'ਕੀ ਗੱਲ ਐ ਬੇਬੇ ? ਕੁਸ ਰਹਿ ਗਿਆ ?'

'ਨਹੀਂ ! ਇਥੇ ਮੇਰੇ ਪਿਛੋਂ ਕੌਣ ਆਇਆ ਸੀ ? ਕੋਈ ਆਇਆ ਸੀ ?'

'ਨਹੀਂ ਤਾਂ। ਕਿਸੇ ਨੇ ਆਉਣਾ ਸੀ ਆਪਣੇ ?'

'ਕੋਈ ਨੀ। ਨਹੀਂ...ਮੈਂ ਆਖਿਆ...ਹਾਂ ਅੱਜ ਮੇਰਾ ਇੰਨ੍ਹ ਘਰੇ ਰਹਿ ਗਿਆ...' ਉਹ ਵਾਪਸ ਪਰਤ ਜਾਂਦੀ। ਯਕੀਨ ਫੇਰ ਵੀ ਨਾ ਆਉਂਦਾ। ਹਰਬੰਸੋ ਹੁਣ ਨਿਆਣੀ ਨਹੀਂ ਸੀ। ਉਹ ਆਪਣੀ ਇੱਜ਼ਤ ਕਿਵੇਂ ਬਚਾ ਸਕਦੀ ਐ। ਜਿਸ ਦਿਨ ਇਹੋ ਜਿਹੇ ਖਿਆਲ ਆਉਂਦੇ ਉਹ ਹਰਬੰਸੋ ਨੂੰ ਖੇਤ ਨੂੰ ਲੈ ਤੁਰਦੀ। ਦਿਲ ਫੇਰ ਵੀ ਧੜਕਦਾ। ਆਪਣੀ ਜਵਾਨੀ ਦੇ ਦਿਨ ਉਹਦੀਆਂ ਅੱਖਾਂ ਅਗੇ ਘੁੰਮਣ ਲਗਦੇ। ਉਹੋ ਖੇਤ ਸਨ ਤੇ ਉਹੋ ਰੁੱਖੇ ਰੁੱਖੇ ਦਿਨ। ਫਰਕ ਸਿਰਫ ਇਨਾਂ ਪਿਆ ਸੀ, ਹੁਣ ਕਰਤਾਰੋ ਦੀ ਥਾਂ ਹਰਬੰਸੋ ਸੀ ਤੇ ਸਰਦਾਰ ਦੀ ਥਾਂ ਉਹਦੇ ਮੁੰਡੇ। ਬੰਸੋ ਬੱਕਰੀ ਦੇ ਮੇਮਣੇ ਵਾਂਗ ਕਰਤਾਰੋ ਦੇ ਪਿਛੇ ਪਿਛੇ ਫਿਰਦੀ ਰਹਿੰਦੀ। ਜੇ ਕਦੇ ਉਰਾਂ ਪਰਾਂ ਰਹਿ ਜਾਂਦੀ ਕਰਤਾਰੋ ਅੱਗ ਭਬੁੱਕਾ ਹੋਈ ਪਿਛੇ ਨੂੰ ਮੁੜਦੀ। ਹੱਥ ਵਿਚ ਜੋ ਵੀ ਹੁੰਦਾ ਕਸਿਆ ਜਾਂਦਾ। ਜੇ ਕੁਝ ਵੀ ਹੋਇਆ ਉਹ ਸੀਨਾ ਫਾੜ ਸੁਟੇਗੀ। ਪਰ ਅਜਿਹਾ ਕੁਝ ਨਾ ਹੁੰਦਾ। ਹਰਬੰਸੋ ਦੀਆਂ ਅੱਖਾਂ ਵਿਚ ਤਕਦੀ। ਉਹ ਸ਼ਾਂਤ ਹੁੰਦੀਆਂ। ਕਰਤਾਰੋ ਸੁਖ ਦਾ ਸਾਹ ਲੈਂਦੀ।

'ਬੇਬੇ ਤੂੰ ਡਰੀਂ ਨਾਂ। ਮੈਂ ਢਿੱਡ ਪਾੜ ਦੂੰ ਜਿਹੜਾ ਮੇਰੇ ਬੰਨੀ ਅੱਖ ਭਰ ਕੇ ਦੇਖੂ।' ਕਰਤਾਰੋ ਚਾਹੁੰਦੀ ਸੀ ਹਰਬੰਸੋ ਕਿਸੇ ਦਿਨ ਆਖੇ। ਪਰ ਇਹ ਮਾਂ ਧੀਆਂ ਦਾ ਪੜਦਾ ਸੀ ਜਾਂ ਸ਼ਾਇਦ ਹਰਬੰਸੋ ਦੀ ਨਦਾਨੀ ਕਰਤਾਰੋ ਨੂੰ ਇਹ ਸ਼ਬਦ ਸੁਣਾਈ ਨਾ ਦਿੱਤੇ। ਹਰਬੰਸੋ ਕਰਤਾਰੋ ਨਾਲੋਂ ਸੋਹਣੀ ਸੀ। ਇੰਨੀ ਉਮਰ ਵਿਚ ਕਰਤਾਰੋ ਕਈਆਂ ਨਾਲ ਟੱਕਰ ਚੁੱਕੀ ਸੀ। ਪਰ ਹਰਬੰਸੋ ਨੇ ਹਾਲੀਂ ਤਕ ਕਰਤਾਰੋ ਕੋਲ ਕੋਈ ਸ਼ਕਾਇਤ ਨਹੀਂ ਕੀਤੀ। ਇਹੋ ਜਿਹੀਆਂ ਗੱਲਾਂ ਸੋਚ ਸੋਚ ਉਸ ਨੂੰ ਬੰਸੋ ਤੇ ਸ਼ੱਕ ਹੁੰਦਾ। ਹਰਬੰਸੋ ਤੇ ਡੁਲ੍ਹਦਾ ਹੁਸਨ ਦੇਖ ਕੇ ਕਰਤਾਰੋ ਅੰਦਰ ਰੁਗ ਭਰੇ ਜਾਂਦੇ। ਇਕ ਚੜ੍ਹਦੀ ਤੇ ਇਕ ਲਹਿੰਦੀ। ਸਾਰਾ ਦਿਨ ਹਰਬੰਸੋ ਤੇ ਖਿਝੀ ਰਹਿੰਦੀ। ਖਿੰਦੇ

ਝਟੇ ਪਾਗਲਾਂ ਵਾਂਗ ਢੰਗਾਂ ਦੇ ਢੇਰ ਪ੍ਰਸ਼ਨ ਪੁੱਛਦੀ। ਹਰਬੰਸੋ ਚਿੜ ਜਾਂਦੀ। ਉਹਦੀ ਬੇਬੇ ਨੂੰ ਕੀ ਹੋ ਗਿਐ।

ਆਥਨ ਉਗਨ ਉਹ ਬੁੱਢੀਆਂ ਕੋਲੇ ਜਾਂਦੀ। ਜੇ ਕਿਤੇ ਕੋਈ ਵਰ ਲਭੇ ਉਹ ਬੰਸੋ ਦੇ ਹੱਥ ਪੀਲੇ ਕਰ ਦੇਵੇ। ਪਰ ਕਿਧਰੇ ਵੀ ਉਹਦੀ ਦਾਲ ਨਾ ਗਲਦੀ।

'ਐਤਕੀਂ ਮੈਂ ਫਾਹਾ ਵੱਢ ਈਂ ਦਿਊਂ।' ਅਮਲੀ ਹਾੜ੍ਹੀ ਵਿਚ ਮਾੜਾ ਮੋਟਾ ਹੱਥ ਘੁਟ ਕੇ ਨਿਕ ਸੁਕ ਤਿਆਰ ਕਰਨ ਦੀ ਉਹਨੇ ਗੱਲ ਸੋਚੀ।

ਪਰ ਬੰਦੇ ਦੀਆਂ ਮਿਥੀਆਂ ਕਦ ਪੂਰੀਆਂ ਹੁੰਦੀਆਂ ਨੇ! ਕਰਤਾਰੋ ਦੀਆਂ ਸਾਰੀਆਂ ਯੋਜਨਾਵਾਂ ਧਰੀਆਂ ਧਰਾਈਆਂ ਰਹਿ ਗਈਆਂ। ਜਦੋਂ ਅਗਲੇ ਹੜ੍ਹਾਂ ਨੇ ਫਸਲਾਂ ਰੋੜ ਦਿਤੀਆਂ। ਨਾ ਕਿਸੇ ਕਰਤਾਰੋ ਨੂੰ ਕਣਕਾਂ ਲਈ ਕਿਹਾ ਨਾ ਆਪ ਏ ਵੱਢੀਆਂ। ਨਾ ਘਰੇ ਕੋਈ ਪੈਸਾ ਧੇਲਾ ਆਇਆ, ਨਾ ਦਾਣਾ ਫਕਾ। ਅਗੇ ਸੀਖਾਂ ਕੱਢ ਕੇ ਚਾਰ ਪੈਸੇ ਬੋਟੀਆਂ ਵਿਚੋਂ ਕਮਾ ਲੈਂਦੀ। ਇਸ ਵਾਰ ਇਹ ਕੰਮ ਵੀ ਸਿਰੇ ਨਾ ਚੜ੍ਹਿਆ। ਨਾ ਕਿਸੇ ਸੂਤ ਕੱਤੇ, ਨਾ ਦਰੀਆਂ ਬਣਵਾਈਆਂ ਤੇ ਨਾ ਚਾਦਰਾਂ ਏ ਕਢਾਈਆਂ। ਲੋਕਾਂ ਨੂੰ ਢਿੱਡਾਂ ਦੀ ਬਣੀ ਸੀ, ਕੌਣ ਇਨ੍ਹਾਂ ਬਾਰੇ ਸੋਚਦਾ। ਅਗੇ ਕੋਈ ਫਟਿਆ ਕਪੜਾ ਈ ਇਧਰੋਂ ਉਧਰੋਂ ਮਿਲ ਜਾਂਦਾ, ਇਸ ਵਾਰ ਇਹ ਵੀ ਨਸੀਬ ਨਾ ਹੋਇਆ। ਸਾਰਾ ਦਿਨ ਇਕ ਦੂਜੇ ਦੇ ਮੂੰਹ ਵਲ ਦੇਖਦੀਆਂ ਦਿਨ ਲੰਘਾ ਦਿੰਦੀਆਂ।

ਕਰਤਾਰੋ ਦੇ ਕਪੜੇ ਤਾਂ ਜਿਹੇ ਸੀ ਹੀ, ਹੁਣ ਤਾਂ ਹਰਬੰਸੋ ਦੇ ਕਪੜਿਆਂ ਤੇ ਲਗੀਆਂ ਟਾਕੀਆਂ ਵੀ ਫਟਣ ਤੇ ਆਈਆਂ ਸਨ। ਭਰ ਜਵਾਨੀ ਵਿਚ ਉਹਦੇ ਮਹਿਕਦੇ ਅੰਗ ਜਦੋਂ ਬਾਹਰ ਡੁਲਦੇ ਕਰਤਾਰੋ ਅੱਖਾਂ ਮੂੰਦ ਲੈਂਦੀ। ਸਾਰਾ ਦਿਨ ਗ਼ਮ ਦੇ ਸਮੁੰਦਰ 'ਚ ਗੋਤੇ ਖਾਂਦੀ ਮੰਜੇ 'ਚ ਢੇਰੀ ਹੋਈ ਰਹਿੰਦੀ। ਘਰ ਕੋਈ ਗਹਿਣਾ ਗਟਾ ਵੀ ਨਹੀਂ ਸੀ, ਜਿਸ ਤੇ ਚਾਰ ਪੈਸੇ ਫੜੇ ਜਾਣ। ਹਰਬੰਸੋ ਦੇ ਫਟੇ ਕਪੜਿਆਂ ਦਾ ਖਿਆਲ ਕਰਤਾਰੋ ਨੂੰ ਦੋ ਵੇਲੇ ਦੀ ਰੋਟੀ ਤੋਂ ਵੀ ਜ਼ਿਆਦਾ ਰਹਿੰਦਾ। ਕਈ ਵਾਰ ਉਹ ਚੌਧਰੀ ਕੋਲ ਜਾ ਆਈ ਸੀ, ਪਰ ਇਸ ਵਾਰ ਉਹਨੇ ਵੀ ਪੈਰਾਂ ਤੇ ਪਾਣੀ ਨਾ ਪੈਣ ਦਿੱਤਾ।

ਘਰ ਦਾ ਸਮਾਨ ਇਕ ਇਕ ਕਰਕੇ ਮੁਕਦਾ ਜਾ ਰਿਹਾ ਸੀ। ਕਦੇ ਜੇ ਮੰਜਾ ਟੁੱਟ ਗਿਆ ਮੁੜ ਉਨ੍ਹਾਂ ਤੋਂ ਮੰਜਾ ਨਾ ਬਣਿਆ। ਕਦੇ ਕੋਈ ਭਾਂਡਾ ਠੀਕਰ ਫੁੱਟ

ਗਿਆ ਮੁੜ ਉਹ ਨਾ ਜੁੜਿਆ। ਘਰ ਦੇ ਚੌਂਕੇ ਤੇ ਭਾਂਡਿਆਂ ਦੀ ਥਾਂ ਮਿੱਟੀ ਦੇ ਬਲਨੇ ਖੜਕਨ ਲਗੇ। ਸੁੰਨਾ ਸੁੰਨਾ ਘਰ ਭਾਂ ਭਾਂ ਕਰਦਾ ਰਹਿੰਦਾ। ਗਰਮੀਆਂ ਦੇ ਦਿਨ ਉਨ੍ਹਾਂ ਔਖੇ ਸੌਖੇ ਖੇਸਾਂ ਵਿਚ ਕਟ ਲਏ, ਪਰ ਸਿਆਲ ਦੇ ਦਿਨ ਕਹਿਰ ਬਣ ਕੇ ਟੁਟੇ। ਪਿਛਲੀ ਵਾਰ ਕਰਤਾਰੋ ਨੇ ਦੋ ਰਜਾਈਆਂ ਦਾ ਕਪੜਾ ਲਿਆਂਦਾ ਸੀ। ਇਸ ਵਾਰ ਭਰਨ ਦਾ ਇਰਾਦਾ ਸੀ। ਪਰ ਐਤਕੀਂ ਤਾਂ ਅਗਲੀਆਂ ਵੀ ਫਟ ਗਈਆਂ। ਉਨ੍ਹਾਂ ਗਲੇਫਾਂ ਨੂੰ ਕਦੇ ਉਹ ਉਤੇ ਲੈਂਦੀ ਕਦੇ ਹੇਠਾਂ। ਕਦੇ ਉਹ ਬੰਸੋ ਦੇ ਨੰਗੇ ਹੁੰਦੇ ਅੰਗ ਢਕਦੀ ਤੇ ਕਦੇ ਆਪਣੇ। ਕਦੇ ਅੱਧੀ ਅੱਧੀ ਰਾਤ ਤਕ ਬੈਠੀ ਠਰੂੰ ਠਰੂੰ ਕਰਦੀ ਰਹਿੰਦੀ।

ਕਈ ਕਈ ਦਿਨ ਭੁੱਖਿਆਂ ਨੂੰ ਕਟਨੇ ਪੈਂਦੇ। ਆਂਢ ਗੁਆਂਢ ਨੇ ਮੂੰਹ ਫੇਰ ਲਿਆ। ਸਾਕ ਸੰਬੰਧੀ ਤਾਂ ਪਹਿਲਾਂ ਹੀ ਕੋਈ ਨਹੀਂ ਸੀ। ਬਲਦੇਵ ਵੀ ਇਕੱਲਾ। ਜਿਹੜਾ ਮਾੜਾ ਮੋਟਾ ਆਕ ਸਾਕ ਕਹਾਉਂਦਾ ਸੀ ਉਹ ਕਰਤਾਰੋ ਤੋਂ ਪਹਿਲਾਂ ਹੀ ਨਰਾਜ਼ ਸੀ। ਕੋਈ ਅਮਲੀ ਗੁਸੇ ਤੋਂ ਆਪ ਚਾਦਰ ਪਾਉਣ ਨੂੰ ਫਿਰਦਾ ਸੀ ਤੇ ਕੋਈ ਉਰਾਂ ਪਰਾਂ ਕਰਨ ਨੂੰ। ਕਰਤਾਰੋ ਦੇ ਕੋਰੇ ਜਵਾਬਾਂ ਨੇ ਉਨ੍ਹਾਂ ਦੇ ਮੂੰਹ ਸੁਜਾ ਦਿਤੇ ਸਨ। ਉਂਝ ਵੀ ਕਰਤਾਰੋ ਕਦੇ ਕਿਸੇ ਕੋਲ ਝੋਲੀ ਅੱਡ ਕੇ ਨਹੀਂ ਸੀ ਗਈ।

ਕਰਤਾਰੋ ਤਾਂ ਅਗੇ ਈ ਘਟ ਦੁਖੀ ਨਹੀਂ ਸੀ। ਉਤੋਂ ਛਜੂ ਸ਼ਾਹ ਨੇ ਗੇੜੇ ਮਾਰਨੇ ਸ਼ੁਰੂ ਕਰ ਦਿਤੇ। ਕਰਤਾਰੋ ਬਥੇਰੇ ਹਾੜੇ ਕਢਦੀ, ਭੈੜੇ ਦਿਨਾਂ ਦੇ ਵਾਸਤੇ ਪਾਉਂਦੀ, ਪਰ ਉਸ ਦੇ ਕੰਨ ਤੇ ਜੂੰ ਨਾ ਸਰਕਦੀ। ਹੋਰ ਤਾਂ ਉਹਨੇ ਕੀ ਕੰਮ ਸਾਰਨਾ ਸੀ, ਪਿਛਲਿਆਂ ਲਈ ਤੰਗ ਕਰਨ ਲਗਿਆ।

'ਸ਼ਾਹ ਪਿੰਡ ਦੀ ਪੱਤ ਹੁੰਦੈ। ਮੇਰੀ ਰੱਖ ਸ਼ਾਹਾ! ਮੇਰੇ ਚੰਦਰੀ ਕੋਲੇ ਹੈ ਈ ਕੀ ਜਿਹੜਾ ਤੈਨੂੰ ਦੇਵਾਂ।' ਉਹ ਹਰ ਵਾਰ ਰੋਣ ਹੱਕੀ ਹੋ ਕੇ ਆਖਦੀ।

'ਲੈ ਕੁੜੇ ਤੂੰ ਤਾਂ ਗੁੱਸੇ ਹੋ ਗੀ। ਕਿੰਨੇ ਵਰ੍ਹੇ ਤਾਂ ਹੋ ਗੇ। ਸਾਡੇ ਹੋਰ ਕਿਹੜੇ ਘਰਾਟ ਚਲਦੇ ਨੇ। ਦੋ ਪੈਸਿਆਂ ਦੀ ਆਈ ਚਲਾਈ ਐ। ਇਸ ਵਾਰੀ ਤਾਂ ਕਿਤੋਂ ਧੇਲਾ ਵੀ ਨੀ ਆਉਂਦਾ। ਆਪ ਦੇ ਦਿਨ ਈ ਔਖੇ ਲੰਘਦੇ ਨੇ। ਜੇ ਤੇਰੀ ਸਲਾਹ ਹੋਵੇ ਪੈਸੇ ਤਾਂ ਕਿਹੜੀ ਗੱਲ ਐ ਤੈਨੂੰ...।'

'ਕਿਵੇਂ ਸ਼ਾਹ ਜੀ! ਦਸੋ ਤਾਂ ਸਹੀ? ਮੈਂ ਕਿਹੜੇ ਖੂਹ 'ਚ ਪਵਾਂ?'

'ਗੁੱਸਾ ਨਾ ਕਰੀਂ। ਤੇਰੇ ਕੋਲੇ ਇਹ ਮੁੰਦਰੀਆਂ ਵੀ ਤਾਂ ਹੈਗੀਆਂ। ਜਦੋਂ

ਕਰਜ਼ਾ ਸਿਰ ਚੜ੍ਹਿਆ ਹੋਵੇ ਇਹ ਕੰਨਾਂ ਵਿਚ ਨਹੀਂ ਸੋਭਦੀਆਂ।' ਇਕ ਦਿਨ ਸ਼ਾਹ ਨੇ ਆਪਣੇ ਦਿਲ ਦੀ ਭੜਾਸ ਕੱਢੀ।

ਕਰਤਾਰੋ ਸੁੰਨ ਜਿਹੀ ਹੋ ਗਈ। ਇਕੋ ਚੁਆਨੀ ਭਰ ਮੁੱਰਕੀਆਂ ਜਿਹੜੀਆਂ ਉਹਦੀ ਮਾਂ ਤੇ ਫੇਰ ਅਗਾਂਹ ਉਹਦੀ ਮਾਂ ਤੇ ਫੇਰ ਪਤਾ ਨਹੀਂ ਕਿਥੋਂ ਤਕ ਚਲੀਆਂ ਆ ਰਹੀਆਂ ਸਨ। ਵਰ੍ਹਿਆ ਤੋਂ ਉਹ ਆਪ ਸਾਂਭਦੀ ਆ ਰਹੀ ਸੀ। ਸ਼ਾਇਦ ਕਦੇ ਬੰਸੋ ਦੇ ਕੰਮ ਆ ਜਾਣ।

'ਸ਼ਾਹ ਜੀ ਇਹ ਤਾਂ...' ਮੁੱਰਕੀਆਂ ਨਾਲ ਜੁੜੀ ਮਮਤਾ ਨੇ ਉਹਦੀਆਂ ਅੱਖਾਂ ਵਿਚ ਨਮੀ ਭਰ ਦਿਤੀ।

'ਲੈ ਤੂੰ ਹੁਣ ਤਾਂ ਆਖਦੀ ਸੀ, ਕੁਸ ਹੈ ਨੀਂ ਤੇਰੇ ਕੋਲੇ। ਤੁਸੀਂ ਲੋਕ ਇਸੇ ਲਈ ਮਾੜੇ ਗਿਣੇ ਜਾਂਦੇ ਓ...। ਨਾ ਸ਼ਰਮ ਨਾ ਹਿਆ। ਕੋਈ ਜੱਟ ਪੁੱਤ ਹੁੰਦਾ ਆਥਨ ਨੂੰ ਹਿਸਾਬ ਨਕੀ ਕੀਤਾ ਹੁੰਦਾ। ਕਸੂਰ ਤਾਂ ਸਾਡਾ ਈ ਐ ਜਿਹੜਾ ਬਿਨਾਂ ਲਿਖਾ ਪੜ੍ਹੀ ਦੇਈਂ ਜਾਨੇ ਆਂ...ਮੰਗੋ ਤਾਂ ਵੈਰ ਪੈ ਜਾਂਦੈ।'

'ਸ਼ਾਹ ਜੀ...ਇਹ ਮੈਂ ਬੰਸੋ ਖਾਤਰ ਰਖੀਆਂ ਨੇ...।'

'ਬੰਸੋ ਖਾਤਰ ਰਖੀਆਂ ਨੇ। ਆਪਣੀ ਓ ਪਿਆਰੀ ਹੋਈ। ਹੋਰਾਂ ਦਾ ਕੀ ਐ। ਕੋਈ ਮਰੇ ਜਾਂ ਰਹੇ ਮੈਂ ਇਸ ਵਾਰ ਕੋਈ ਨਹੀਂ ਠਹਿਰਣਾ...। ਜਿਵੇਂ ਮਰਜ਼ੀ ਕਰ ਮੇਰਾ ਕੰਮ ਕਰ...।'

'ਮੈਂ ਆਥਨੇ ਆਊਂ। ਸੋਡਾ ਕੰਮ ਹੋ ਜੂ...।' ਕਰਤਾਰੋ ਹਰਖ ਕੇ ਬੋਲੀ। ਜਦੋਂ ਵੀ ਉਹ ਗੁੱਸੇ ਵਿਚ ਆਉਂਦੀ ਆਪਣੇ ਆਪ ਤੋਂ ਡਰਨ ਲਗਦੀ। ਪਤਾ ਨਹੀਂ ਜੋਸ਼ ਵਿਚ ਆਈ ਕੀ ਕਰ ਬਹੇ।

ਸ਼ਾਮ ਤਕ ਪਈ ਕਰਤਾਰੋ ਆਪਣੇ ਨਾਲ ਘੁਲਦੀ ਰਹੀ। ਕਦੇ ਉਹਦਾ ਦਿਲ ਮੁੱਰਕੀਆਂ ਫੜਾ ਆਉਣ ਨੂੰ ਕਰਦਾ ਤੇ ਕਦੇ ਕੋਰਾ ਜਵਾਬ ਦੇ ਦੇਣ ਨੂੰ। ਪਰ ਕਰਤਾਰੋ ਦੀ ਅਣਖ ਨੂੰ ਉਹਨੂੰ ਵੰਗਾਰਿਆ ਤੇ ਉਹ ਮੁੱਰਕੀਆਂ ਲਾਹ ਕੇ ਸ਼ਾਹ ਦੀ ਭੇਟ ਚੜ੍ਹਾ ਆਈ।

ਜੈਲੇ ਦੇ ਉਲਾਂਭੇ ਅੱਡ ਉਸ ਨੂੰ ਤੰਗ ਕਰਦੇ ਰਹਿੰਦੇ। ਕਦੇ ਕਿਸੇ ਨਾਲ ਲੜ ਆਉਂਦਾ, ਕਦੇ ਕਿਸੇ ਨਾਲ। ਕਈ ਵਾਰ ਰੁਸ ਕੇ ਚੌਧਰੀਆਂ ਦਿਊਂ ਭੱਜ ਆਉਂਦਾ। ਕਈ ਦਿਨ ਅੜਿਆ ਰਹਿੰਦਾ।

'ਮੈਂ ਨਹੀਂ ਜਾਂਦਾ। ਉਹ ਤਾਂ ਮੈਨੂੰ ਰੋਟੀਆਂ ਵੀ ਗਿਣ ਗਿਣ ਦਿੰਦੇ ਨੇ।'

'ਮੈਨੂੰ ਹੋਰ ਹੋਰ ਗੱਲਾਂ ਪੁਛਦੇ ਨੇ। ਆਖਦੇ ਨੇ ਬੰਸੋ...। ਚੌਧਰੀ ਦਾ ਮੁੰਡਾ...'

'ਤੂੰ ਸਾਲ ਕਟ ਲੈ ਔਖਾ ਸੌਖਾ। ਅਗਲੀ ਵਾਰ ਕਿਸੇ ਦੇ ਹੋਰ ਲੱਗ ਜਾਈਂ।' ਸਵੇਰੇ ਸ਼ਾਮ ਕਰਤਾਰੋ ਸਮਝਾਉਂਦੀ। ਜੈਲੇ ਨੂੰ ਉਹ ਕਿਵੇਂ ਹਟਾ ਲੈਂਦੀ। ਤਿੰਨ ਸੌ ਲੈ ਕੇ ਚਾਰ ਸਾਲ ਲਈ ਹੱਥ ਵੱਢਾ ਚੁੱਕੀ ਸੀ। ਦੂਜੇ ਤੀਜੇ ਦਿਨ ਫੇਰ ਖੇਤ ਛੱਡ ਆਉਂਦੀ। ਉਹਦੇ ਅਖੜ ਸੁਭ੍ਹਾ ਕਰਕੇ ਨਿਤ ਚੌਧਰੀਆਂ ਦੇ ਉਲਾਂਭੇ ਆਉਂਦੇ। ਕਰਤਾਰੋ ਚੁੱਪ ਵਟੀ ਰਖਦੀ। ਕਰ ਵੀ ਕੀ ਸਕਦੀ ਸੀ।

ਪੰਜੀਂ ਸਤੀਂ ਦਿਨੀਂ ਸਰਦਾਰ ਦਾ ਸੁਨੇਹਾ ਆਉਂਦਾ, 'ਮੁੰਡਾ ਤੇਰਾ ਡੰਗਰ ਚਾਰਨ ਨੂੰ ਨਿਆਣਾ ਨਹੀਂ ਰਿਹਾ। ਲਿਆ ਰਲਾਉਣਾ ਜੇ।'

ਕਰਤਾਰੋ ਹਰ ਵਾਰ ਨਾਂਹ ਕਰਦੀ। ਅਗਲੇ ਦਿਨ ਫੇਰ ਸੁਨੇਹਾ ਆ ਜਾਂਦਾ। ਹਰ ਰੋਜ਼ ਦੇ ਅਕੇਵੇਂ ਤੋਂ ਅਕੀ ਕਰਤਾਰੋ ਨੇ ਆਖਰ ਇਕ ਦਿਨ ਆਖ ਦਿੱਤਾ, 'ਕੰਮ ਤਾਂ ਕੀ ਮੇਰੇ ਜਵਾਕ ਮਰਦੇ ਦਮ ਤਕ ਤੇਰੇ ਦਰਸ਼ਨ ਵੀ ਨੀਂ ਕਰਨਗੇ। ਬਲਦੇਵ ਦੀ ਜਾਨ ਤੂੰ ਲਈ ਐ ਕੌਣ ਨੀ ਜਾਣਦਾ।'

ਕਰਤਾਰੋ ਦੇ ਇਨ੍ਹਾਂ ਕੌੜੇ ਸ਼ਬਦਾਂ ਨੇ ਉਹਨੂੰ ਇਕ ਹੋਰ ਵੈਰ ਮੁੱਲ ਲੈ ਦਿੱਤਾ।

## 20

ਕਰਤਾਰੋ ਨੇ ਇਕ ਵਾਰ ਫੇਰ ਦੀਵਾ ਬਾਲਿਆ।

ਖੁਸ਼ੀ ਕਰਤਾਰੋ ਨੂੰ ਸੌਣ ਨਹੀਂ ਸੀ ਦੇ ਰਹੀ। ਤੇ ਉਹ ਸੌਣਾ ਵੀ ਨਹੀਂ ਸੀ ਚਾਹੁੰਦੀ। ਉਸ ਦੀ ਜ਼ਿੰਦਗੀ ਦੀ ਇਹ ਪਹਿਲੀ ਖੁਸ਼ੀ ਸੀ ਤੇ ਸ਼ਾਇਦ ਆਖਰੀ ਵੀ। ਇਸ ਸਮੇਂ ਨੂੰ ਉਹ ਮਾਨਣਾ ਚਾਹੁੰਦੀ ਸੀ ਜਿੰਨਾ ਵੀ ਮਾਣ ਸਕੇ।

ਕਰਤਾਰੋ ਚਾਹੁੰਦੀ ਸੀ ਦੀਵਾ ਸਾਰੀ ਰਾਤ ਬਲਦਾ ਰਹੇ। ਉਸ ਦੀ ਮਿੱਠੀ-ਮਿੱਠੀ ਰੋਸ਼ਨੀ ਬੰਸੋ ਦੇ ਸ਼ਾਂਤ ਚਿਹਰੇ ਤੇ ਪੈਂਦੀ ਰਹੇ। ਤੇ ਉਹ ਮੌਤ ਤਕ ਬੰਸੋ ਦੇ ਚਿਹਰੇ ਨੂੰ ਇਸੇ ਤਰ੍ਹਾਂ ਦੇਖਦੀ ਰਹੇ। ਪਰ ਬਾਹਰ ਝੁਲ ਰਿਹਾ ਤੂਫਾਨ ਦੀਵੇ ਦਾ ਬਸ ਨਹੀਂ ਸੀ ਜਾਣ ਦਿੰਦਾ। ਉਹ ਬੁਝ ਜਾਂਦਾ। ਕਰਤਾਰੋ ਝਟ ਜਗਾ ਦਿੰਦੀ।

ਦੀਵਾ ਝਖੜ ਦਾ ਮੁਕਾਬਲਾ ਕਰਦਾ ਕਰਦਾ ਮੁੜ ਫੇਰ ਦਮ ਤੋੜ ਦਿੰਦਾ।

ਕਰਤਾਰੋ ਨੇ ਪੰਜਵੀਂ ਵਾਰ ਦੀਵਾ ਬਾਲਿਆ ਤੇ ਮੁੜ ਬੰਸੋ ਦੇ ਸਿਰਹਾਣੇ ਬੈਠ ਗਈ। ਬੰਸੋ ਦੇ ਚਿਹਰੇ ਤੇ ਹਾਲੀਂ ਵੀ ਹਾਵ-ਭਾਵ ਬਦਲ ਰਹੇ ਸਨ। ਬੰਸੋ ਦੀਆਂ ਭਵਾਂ ਕੱਸੀਆਂ ਜਾਂਦੀਆਂ, ਗਲ੍ਹਾਂ ਲਾਲ ਹੋ ਜਾਂਦੀਆਂ ਨੇ ਹੋਠ ਫਰਕਦੇ। ਬੰਸੋ ਦਾ ਇਹ ਰੋਹ-ਭਰਿਆ ਚਿਹਰਾ ਕਰਤਾਰੋ ਲਈ ਬੜਾ ਪਿਆਰਾ ਸੀ।

ਅੱਜ ਤਕ ਕਰਤਾਰੋ ਨੇ ਆਪਣੇ ਤੇ ਫ਼ਖ਼ਰ ਕੀਤਾ ਸੀ। ਆਪਣੀ ਜਵਾਨੀ ਸਮੇਂ ਉਹਨੇ ਸਰਦਾਰ ਦੇ ਮੋਢੇ ਤੇ ਬੁਰਕ ਭਰਨ ਦੀ ਹਿੰਮਤ ਕੀਤੀ ਸੀ। ਪਰ ਉਸ ਦੀ ਧੀ ਉਸ ਤੋਂ ਚਾਰ ਚੰਦੇ ਵਧ ਨਿਕਲੀ। ਉਹਨੇ ਚੌਧਰੀ ਦੇ ਮੁੰਡੇ ਦੇ ਨਾਲੇ ਦੋ ਥੱਪੜ ਸਾਰੇ ਨਾਲੇ ਝੱਗਾ ਲੀਰੋ ਲੀਰ ਕੀਤਾ। ਕਰਤਾਰੋ ਦੀਆਂ ਬਹਾਦਰੀਆਂ ਕਰਤਾਰੋ ਤਕ ਸੀਮਤ ਰਹੀਆਂ, ਪਰ ਬੰਸੋ ਦੀ ਹਿੰਮਤ ਉਹਦੀ ਮਾਂ ਨੇ ਅੱਖੀਂ ਦੇਖੀ। ਕਿੰਨੀ ਫ਼ਖ਼ਰ ਵਾਲੀ ਗੱਲ ਸੀ ਬੰਸੋ ਲਈ। ਕਰਤਾਰੋ ਵਾਰ ਵਾਰ ਆਪਣੇ ਮਨ ਨੂੰ ਕੋਸਦੀ। ਉਹਨੇ ਆਪਣੀ ਪਵਿੱਤਰ ਧੀ ਤੇ ਸ਼ੱਕ ਕਰਕੇ ਵੱਡਾ ਪਾਪ ਕੀਤਾ ਸੀ। ਹੁਣ ਉਸ ਦੇ ਮਨ ਦਾ ਬੋਝ ਲਹਿ ਗਿਆ ਸੀ ਤੇ ਡਾਢੀ ਖੁਸ਼ ਸੀ।

'ਮੈਨੂੰ ਪਤਾ ਸੀ ਮੇਰੀਏ ਧੀਏ ਤੂੰ ਇਹੋ ਜੀ ਵੀ ਨਿਕਲੇਂਗੀ।' ਕਰਤਾਰੋ ਆਪਣੀ ਧੀ ਦੀ ਬਹਾਦਰੀ ਸਾਰੇ ਪਿੰਡ ਵਿਚ ਦੱਸਣਾ ਚਾਹੁੰਦੀ ਸੀ, ਪਰ ਉਹ ਇੰਝ ਨਾ ਕਰ ਸਕੀ। ਜਿਸ ਪਿੰਡ ਨੇ ਸਾਰੀ ਉਮਰ ਉਸ ਦੇ ਗ਼ਮਾਂ ਦੀ ਪੰਡ ਨੂੰ ਭਾਰਾ ਕਰਨ ਵਿਚ ਕੋਈ ਕਸਰ ਨਹੀਂ ਸੀ ਛੱਡੀ ਉਸ ਪਿੰਡ ਨਾਲ ਉਹ ਆਪਣੀ ਖੁਸ਼ੀ ਕਿਵੇਂ ਸਾਂਝੀ ਕਰੇ! ਇਸ ਈਰਖਾ ਨਾਲ ਜਲਦੀ ਕਰਤਾਰੋ ਸਾਰੀ ਖੁਸ਼ੀ ਆਪਣੇ ਵਿਚ ਹੀ ਸਮੇਟਨ ਦਾ ਯਤਨ ਕਰ ਰਹੀ ਸੀ।

ਹੇਜ਼ ਨਾਲ ਭਰੀ ਕਰਤਾਰੋ ਨੇ ਆਪਣੀ ਰਜਾਈ ਲਾਹ ਕੇ ਬੰਸੋ ਤੇ ਪਾ ਦਿਤੀ। ਬਾਹਰ ਗੜੇ ਪੈ ਰਹੇ ਸਨ, ਪੋਹ ਦੀ ਰਾਤ ਸੀ, ਪਰ ਸਰਦੀ ਉਸ ਕੋਲ ਦੀ ਵੀ ਨਹੀਂ ਸੀ ਲੰਘ ਰਹੀ। ਬੰਸੋ ਦੇ ਸਾਹ ਉਹਨੂੰ ਚੋਖਾ ਨਿਘ ਦੇ ਰਹੇ ਸਨ।

'ਜੇ ਅੱਜ ਇਉਂ ਨਾ ਕਰਦੀ, ਮੈਂ ਤੇਰੇ ਸਣੇ ਚੌਧਰੀ ਦੇ ਮੁੰਡੇ ਦਾ ਘੋਗਾ ਚਿਤ ਕਰ ਦੇਣਾ ਸੀ। ਤੂੰ ਮੇਰੀ ਰਖ ਲਈ। ਮੇਰਾ ਬੋਝ ਲਹਿ ਗਿਆ। ਹੁਣ ਮੈਂ ਭਾਵੇਂ ਮਰ ਜਾਵਾਂ ਮੈਨੂੰ ਤੇਰਾ ਕੋਈ ਫ਼ਿਕਰ ਨੀ।'

ਕਰਤਾਰੋ ਸੁੱਤੀ ਪਈ ਬੰਸੋ ਨਾਲ ਗੱਲਾਂ ਕਰਨ ਲੱਗੀ।

ਦੀਵੇ ਦੀ ਲਾਟ ਕਦੇ ਉੱਚੀ ਹੁੰਦੀ ਬੰਸੋ ਦਾ ਚਿਹਰਾ ਹਨੇਰੇ ਵਿਚ ਆ ਜਾਂਦਾ। ਲਾਟ ਟਿਕਦੀ ਉਹ ਫੇਰ ਚਮਕਦਾ। ਹਨੇਰੇ ਅਤੇ ਬੰਸੋ ਵਿਚ ਹੋ ਰਿਹਾ ਇਹ ਖੇਲ ਕਰਤਾਰੋ ਨੂੰ ਬੜਾ ਪਿਆਰਾ ਲੱਗ ਰਿਹਾ ਸੀ। ਆਪਣੀ ਜਾਨ ਨਾਲੋਂ ਵੀ ਪਿਆਰਾ।

'ਹੁਣ ਚੌਧਰੀ ਦਿਉਂ ਤਾਂ ਛੁਟੀ ਹੋ ਜੂ ...ਹੋ ਸਕਦੈ ਗੱਲ ਅੱਗੇ ਵੀ ਵਧੇ। ਪਰ ਕੋਈ ਨੀ, ਮੈਨੂੰ ਕੋਈ ਪਰਵਾਹ ਨੀ। ਮੇਰਾ ਪੁੱਤ ਸ਼ੇਰ ਐ ਤੇ ਧੀ ਸ਼ੇਰਨੀ। ਸ਼ੇਰ ਕਦੇ ਕਿਸੇ ਤੋਂ ਨੀ ਡਰਦੇ।'

ਤੂੰ ਫਿਕਰ ਨਾ ਕਰ ਬੰਸੋ। ਉਹ ਆਪਣੇ ਪਿਓ ਕੋਲੇ ਪੰਜਾਹ ਪੰਜਾਹ ਜੋੜੂ। ਜੋੜ੍ਹ ਜੋੜਦਾ ਰਹੇ। ਆਪਾਂ ਨੂੰ ਕੀ ਫਿਕਰ ਐ? ਇਹ ਕੀਹਨੇ ਦਸਣੈ ਤੂੰ ਉਹਦਾ ਕੁੜਤਾ ਐਵੇਂ ਤਾਂ ਨੀ ਲੀਰੋ ਲੀਰ ਕੀਤਾ! ਡੰਗਰਾਂ ਨੂੰ ਪਾਣੀ ਪਿਆਉਂਦੀ ਨੂੰ ਪਹਿਲਾਂ ਉਹਨੇ ਤੇਰੇ ਨਾਲ ਜੋ ਕੀਤੀ ਸੀ ਉਹ ਕੋਈ ਨੀ ਦਸਦਾ ਉਹਨੂੰ ਜਾ ਕੇ। ਨਹੀਂ ਦਸਦਾ ਨਾ ਦੱਸੇ। ਮੈਂ ਜਦੋਂ ਅੱਖੀਂ ਦੇਖ ਲਿਆ। ਤੈਨੂੰ ਕਾਹਦਾ ਡਰ?

'ਪਿੰਡ ਵਿਚ ਤਾਂ ਰੌਲਾ ਪਊ। ਪੰਗਾ ਤਾਂ ਹਾਲੇ ਸਰਦਾਰ ਦਾ ਵੀ ਨੀ ਸੀ ਮੁੱਕਿਆ। ਸੌ ਸੌ ਗੱਲਾਂ ਬਣਨਗੀਆਂ। ਕਿਹਨੇ ਮੰਨਣੈ ਅਸੀਂ ਸੱਚੇ ਆਂ। ਖੈਰ ਨਹੀਂ ਮੰਨੂ ਨਾ ਹੀ ਸਹੀ। ਦਿਲ ਸਾਫ਼ ਚਾਹੀਦੈ।'

'ਚੌਧਰੀ ਕੀ ਕੈਦ ਕਰਾ ਦੂ? ਬਹੁਤਾ ਕਰੂ ਕੰਮੋ ਜਵਾਬ ਦੇ ਦੂ। ਕੰਮਾਂ ਦਾ ਕੀ ਘਾਟੈ। ਸਰੀਰ 'ਚ ਜਾਨ ਚਾਹੀਦੀ ਐ। ਪਿਆ ਦੇ ਦੇਵੇ। ਤੇਰੀ ਇਜ਼ਤ ਤਾਂ ਨੀ ਇਨਾਂ ਕੰਜਰਾਂ...'

'ਆਪਾਂ ਕੋਈ ਨੀ ਹਾੜ੍ਹੇ ਕਢਦੇ। ਕੱਲ ਨੂੰ ਆਪਾਂ ਖੁਦ ਏ ਨੀ ਜਾਂਦੇ। ਜੈਲਾ ਵੀ ਤੰਗ ਆਇਆ ਪਿਐ। ਆਖ ਦਿਆਂਗੇ ਸਿਟ ਆਉ ਭਾਂਡਾ ਠੀਕਰ...। ਕਿਤੇ ਹੋਰ ਕੰਮ ਨਹੀਂ ਮਿਲੂ ਸ਼ਹਿਰ ਤਾਂ ਨੀ ਕਿਤੇ ਗਿਆ।

'ਕੁੜੇ ਬੰਸੋ ਆ ਤਾਂ ਆਪਾਂ ਭੁਲੇ ਬੈਠੇ ਸੀ। ਕੱਲ ਤੋਂ ਸ਼ਹਿਰ ਈ ਚਲਿਆਂ ਕਰਾਂਗੇ। ਮੇਰਾ ਵੀ ਦਿਲ ਅੱਕਿਆ ਪਿਐ। ਇਸ ਪਿੰਡ ਤੋਂ ਬਾਹਰ। ਸ਼ਹਿਰ ਆ ਖੜੇ। ਸਾਰਾ ਪੰਜ ਕੋਹ। ਆਪਾਂ ਨੂੰ ਕੀ ਲਗਿਆ। ਕਰੂ ਤੁਰੀਆਂ ਜਾਂਦੀਆਂ ਨੂੰ। ਨਾ ਕਿਸੇ ਦੀ ਹੈ ਹੈ ਨਾ ਖੈ ਖੈ।'

ਠੀਕ ਐ ਬੰਸੋ ਠੀਕ ਐ। ਤੂੰ ਵੀ ਚਲਿਆ ਕਰੀਂ। ਘੱਟੋ ਘੱਟ ਅੱਖਾਂ

ਸਾਹਮਣੇ ਰਿਹਾ ਕਰੇਗੀ। ਐਂਤਰੇ ਦਾ ਕਿਤੇ ਹੱਥ ਨੀ ਪੈਂਦਾ ਨਹੀਂ ਤੇਰੇ ਤਾਂ ਹੱਥ ਪੀਲੇ ਕਰ ਦਿਆਂ। ਤੂੰ ਤਾਂ ਨਿਕਲੇ ਇਸ ਨਰਕ ਚੋਂ। ਮੇਰੇ ਨਾਲ ਜਿਹੜੀ ਬਣੇ ਦੇਖੀ ਜਾਵੇ।'

'ਕਾਰਖਾਨੇ ਵਿਚੋਂ ਰੋਟੀ ਵਧੀਆ ਨਿਕਲ ਜਿਆ ਕਰੂ। ਅੱਗੇ ਮਹਿੰਗੇ ਕੇ ਭੁੱਖੇ ਮਰਦੇ ਸੀ। ਜਿਦਨ ਦੀ ਕਾਰਖਾਨੇ ਜਾਣ ਲਗੀ ਐ ਨਿਤ ਨਵੇਂ ਬਦਲਦੀ ਐ। ਠੀਕ ਲਗਿਆ ਜੈਲੇ ਨੂੰ ਵੀ ਸ਼ਹਿਰ ਕਿਤੇ ਕੰਮ ਦਿਵਾਦਾਂਗੇ। ਫੇਰ ਸਾਰੇ ਸ਼ਹਿਰ ਲੱਗ ਜਾਣਗੇ। ਆਪਣੇ ਕਿਹੜਾ ਗਜ਼ ਗੱਡੇ ਨੇ ਇਥੇ।

ਕੱਲ ਨੂੰ ਉੱਠ ਕੇ ਜੰਗੀਰੋ ਕੋਲ ਚਲਾਂਗੀਆਂ। ਦੋਨੋ ਮਾਵਾਂ ਧੀਆਂ ਜਾਂਦੀਆਂ ਰਿਹਾ ਕਰਾਂਗੀਆਂ। ਉਹ ਤਾਂ ਨਿਤ ਆਖਦੀ ਐ। ਕੱਲ ਤੋਂ ਬਸ ਆਪਾਂ ਚੌਧਰੀ ਛੱਡਿਆ।'

'ਲੈ ਚੰਦਰਾ ਦੀਵਾ ਫੇਰ ਬੁਝ ਗਿਆ। ਮੈਂ ਵੀ ਤੇਰੇ ਨਾਲ ਈ ਪੈ ਜਾਨੀ ਆਂ। ਫੇਰ ਸਾਜਰੇ ਵੀ ਤਾਂ ਉਠਣਾ ਹੋਊ। ਰੱਬ ਸੁਖ ਰੱਖੇ।

ਕੱਲ ਦੇ ਫਿਕਰ ਨੇ ਹੌਲੀ ਹੌਲੀ ਕਰਤਾਰੋ ਦੀ ਖੁਸ਼ੀ ਨਿਗਲ ਲਈ। ਸੋਚਾਂ ਵਿਚ ਗੋਤੇ ਖਾਂਦੀ, ਕੱਲ ਦੇ ਮਨਸੂਬੇ ਬਨਾਉਂਦੀ ਕਰਤਾਰੋ ਦੇ ਖੁਰਾੜੇ ਵੀ ਹਰਬੰਸੋ ਦੇ ਖੁਰਾੜਿਆਂ ਨਾਲ ਮਿਲ ਕੇ ਉੱਚੇ ਹੋਣ ਲੱਗੇ।

## 21

ਕਰਤਾਰੋ ਸਾਜਰੇ ਉੱਠਦੀ, ਖੁਸ਼ੀ ਖੁਸ਼ੀ ਰੋਟੀਆਂ ਪਕਾਉਂਦੀ ਤੇ ਬੰਸੋ ਨੂੰ ਨਾਲ ਲੈ ਕੇ ਸੰਦੇਹਾਂ ਹੀ ਜੰਗੀਰੋ ਦਾ ਦਰਵਾਜ਼ਾ ਜਾ ਖਟਕਾਉਂਦੀ। ਹਨੇਰੇ ਤੇ ਠੰਢ ਦਾ ਮੁਕਾਬਲਾ ਕਰਨ ਲਈ ਉਹ ਸਾਰੇ ਰਾਹ ਗੱਲਾਂ ਕਰਦੀਆਂ। ਕਈ ਵਾਰ ਬਿਨਾਂ ਕਿਸੇ ਮਸਲੇ ਦੇ। ਪੰਜ ਕੋਹ ਦੀ ਵਾਟ, ਗਲੀ ਜੁਟੀਆਂ ਨੂੰ ਮਿੰਟਾਂ 'ਚ ਲੰਘ ਜਾਂਦੀ। ਕਾਰਖ਼ਾਨਾ ਛੇ ਵਜੇ ਚਲਦਾ ਸੀ। ਉਹ ਛੇ ਤੋਂ ਪਹਿਲਾਂ ਹੀ ਅਪੜ ਜਾਂਦੀਆਂ ਤੇ ਕਿਸੇ ਨਿੱਘੀ ਥਾਂ ਤੇ ਬੈਠ ਜਾਂਦੀਆਂ।

ਦੁਪਹਿਰ ਦੇ ਇਕ ਵਜੇ ਤੱਕ ਕਿਸੇ ਨੂੰ ਅੱਖ ਪੁਟਣ ਦੀ ਵਿਹਲ ਨਾ ਮਿਲਦੀ।

ਕਪਾਹਾਂ ਦੇ ਕੋਠਿਆਂ ਵਿਚ ਡੱਕੀਆਂ, ਮੂੰਹਾਂ ਤੇ ਢਾਠੇ ਬੰਨੀ, ਸਿਰ ਝੁਕਾਈ ਸਾਰਾ ਦਿਨ ਕਪਾਹਾਂ ਚੁਗਦੀਆਂ। ਘਟੀਆ ਅਤੇ ਖਰਾਬ ਇਕ ਪਾਸੇ, ਵਧੀਆ ਤੇ ਸਾਫ ਦੂਸਰੇ ਪਾਸੇ।

ਕਰਤਾਰੋ ਨੂੰ ਨਵੇਂ ਮਿਲੇ ਕੰਮ ਦਾ ਉਤਸ਼ਾਹ ਸੀ। ਬਿਨਾਂ ਕਿਸੇ ਹੋਰ ਵੱਲ ਧਿਆਨ ਦਿੱਤੇ ਉਹ ਕੰਮ ਵਿਚ ਜੁਟੀ ਰਹਿੰਦੀ। ਕਰਤਾਰੋ ਦਾ ਬਹੁਤਾ ਕੰਮ ਨਾਲ ਦੀਆਂ ਨੂੰ ਚੁਭਦਾ। ਉਸ ਦੇ ਬਰਾਬਰ ਜਾਣ ਇਨੀ ਉਨ੍ਹਾਂ ਵਿਚ ਜਾਨ ਨਹੀਂ ਸੀ ਤੇ ਕਰਤਾਰੋ ਦਾ ਅੱਗੇ ਲੰਘਣਾ ਉਨ੍ਹਾਂ ਲਈ ਹਾਨੀਕਾਰਕ ਸੀ। ਸਿਰ ਤੇ ਘੁੰਮਦਾ ਬਾਬੂ ਪਹਿਲਾਂ ਹੀ ਮਾਨ ਨਹੀਂ ਸੀ। ਹੁਣ ਉਸ ਨੂੰ ਵਧੀਆ ਬਹਾਨਾ ਮਿਲ ਗਿਆ। ਇਨ੍ਹਾਂ ਦੋ ਦਿਨਾਂ ਵਿਚ ਉਨ੍ਹਾਂ ਨੂੰ ਕਈ ਝਿੜਕਾਂ ਮਿਲੀਆਂ ਸਨ। ਤੇ ਇਹ ਸਾਰੀਆਂ ਝਿੜਕਾਂ ਕਰਤਾਰੋ ਦੀ ਦੇਣ ਸੀ।

ਕਰਤਾਰੋ ਤੋਂ ਖਿਝੀਆਂ ਔਰਤਾਂ ਨੇ ਆਪਣੇ ਹਥਿਆਰ ਵਰਤਣੇ ਸ਼ੁਰੂ ਕੀਤੇ। ਹਰ ਨਵੀਂ ਆਈ ਕਾਮੀ ਨਾਲ ਉਹ ਇਸੇ ਤਰਾਂ ਕਰਦੀਆਂ ਸਨ। ਉਹਨੂੰ ਤੰਗ ਕਰਨਾ ਤੇ ਮੇਹਨੇ ਮਾਰਨੇ। ਬਸ ਇਹੋ ਉਨ੍ਹਾਂ ਕੋਲ ਸ਼ੁਗਲ ਸੀ। ਦੁਖੀ ਹੋਈ ਔਰਤ ਜਾਂ ਭੱਜ ਜਾਂਦੀ ਤੇ ਜਾਂ ਉਨ੍ਹਾਂ ਦੇ ਇਸ਼ਾਰੇ ਨੱਚਨ ਲਗਦੀ।

'ਕੋਈ ਨੀ ਸਾਰਾ ਦੋ ਦਿਨ ਦਾ ਖੇਲ ਐ। ਜਦੋਂ ਪੈ ਗਏ ਅਗਲੇ ਦੇ ਦੋ ਧੱਕੇ ਆਪੇ ਸਿੱਧੀ ਹੋ ਜੂ।' ਇਕ ਆਖਦੀ। ਦੂਜੀ ਉਹਦੀ ਗੱਲ ਟੋਕਦੀ :

'ਨਹੀਂ ! ਭੋਲੀ ਐ ਵਿਚਾਰੀ। ਕੀ ਪਤੈ ਕਿਵੇਂ ਦਿਨ ਕਟਨੇ ਨੇ ਇਥੇ।'

'ਰਹਿਣ ਦੇ। ਇਹਦੀਆਂ ਪਤਾਲ 'ਚ ਜੜ੍ਹਾਂ ਨੇ।'

ਪਰ ਕਰਤਾਰੋ ਕਦੇ ਉਨ੍ਹਾਂ ਦੀਆਂ ਗੱਲਾਂ ਵਲ ਧਿਆਨ ਨਾ ਦਿੰਦੀ। ਆਪਣੇ ਕੰਮ ਵਿਚ ਮਸਤ ਰਹਿੰਦੀ। ਜਿਵੇਂ ਕੁਝ ਵੀ ਨਾ ਵਾਪਰ ਰਿਹਾ ਹੋਵੇ। ਮਸਾਂ ਤਾਂ ਉਹਦਾ ਪਿੰਡ ਦੇ ਦਰਿੰਦਿਆਂ ਤੋਂ ਖਹਿੜਾ ਛੁਟਿਆ ਸੀ। ਜੰਗੀਰੋ ਨੇ ਵੀ ਪੰਜ ਚਾਰ ਦਿਨ ਚੁੱਪ ਰਹਿਣ ਦੀ ਹਦਾਇਤ ਕੀਤੀ ਸੀ।

ਇਕ ਵਜੇ ਇਕ ਘੰਟਾ ਰੋਟੀ ਖਾਣ ਨੂੰ ਮਿਲਦਾ। ਕੰਮ ਕਰਨ ਵਾਲੀਆਂ ਦੀਆਂ ਕਈ ਟੋਲੀਆਂ ਬਣਦੀਆਂ। ਅੱਡ ਅੱਡ ਟੋਲੀਆਂ ਅੱਡ ਅੱਡ ਬੈਠ ਕੇ ਇਕ ਦੂਜੇ ਤੇ ਵਿਅੰਗ ਕਰਦੀਆਂ।

ਕਰਤਾਰੋ ਬੰਸੋ ਨੂੰ ਲੈ ਕੇ ਇਕ ਪਾਸੇ ਬੈਠ ਜਾਂਦੀ। ਜੰਗੀਰੋ ਪਤਾ ਨਹੀਂ ਕਿਥੇ

ਮਰ ਜਾਂਦੀ ਸੀ। ਉਹ ਦੋਨੋਂ ਬਹਿ ਜਾਂਦੀਆਂ। ਆਂਢ ਗੁਆਂਢੋਂ ਜਦੋਂ ਕੋਈ ਅਵਾਜ਼ ਉਭਰਦੀ ਉਹ ਚੁੱਪ ਹੋ ਕੇ ਸੁਣਦੀਆਂ।

'ਕੁੜੀ ਦੇਖ ਕਿੰਨੀ ਸੋਹਣੀ ਐਂ ਆਂਡਲ ਜੀ। ਦੇਖ ਲੀਂ ਇਨ੍ਹਾਂ ਨੂੰ ਪੂਰੀ ਦਿਹਾੜੀ ਮਿਲਿਆ ਕਰੂ।'

'ਆਪ ਕਿਤੇ ਘਟ ਐ। ਹਾਲੇ ਧਕੇ ਨੀਂ ਚੜ੍ਹੀ ਲਗਦੀ।'

'ਰਹਿਣ ਦਿਆਂ ਕਰ। ਪਹਿਲਾਂ ਗਿਟ ਮਿਟ ਹੋਊ। ਇਹ ਛੱਡਦੇ ਸੀ ਹੁਣ ਤਕ।'

ਪਹਿਲਾਂ ਕਰਤਾਰੋ ਨੇ ਉਨ੍ਹਾਂ ਦੀਆਂ ਗੱਲਾਂ ਵਲ ਕੋਈ ਧਿਆਨ ਨਹੀਂ ਸੀ ਦਿੱਤਾ। ਪਰ ਇਹ ਗੱਲਾਂ ਉਹਦੇ ਦਿਮਾਗ ਤੇ ਗਹਿਰਾ ਅਸਰ ਕਰਨ ਲਗੀਆਂ।

'ਕੋਈ ਗੱਲ ਹੈ ਜ਼ਰੂਰ।' ਉਹਦਾ ਅੰਦਰ ਕੰਬਿਆ।

ਉਹਦਾ ਸ਼ੱਕ ਯਕੀਨ ਵਿਚ ਵਟ ਗਿਆ, ਜਦੋਂ ਘਰ ਅਪੜ ਕੇ ਬੰਸੋ ਨੇ ਸ਼ਕਾਇਤ ਕੀਤੀ।

'ਬੇਬੇ ਮੈਨੂੰ ਤਾਂ ਕਾਣਾ ਜਾ ਭਲਾ ਨੀਂ ਲੱਗਦਾ। ਮੈਨੂੰ ਆਖੇ ਚੰਗਾ ਕੰਮ ਨੀਂ ਕਰਦੀ ਤੂੰ। ਮੈਨੂੰ ਪਰਾਂ ਲੈ ਗਿਆ। ਓ ਪਰਲੇ ਕੋਠਿਆਂ 'ਚ। ਮੈਂ ਕੱਲੀ ਡਰਾਂ। ਉਹ ਆਂਡਲ ਜਾ ਉਥੇ ਈ ਫਿਰੀ ਜਾਵੇ। ਇਕ ਵਾਰ ਤਾਂ ਹੱਥ ਵੀ ਫੜ ਲੇ। ਅਕੇ ਇਉਂ ਕੰਮ ਕਰੀਦੈ।

'ਚੁੱਪ ਰਹਿ। ਮੇਰੇ ਕੋਲੋਂ ਨਾ ਹਿਲੀਂ ਫੇਰ ਮੈਂ ਦੇਖ ਲੂੰ।'

ਅਗਲੇ ਦਿਨ ਬੰਸੋ ਨੇ ਸਾਫ ਨਾਂਹ ਕਰ ਦਿਤੀ। ਅੱਗ ਭਬੂਲਾ ਹੋਇਆ ਬਾਬੂ ਵਰਣ ਲਗਿਆ।

'ਕਾਰਖਾਨਾ ਤੇਰੇ ਪਿਓ ਵਾਲਾ ਨੀਂ। ਜੀ ਕਰਿਆ ਕੰਮ ਕਰ ਲਿਆ; ਜੀ ਕਰਿਆ ਨਾ ਕੀਤਾ। ਨਹੀਂ ਕੰਮ ਕਰਨ ਦੀ ਸਲਾਹ, ਭਾਵੇਂ ਹੁਣੇ ਉਡ ਜਾ। ਤੇਰੇ ਵਰਗੀਆਂ ਦਾ ਘਾਟਾ ਨੀਂ। ਚਲ। ਹੋ ਖੜੀ।'

ਬੰਸੋ ਦੇ ਕੁਝ ਬੋਲਣ ਤੋਂ ਪਹਿਲਾਂ ਹੀ ਕਰਤਾਰੋ ਨੇ ਗੱਲ ਬੋਚ ਲਈ।

'ਲੈ ਮੈਂ ਚਲਦੀ ਆਂ। ਕਿਥੇ ਐ ਜੀ ਕੰਮ? ਨਿਆਣੀ ਐ ਜਿੱਦ ਕਰ ਬੈਠਦੀ ਐ।'

'ਇਹ ਨਿਆਣੀ ਐ? ਆਏ ਸਾਲ ਜੰਮਣ ਜੋਗੀ ਐ। ਬੈਠੀ ਰਹਿ ਤੂੰ ਵੀ

ਇਥੇ ਈ...। ਮਟਕਾਂ ਨਾਲ ਕੰਮ ਕਰਦੀਆਂ ਨੇ, ਹਰਾਮ ਦੀਆਂ...।'

ਉਸ ਪਿਛੋਂ ਕਰਤਾਰੋ ਤੋਂ ਭੋਰਾ ਕੰਮ ਦਾ ਨਾ ਨਿਬੜਿਆ। 'ਕੀ ਇਥੇ ਵੀ ਉਹੋ ਦਰਿੰਦੇ ਨੇ ?' ਦੁਪਿਹਰ ਦੀ ਛੁੱਟੀ ਤਕ ਉਹਦੇ ਦਿਮਾਗ 'ਚ ਇਹੋ ਪ੍ਰਸ਼ਨ ਘੁੰਮਦਾ ਰਿਹਾ।

ਇਕੱਲੀ ਬੈਠਣ ਤੋਂ ਕਰਤਾਰੋ ਨੂੰ ਡਰ ਆਇਆ। ਉਠ ਕੇ ਉਹ ਦਸੋ ਮਾਈ ਕੋਲੇ ਜਾ ਬੈਠੀਆਂ ਇਕੱਠੇ ਕੰਮ ਕਰਨ ਕਰਕੇ ਉਹ ਖਾਸੀਆਂ ਘੁਲ ਮਿਲ ਗਈਆਂ ਸਨ।

'ਬੇਬੇ ਇਕ ਗੱਲ ਪੁੱਛਣੀ ਐਂ ਜੇ ਸੱਚੀ ਸੱਚੀ ਦਸੇਂਗੀ ?'

'ਸੁਖ ਐ ?'

'ਦੇਖੀਂ ਤੇਰੇ ਕੋਲੇ ਗੱਲ ਐ। ਇਹ ਬਾਬੂ ਜਾ ਮੈਨੂੰ ਚੰਗਾ ਨੀਂ ਲੱਗਦਾ।

'ਤੇਰੀ ਗੱਲ ਸਿਆਣੀ ਐ।'

ਬੁੱਢੀ ਦੇ ਇਸ ਵਾਕ ਨਾਲ ਕਰਤਾਰੋ ਤੇ ਸਹਿਮ ਛਾ ਗਿਆ। ਡੌਰ ਭੌਰ ਹੋਈ ਉਹ ਬੁੱਢੀ ਦੇ ਹੋਰ ਨਜ਼ਦੀਕ ਹੋ ਗਈ।

'ਮੈਂ ਤਾਂ ਆਪ ਸੋਚਦੀ ਸੀ ਕਿਥੋਂ ਫਸ ਗੀਆਂ ਤੁਸੀਂ ਭੋਲੀਆਂ ਭਿੰਡਾਰੀਆਂ। ਫੇਰ ਆਪੇ ਸੋਚਿਆ ਢਿੱਡ ਕੀ ਨੀਂ ਕਰਾ ਦਿੰਦਾ। ਰਾਜੇ ਮਹਾਰਾਜਿਆਂ ਤੇ ਵਖਤ ਪੈ ਜਾਂਦੇ। ਮੈਂ ਆਖਿਆ ਸੈਦ ਸੋਨੂੰ ਪਤਾ ਹੋਊ। ਭਲਾ ਭੈੜੇ ਨੇ ਇਹ। ਕੁਛ ਨੀਂ ਦਸਦੇ। ਉਦੋਂ ਈ ਪਤਾ ਲਗਦੇ ਜਦੋਂ ਆ ਚੰਬੜਦੇ ਨੇ। ਫੇਰ ਅਗਲਾ ਨਾ ਉਧਰ ਦਾ ਨਾ ਉਧਰ ਦਾ।'

'ਸੁਣ ਤੇਰੇ ਆਉਣ ਤੋਂ ਚਾਰ ਦਿਨ ਪਹਿਲਾਂ ਦੀ ਗੱਲ ਐ। ੳ ਪਰਲੇ ਪਾਸੇ ਜਿਹੜਾ ਕੋਠਾ ਜਾ ਛਡਿਐ ਇਥੇ ਇਕ ਅਲੜ ਜੀ ਕੁੜੀ ਕੰਮ ਕਰਦੀ ਸੀ। ਵਿਚਾਰੀ ਬਲਾਂ ਸਾਊ ਸੀ। ਉਹਨੂੰ ਕੀ ਪਤਾ ਸੀ ਇਨ੍ਹਾਂ ਦਾ। ਉਥੇ ਜਾ ਫੜੀ। ਕਿਹਦੀ ਹਿੰਮਤ ਸੀ ਉਧਰ ਜਾਣ ਦੀ। ਕੁੜੀ ਬਥੇਰੀ ਚੀਕੀ। ਪਰ ਸਭ ਨੇ ਅਣਸੁਣੀਆਂ ਕਰਤੀਆਂ। ਸਭ ਨੂੰ ਧੀਏ ਆਪਣੀ ਆਪਣੀ ਰੋਟੀ ਦਾ ਫਿਕਰ ਸੀ ਸਭ ਚੁੱਪ ਕਰ ਗੀਆਂ। ਜਦੋਂ ਬਾਹਰ ਆਈ ਕਪੜੇ ਲੀਰੋ ਲੀਰ। ਮੂੰਹ ਦੰਦੀਆਂ ਨਾਲ ਖਾਧਾ ਪਿਆ। ਖੂਨੋ ਖੂਨ ਹੋਈ ਵੀ। ਰੋਂਦੀ ਧਾਹ ਨਾ ਧਰੇ। ਮਾਰੀਆਂ ਸ਼ਰਮ ਦੀਆਂ ਅਸੀਂ ਪਰਾਂ ਮੂੰਹ ਵਟ ਲੈ। ਆ ਕੁਝ ਐ ਇਥੇ।'

'ਇਕ ਅੱਧੀ ਦੀ ਗੱਲ ਨੀਂ । ਇਥੇ ਸਾਰੀਆਂ ਨਾਲ ਇਉਂ ਹੁੰਦੈ । ਜਿਹੜਾ ਇਨ੍ਹਾਂ ਅਗੇ ਸਿਰ ਨਿਵਾ ਲੈਂਦੀ ਐ, ਉਹ ਟਿਕ ਜਾਂਦੀ ਐ । ਨਹੀਂ ਫਸਦੀ ਅਗਲੇ ਦਿਨ ਛੁਟੀ ਕਰ ਦਿੰਦੇ ਆ ।'

'ਸਾਡੇ ਪਿੰਡ ਆਲੀ ਜੰਗੀਰੋ...?'

'ਤੂੰ ਮੇਰੀਆਂ ਧੀਆਂ ਵਰਗੀ ਐਂ । ਕਿਸੇ ਦੀ ਗੱਲ ਕੀਤੀ ਚੰਗੀ ਨੀਂ ਹੁੰਦੀ । ਤੈਨੂੰ ਹੁਣ ਕੀ ਆਖਾਂ...। ਪਹਿਲਾਂ ਤਾਂ ਉਹ ਇਕ ਦੋ ਦਿਨ ਹਟੀ ਵੀ ਰਹੀ । ਜਦੋਂ ਕਿਧਰੇ ਕੰਮ ਨਾ ਮਿਲਿਆ ਫੇਰ ਆ ਗੀ ਵਿਚਾਰੀ । ਤੈਨੂੰ ਜਦੋਂ ਧੁਰ ਦੀ ਸੁਣਾ ਤੀ । ਇਥੇ ਬਸ...।'

'ਵਾਹਿਗੁਰੂ ! ਵਾਹਿਗੁਰੂ !!' ਡਰੀ ਕਰਤਾਰੋ ਹੱਥ ਮਸਲਨ ਲੱਗੀ ।

'ਇਕ ਇਥੇ ਹੋਰ ਹੁੰਦੀ ਸੀ ਫੌਜਣ ਫੌਜਣ । ਉਹਦੇ ਘਰ ਆਲਾ ਲੜਾਈ 'ਚ ਮਾਰਿਆ ਗਿਆ ਸੀ । ਇਕ ਦਿਨ ਢਿੱਡ ਫੋਲਨ ਬੈਠ ਗੀ । ਇਕ ਉਹਦੇ ਗੋਦੀ ਮੁੰਡਾ ਸੀ । ਅਖੇ ਜੀ ਕਰਦੈ ਖੂਹ ਖਾਤਾ ਗੰਦਾ ਕਰ ਦਿਆਂ । ਜੇ ਇਹੋ ਕੰਮ ਕਰਨੈ ਦੇਹੋਂ ਖੇਹ ਕਰਨ ਦੀ ਕੀ ਲੋੜ ਐ । ਇਨ੍ਹਾਂ ਨਿਪੁਤਿਆਂ ਨੇ ਉਹਨੂੰ ਉਈਂ ਚੂੰਡ ਲਿਆ । ਬਾਹਰੋਂ ਕੋਈ ਅਫਸਰ ਆਵੇ ਝਟ ਅੰਦਰ ਬੁਲਾ ਲੈਂਦੇ । ਨਾ ਕੋਈ ਸ਼ਹਮ ਨਾ ਹਿਆ । ਤਿੰਨਾਂ ਮਹੀਨਿਆਂ 'ਚ ਸੁਕ ਕੇ ਤੀਲਾ ਹੋ ਗੀ । ਇਕ ਦਿਨ ਮੈਂ ਆਖਿਆ ਕਿਉਂ ਰੁਲਦੀ ਐਂ ? ਕਿਸੇ ਦਾ ਲੜ ਫੜ ਲੈ ਚੁੱਪ ਕਰਕੇ । ਉਹਨੇ ਵਿਚਾਰੀ ਨੇ ਇਉਂ ਈ ਕੀਤਾ । ਹੁਣ ਮਿਲੀ ਪਿਛੇ ਜੇ । ਹੁਸਨ ਡੁਲ੍ਹ ਡੁਲ੍ਹ ਪਵੇ । ਤੂੰ ਰਹਿਣ ਦੇ । ਕੋਲੇ ਜਵਾਨ ਕੁੜੀ ਬੈਠੀ ਐ । ਕਿਸ ਕਿਸ ਦੀ ਸੁਣਾਵਾਂ ।'

'ਉਰਾਂ ਹੋ...। ਓ ਦੇਖ ਜਿਹੜੀ ਬੁੜੀ ਫਿਰਦੀ ਐ ਨਾ ..। ਨਰਕ ਵਿਚ ਪਏ ਇਹ । ਉਨ੍ਹਾਂ ਦੀ ਵਿਚੋਲੀ ਐ । ਬਲਾਂ ਚਲਾਕ ਐ ।'

'ਹੈ ਤੇਰੇ ਨਿਪੁਤੀ ਦੇ । ਸੱਚੀਂ ਬੇਬੇ ਮੇਰੇ ਕੋਲੇ ਬਲਾਂ ਮਿੱਠੀਆਂ ਮਿੱਠੀਆਂ ਕਰੇ । ਪਰ ਮੈਂ ਤਾਂ ਖਾਖਾ ਪਾਟ ਦੂੰ ।'

'ਬਹੁਤਾ ਉੱਚੀ ਨਾ ਬੋਲ੍ਹ । ਮੈਂ ਦੇਖ ਲਿਆ ਤੂੰ ਬਹੁਤੇ ਦਿਨ ਨੀਂ ਕਟਦੀ । ਇਥੋਂ ਦਾ ਮਾਲਕ ਵੀ ਟੁੱਟ ਪੈਣੈ । ਇਕ ਵਾਰੀ ਕਿਸੇ ਨੇ ਸ਼ਕਾਇਤ ਕਰ ਤੀ । ਉਲਟਾ ਉਹਦੇ ਗਲ ਪੈ ਗਿਆ, ਅਕੇ ਤੂੰ ਮੇਰੇ ਮੁਲਾਜ਼ਮਾਂ ਤੇ ਦੋਸ਼ ਲਾਉਣੀ ਐਂ । ਉਹ ਵਿਚਾਰੀ ਚੁੱਪ ਕਰ ਗੀ ।'

'ਮੈਂ ਤਾਂ ਨੀਂ ਬੇਬੇ ਕੱਲ੍ਹ ਨੂੰ ਆਉਂਦੀ। ਜਿਹੜਾ ਚਾਰ ਦਿਨ ਅਸੀਂ ਕੰਮ ਕੀਤੇ ਉਹਦੇ ਦਸ ਕਦੋਂ ਪੈਸੇ ਮਿਲਨ ਗੇ। ਆ ਲਾਏ ਕੰਨਾਂ ਨੂੰ ਹੱਥ...।'

'ਅੱਜ ਕੀ ਦਿਨ ਐ...? ਸੋਮਵਾਰ...। ਮੰਗਲਵਾਰ ਨੂੰ ਹਿਸਾਬ ਹੋ ਜੂ।'

'ਤਾਂ ਕੱਲ੍ਹ ਨੂੰ ਮਿਲ ਜਾਣਗੇ ਪੈਸੇ ?'

'ਆਹੋ। ਪਰ ਅੱਜ ਦੇ ਨੀ ਮਿਲਨੇ।'

'ਕੀ ਗੱਲ ਬੇਬੇ ?'

'ਐਤਵਾਰ ਤੱਕ ਦਾ ਹਿਸਾਬ ਹੋਊ।'

'ਇਹਦੇ ਕਦੋਂ ਮਿਲਣਗੇ ਫੇਰ ?'

'ਜੇ ਕੰਮ ਛੱਡਣਾ ਹੋਇਆ ਫੇਰ ਤਾਂ ਨੀ ਭਾਈ ਮਿਲਨੇ।'

ਕਰਤਾਰੋ ਚੁੱਪ ਕਰਕੇ ਸੁਣਦੀ ਰਹੀ। ਹਰ ਗੱਲ ਉਸ ਲਈ ਹੈਰਾਨੀ ਭਰੀ ਸੀ।

'ਲੈ ਬੇਬੇ ਫੇਰ ਮੈਂ ਤਾਂ ਜੋ ਮਿਲੂ ਲੈ ਕੇ ਤੁਰੂੰ। ਦੇਖੀ ਜਾਊ...।'

'ਦੇਖ ਲੈ ਧੀਏ। ਕਬੀਲਦਾਰਾਂ ਦੇ ਇਥੇ ਦਿਨ ਨੀ ਲੰਘਦੇ। ਕੱਲ ਨੂੰ ਇਕੱਲੀ ਆ ਜੀਂ। ਆਥਨੇ ਲੈਂ ਜੀ ਹਿਸਾਬ ਕਰਕੇ। ਕਿਨੇ ਦਿਨ ਹੋ ਗੇ ਸੋਨੂੰ ?'

'ਅੱਜ ਪੰਜਵਾਂ ਦਿਨ ਐ।'

'ਐਤਵਾਰ ਤੱਕ ਤਾਂ ਚਾਰ ਈ ਹੋਏ।'

'ਚੱਲ ਜਿਹੜੇ ਮਿਲਣਗੇ ਦੇਖੀ ਜਾਊ। ਇਜ਼ਤਾਂ ਕਿਥੇ ਧਰੀਆਂ ਪਈਆਂ ਨੇ...'

ਕਰਤਾਰੋ ਦਾ ਦਿਲ ਕਰਦਾ ਸੀ ਬੁੱਢੀ ਕੋਲ ਬੈਠ ਕੇ ਢੇਰ ਸਾਰੀਆਂ ਗੱਲਾਂ ਕਰੇ। ਜ਼ਿੰਦਗੀ 'ਚ ਪਹਿਲੀ ਵਾਰ ਉਹਨੂੰ ਦੁਨੀਆਂ ਵਿੱਚ ਚੰਗੇ ਬੰਦੇ ਦੀ ਹੋਂਦ ਮਹਿਸੂਸ ਹੋਈ ਸੀ। ਨਹੀਂ ਤਾਂ ਸਾਰੀ ਉਮਰ ਉਹਦਾ ਵਾਹ ਦੈਂਤਾਂ ਨਾਲ ਹੀ ਪਿਆ ਸੀ।

ਪਰ ਸਮੇਂ ਨੇ ਉਹਦਾ ਸਾਥ ਨਾ ਦਿੱਤਾ। ਬਿਗਲ ਵਜਿਆ। ਟੁਟੀਆਂ ਹਾਰੀਆਂ ਉਹ ਫੇਰ ਕੋਠਿਆਂ ਵੱਲ ਤੁਰ ਪਈਆਂ।

ਅਗਲੇ ਦਿਨ ਕਰਤਾਰੋ ਇਕੱਲੀ ਕਾਰਖ਼ਾਨੇ ਗਈ। ਕੁੜੀ ਦੇ ਬਿਮਾਰ ਹੋਣ ਦਾ ਉਹਦਾ ਬਹਾਨਾ ਸੀ। ਬਾਬੂ ਵਾਰ ਵਾਰ ਆਉਂਦਾ ਤੇ ਤਾੜਦਾ। ਕਰਤਾਰੋ ਹੱਸ ਕੇ ਗੱਲ ਆਈ ਗਈ ਕਰ ਦਿੰਦੀ।

ਆਉਂਦੀ ਕਰਤਾਰੋ ਪਿੰਡੋਂ ਹਿਸਾਬ ਕਰਾ ਕੇ ਆਈ ਸੀ। ਚਾਰ ਦਿਨਾਂ ਦੇ ਚਾਰ ਰੁਪਏ ਰੋਜ਼ ਦੇ ਹਿਸਾਬ ਨਾਲ ਉਨ੍ਹਾਂ ਦੇ ਬੱਤੀ ਰੁਪਏ ਬਣੇ ਸਨ। ਪਰ ਸ਼ਾਮ ਨੂੰ ਜਦੋਂ ਬਾਬੂ ਨੇ ਉਹਦੀ ਹਥੇਲੀ ਤੇ ਸਾਰੇ ਬਾਈ ਰੁਪਏ ਰੱਖੇ ਉਹ ਹੱਕੀ ਬੱਕੀ ਰਹਿ ਗਈ। ਕਈ ਵਾਰ ਉਹਨੇ ਨੋਟ ਖੜਕਾ ਖੜਕਾ ਦੇਖੇ। ਕਿਤੇ ਉਸ ਨੂੰ ਭੁਲੇਖਾ ਨਾ ਲਗਿਆ ਹੋਵੇ। ਜਦੋਂ ਉਸਨੂੰ ਯਕੀਨ ਹੋ ਗਿਆ ਉਹਨੇ ਹਿੰਮਤ ਕਰਕੇ ਪੁਛ ਹੀ ਲਿਆ।

'ਕਿੰਨੇ ਆ ਜੀ ?'

'ਬਾਈ। ਵੀਹ ਤੇ ਦੋ। ਬਾਰਾਂ ਤੇਰੇ। ਦਸ ਕੁੜੀ ਦੇ।'

'ਜੀ ਸਾਡੇ ਪਿੰਡ ਦਾ ਮੁੰਡਾ ਆਖਦਾ ਸੀ ਤੀਹ ਤੇ ਦੋ ਬਨਣਗੇ।'

'ਜਾ ਜਾ ਠੀਕ ਨੇ। ਬੱਤੀ ਬੁਤੀ ਨੀ ਬਣਦੇ।'

'ਰੌਲਾ ਪਰਾਂ ਜਾ ਕੇ ਪਾਲੀਂ। ਹੋਰਾਂ ਨੇ ਵੀ ਘਰ ਜਾਣੈ।' ਉਹਦੇ ਪਿਛਲੀਆਂ ਰਉਲਾ ਪਾਉਣ ਲੱਗੀਆਂ।

'ਪਿਛੋਂ ਕਰੀਂ ਗੱਲ।' ਬਾਬੂ ਕੋਲ ਖੜੇ ਚਮੜਾਸੀ ਨੇ ਉਹਨੂੰ ਬਾਂਹ ਫੜਕੇ ਪਰਾਂ ਧੱਕ ਦਿੱਤਾ।

ਉਥੋਂ ਬਾਂਹ ਛੁਟੀ ਦਸੋ ਤੇ ਫੜ ਲਈ।

'ਹੁਣ ਕੀ ਰਉਲਾ ਪੈ ਗਿਆ ?'

'ਮੈਨੂੰ ਆਹ ਵੀਹ ਤੇ ਦੋ ਦਿੱਤੇ ਨੇ। ਮੈਂ ਹਿਸਾਬ ਲਵਾਇਆ ਸੀ ਉਹ ਆਖਦਾ ਸੀ ਤੀਹ ਤੇ ਦੋ ਬਨਣਗੇ।'

'ਬਾਬੂ ਕੀ ਆਖਦੈ ?'

'ਆਖਦੈ ਠੀਕ ਐ। ਇਨੇ ਈ ਬਣਦੇ ਨੇ ?'

'ਲਿਆ ਆਪਾਂ ਹਿਸਾਬ ਲਾਈਏ।' ਬੁੱਢੀ ਪਰਾਂ ਬੈਠ ਕੇ ਧਰਤੀ ਤੇ ਲਕੀਰਾਂ ਖਿਚਣ ਲੱਗੀ।

'ਠੀਕ ਲਗਦੇ ਕੁੜੇ ਮੈਨੂੰ ਤਾਂ।' ਕਾਫ਼ੀ ਚਿਰ ਖੌਝਲ ਕੇ ਬੁੱਢੀ ਨੇ ਹਿਸਾਬ ਲਾਇਆ।

'ਕਿਵੇਂ ਭਲਾ ਬੇਬੇ ? ਦੇਖ, ਚਾਰ ਵੀਰਵਾਰ ਦੇ ਮੇਰੇ, ਚਾਰ ਧੰਸੋ ਦੇ। ਹੋ ਗਏ ਅੱਠ। ਅੱਠ ਫੇਰ...'

'ਕਿੰਨੇ ਆਖੇ ਤੂੰ ? ਚਾਰ ਕਾਹਦੇ ? ਤਿੰਨ ਮਿਲਦੇ ਨੇ ਤੀਵੀਆਂ ਨੂੰ। ਤੇ ਢਾਈ ਕੁੜੀਆਂ ਨੂੰ...। ਤੈਨੂੰ ਚਾਰ ਕੀਹਨੇ ਆਖਿਐ ?'

ਇਸ ਵਾਰ ਕਰਤਾਰੋ ਤੋਂ ਰਿਹਾ ਨਾ ਗਿਆ। ਮਲੋ ਮਲੀ ਉਹਦੀਆਂ ਅੱਖਾਂ ਵਿਚ ਅੱਥਰੂ ਭਰ ਆਏ।

'ਜੰਗੀਰੋ ਨੇ।' ਰੋਣ ਹੱਕੀ ਹੋ ਕੇ ਉਹ ਮਸਾਂ ਬੋਲੀ।

'ਅਛਾ ! ਅਛਾ !! ਪਰ ਉਹਦਾ ਕੋਈ ਕਸੂਰ ਨੀ। ਜੇ ਤੈਨੂੰ ਪੁਛਦੀ ਮੈਂ ਵੀ ਇਉਂ ਈ ਆਖਦੀ। ਕਾਗਤਾਂ ਤੇ ਵੀ ਚਾਰ ਚੜ੍ਹਦੇ ਨੇ। ਬਾਕੀ ਦੇ ਇਹ ਰੱਖ ਲੈਂਦੇ ਨੇ। ਮੈਨੂੰ ਤਾਂ ਇਕ ਦਿਨ ਕਾਲਜ ਦੇ ਮੁੰਡਿਆਂ ਨੇ ਸਮਝਾਇਆ ਸੀ ਸਾਰਾ ਕੁਸ। ਭਾਈ ਜਿਵੇਂ ਮਰਜ਼ੀ ਕਰਨ। ਕੰਮ ਵਾਲੀਆਂ ਹਿਬੜ ਹਿੜਬ ਕਰਦੀਆਂ ਫਿਰਦੀਆਂ ਨੇ।'

ਕਰਤਾਰੋ ਤੋਂ ਹੋਰ ਗੱਲ ਨਾ ਸੁਣੀ ਗਈ ਅਤੇ ਨਾ ਆਖੀ। ਚੁਪ ਕਰਕੇ ਉਠੀ ਤੇ ਘਰ ਨੂੰ ਤੁਰ ਪਈ।

ਘਰ ਆ ਕੇ ਮੰਜੀ ਵਿੱਚ ਧੜੱਮ ਦੇਣੇ ਡਿਗ ਪਈ। ਅੱਜ ਪਹਿਲੀ ਵਾਰ ਸੀ ਜਦੋਂ ਉਹਨੂੰ ਆਪਣੇ ਅੰਗ ਅੰਗ ਵਿਚ ਦਰਦ ਮਹਿਸੂਸ ਹੋ ਰਿਹਾ ਸੀ।

## 22

ਦਸੀਂ ਪੰਦਰਾਂ ਦਿਨੀਂ ਜਦੋਂ ਵੀ ਚੌਧਰੀ ਖੇਤ ਗੇੜਾ ਮਾਰਦਾ, ਲੜ ਪਾ ਅੱਧ ਪਾ ਰੇੜੀਆਂ ਬਨ ਲੈਂਦਾ ਤੇ ਕੰਮਾਂ 'ਚ ਜੁਟੇ ਕੰਮੀਆਂ ਦੇ ਜਵਾਕਾਂ ਨੂੰ ਪਿਛੇ ਲਾ ਲੈਂਦਾ। ਉਹ ਬੋਹੜ ਹੇਠਾਂ ਜਾ ਬੈਠਦੇ। ਦੋ ਦੋ ਰੇੜੀਆਂ ਉਨ੍ਹਾਂ ਦੇ ਹੱਥਾਂ ਤੇ ਧਰਦਾ ਜਾਂਦਾ ਤੇ ਆਪਣੀ ਪੀੜੀਆਂ ਤੋਂ ਚਲੀ ਆ ਰਹੀ ਦੁਸ਼ਮਣੀ ਨੂੰ ਤਾਜ਼ਾ ਰਖਣ ਲਈ ਨਵੀਆਂ ਕਲਮਾਂ ਲਾਉਂਦਾ ਰਹਿੰਦਾ। ਜਵਾਕ ਜਲੇ ਨਾਲੇ ਰੇੜੀਆਂ ਚਬਦੇ ਜਾਂਦੇ ਤੇ ਨਾਲੇ ਚੌਧਰੀ ਨਾਲ ਹੁੰਗਾਰਾ ਭਰਦੇ।

ਕਦੇ ਚੌਧਰੀ ਸ਼ਿੰਦੇ ਨੂੰ ਆਖਦਾ, 'ਓ ਮੁੰਡਿਆ ਤੈਨੂੰ ਪਤਾ ਤੇਰਾ ਪਿਓ ਕਿਵੇਂ ਮਰਿਆ ਸੀ ?'

'ਆਹੋ। ੳ ਹਰਨਾਮੀ ਦੇ ਪੁੱਤਾਂ ਨੇ...। ਉਨ੍ਹਾਂ ਦੀ ਮਾਂ ਦੀ...।'

'ਤੂੰ ਬੱਚੈਂ ਪੁੱਤਰਾ ਹਾਲੇ। ਜਦੋਂ ਵੱਡਾ ਹੋ ਗਿਆ ਫੇਰ ਤੈਨੂੰ ਸਾਰੀ ਗੱਲ ਸਮਝ ਆਊ। ਤੇਰਾ ਪਿਓ ਉਨ੍ਹਾਂ ਨੇ ਕਾਹਨੂੰ ਮਾਰਿਐ। ਉਨ੍ਹਾਂ ਦੀ ਭਲਾ ਤੇਰੇ ਪਿਓ ਨਾਲ ਕੀ ਦੁਸ਼ਮਣੀ ਸੀ। ਪੰਜਾਹ ਵਾਰ ਤਾਂ ਮੇਰੇ ਕੋਲੇ ਇਕੱਠੇ ਪੀ ਕੇ ਗਏ ਨੇ। ਇਕ ਵਾਰੀ ਦੋਨੋ ਇਕੱਠੇ ਆ ਗੇ। ਕਹਿੰਦੇ ਚੌਧਰੀਆ ਤੈਥੋਂ ਪੀ ਕੇ ਜਾਣੀ ਐ। ਮੈਂ ਆਖਿਆ ਭਾਈ ਪੀ ਲੋ। ਇਨ੍ਹਾਂ ਦਾ ਤਾਂ ਐਨਾ ਪਿਆਰ ਸੀ ਜਾਨ ਦਿੰਦੇ ਸੀ ਇਕ ਦੂਜੇ ਤੋਂ। ਬਲਾ ਭਲਾ ਸੀ ਬਈ ਤੇਰਾ ਪਿਓ। ਨਿਰੀ ਅਲਾ ਦੀ ਸਾਊ। ਇਕ ਦਿਨ ਤੈਨੂੰ ਲੈ ਆਇਆ ਹਵੇਲੀ। ਆਖੇ ਮੈਂ ਤੈਨੂੰ ਐਨਾ ਪੜ੍ਹਾਊਂ, ਆ ਬਣਾਊਂ। ਉਦੋਂ ਆਪਣਾ ਛੋਟਾ ਮੁੰਡਾ ਸਕੂਲ ਜਾਣ ਲਗਿਆ ਸੀ। ਕੀ ਪਤਾ ਸੀ ਵਿਚਾਰੇ ਦੀਆਂ ਗੱਲਾਂ ਪੂਰੀਆਂ ਨੀ ਹੋਣੀਆਂ।

'ਆਹੋ ਮੇਰੀ ਬੇਬੇ ਵੀ ਆਹਦੀਂ ਹੁੰਦੀ ਐ। ਮੇਰਾ ਵੀ ਬਲਾ ਜੀ ਕਰਦੈ ਪੜ੍ਹਨ ਨੂੰ...'

'ਜੀ ਤਾਂ ਕਰਨਾ ਹੋਇਆ। ਜੇ ਉਹ ਹੁੰਦਾ ਤੈਨੂੰ ਕਿਤੇ ਪੜ੍ਹਾਉਂਦਾ ਨਾ? ਜ਼ਰੂਰ ਪੜ੍ਹਾਉਂਦਾ। ਇਕੋ ਇਕ ਤਾਂ ਮੁੰਡਾ ਸੀ ਉਹਦਾ। ਪਰ ਇਨ੍ਹਾਂ ਦੀ ਮਾਂ ਦੀ...। ਕੁੱਤਿਆਂ ਸਰਦਾਰਾਂ ਦੀ। ਮਰਵਾ ਤਾ ਵਿਚਾਰੇ ਨੂੰ...' ਚੌਧਰੀ ਨੇ ਇਵੇਂ ਠੰਡਾ ਹਉਕਾ ਭਰਿਆ ਜਿਵੇਂ ਜੇਠੇ ਪੁੱਤ ਦੇ ਮਰਨ ਦੀ ਗੱਲ ਯਾਦ ਆ ਗਈ ਹੋਵੇ।

'ਸਰਦਾਰ ਨੇ ਕਾਹਨੂੰ ਮਾਰਿਐ। ਉਹ ਤਾਂ ਹਰਨਾਮੀ ਦੇ ਮੁੰਡਿਆਂ ਦੀ ਭੈਣ ਦੇ...'

'ਉਏ ਮੁੰਡਿਆ ਤੂੰ ਨਹੀਂ ਸਮਝਦਾ ਇਨ੍ਹਾਂ ਚਾਲਾਂ ਨੂੰ। ਤੈਨੂੰ ਮੈਂ ਆਖਿਆ ਉਹ ਪੱਗ ਵਟ ਭਰਾ ਸੀ। ਜਿਧਣ ਕਾਰਾ ਹੋਇਆ ਉਧਣ ਵੀ ਇਕੱਠੇ ਪੀ ਕੇ ਗਏ ਸੀ। ਇਹ ਤਾਂ ਸਾਰੀ ਸਰਦਾਰ ਦੀ ਕਾਰਸਤਾਨੀ ਸੀ। ਉਸ ਦਾ ਕੀ ਰੌਲਾ ਸੀ? ਤੇਰੇ ਪਿਓ ਦੀ ਜ਼ਮੀਨ ਤਾਂ ਸੀ ਭਲਾ। ਹਰਨਾਮੀ ਦੇ ਪੁੱਤਾਂ ਦੇ ਕਿਹੜੇ ਵਿਸਵੇ ਸੀ। ਉਹਨੇ ਇਹੋ ਜੀ ਚਕ ਦਿਤੀ ਤੇਰੇ ਪਿਓ ਨੂੰ ਪਾਣੀ ਵੱਢਣ ਏ ਨਾ ਦਿੱਤਾ। ਬਥੇਰਾ ਤੇਰੇ ਪਿਓ ਨੇ ਸਮਝਾਇਆ। ਨਾ ਮੰਨੇ। ਗੱਲ ਕੀ ਸਰਦਾਰ ਦੀ ਇਹੋ ਜਿਹੀ ਚਕ ਸੀ ਬਸ ਗੱਲ ਵੱਢ ਕੇ ਦਮ ਲਿਆ। ਪਿਛੋਂ ਰੋਣ ਪਏ। ਆਖਣ ਸਰਦਾਰ ਨੇ ਅਨਰਥ ਕਰਾ ਤਾਂ। ਨਾਲੇ ਆਪ ਹੁਣ ਬੰਨੇ ਬੈਠੇ ਨੇ।'

'ਭਾਵੇਂ ਕੁਮ ਐ ਮਾਰਿਆ ਤਾਂ ਉਨ੍ਹਾਂ ਨੇ ਐ...'

'ਜ਼ਿਆਦਾ ਕਸੂਰ ਭਾਈ ਉਨ੍ਹਾਂ ਦਾ ਹੁੰਦੈ ਜਿਹੜਾ ਚੱਕ ਦੇਵੇ। ਹੁਣ ਉਹ ਤਾਂ ਸਰਦਾਰ ਦੇ ਮੁਜਾਰੇ ਹੋਏ, ਜਿਵੇਂ ਕਹੇ ਕਰਨਗੇ। ਇਹਦਾ ਅਸਲੀ ਕਸੂਰਵਾਰ ਤਾਂ ਉਹੋ ਐ।'

'ਹਛਾ!'

'ਆਹੋ।'

ਜੇ ਕਦੇ ਹਰਨਾਮੀ ਦੇ ਪੋਤੇ ਮਿਲ ਜਾਂਦੇ ਉਨ੍ਹਾਂ ਨੂੰ ਫੜ ਕੇ ਬਹਾ ਲੈਂਦਾ।

'ਕਿੰਨਾ ਚਿਰ ਰਹਿ ਗਿਆ ਉਏ ਮੁੰਡਿਉ ਸੋਡੇ ਬਾਪੂਆਂ ਦੇ ਆਉਣ 'ਚ?'

'ਬਸ ਸਾਲ ਕੁ ਰਹਿ ਗਿਆ।'

'ਲੈ ਜਿਥੇ ਇੰਨੇ ਸਾਲ ਲੰਘ ਗੇ ਇਹ ਵੀ ਆਇਆ ਕਿੰਨੀ ਭੈੜੀ ਹਾਲਤ ਹੋ ਗੀ ਸੋਡੀ ਪਿਛੋਂ। ਰੰਗ ਲਗੇ ਵੇ ਸੀ। ਸੋਡੇ ਨਿਆਣਿਆਂ ਸਿਰ ਪੈ ਗੀ ਸਾਰੀ ਕਬੀਲਦਾਰੀ। ਹਾਲੇ ਤਾਂ ਕਿਸਮਤ ਨਾਲ ਸੋਡਾ ਤਾਇਆ ਬਚ ਗਿਆ। ਜੇ ਕਿਤੇ ਉਹ ਵੀ ਨੂੜਿਆ ਜਾਂਦਾ, ਪਤਾ ਨੀਂ ਹੁਣ ਨੂੰ ਤੁਸੀਂ ਕਿਧਰ ਰੁਲਦੇ ਫਿਰਦੇ।'

'ਦੇਖੀ ਜਾਂਦੀ। ਆਪੇ ਲਿਆ ਤੀ ਪੰਗਾ। ਕੀ ਲੋੜ ਤੀ ਭਲਾ?'

'ਪੁੱਤਰੋ ਨਿਆਣੇ ਓ ਤੁਸੀਂ। ਜੋ ਲਿਖੀ ਐ ਬਣ ਕੇ ਰਹਿੰਦੀ ਐਂ। ਉਨ੍ਹਾਂ ਦਾ ਦਿਲ ਕਰਦਾ ਸੀ ਸੋਨੇ ਵਰਗੇ ਪੁੱਤਰਾਂ ਨੂੰ ਛੱਡ ਕੇ ਕਾਲ ਕੋਠੜੀਆਂ ਵਿਚ ਰਹਿਣ ਦਾ। ਇਹ ਜਿਹੜਾ ਸਰਦਾਰ ਇਹਨੇ ਕਰਾਏ ਸਾਰੇ ਕਾਰੇ। ਉਨ੍ਹਾਂ ਦੀ ਦੋਸਤੀ ਪਿੰਡ 'ਚ ਮਸ਼ਹੂਰ ਸੀ। ਪਹਿਲਾਂ ਤਾਂ ਲੋਕਾਂ ਨੂੰ ਯਕੀਨ ਏ ਨਾ ਆਵੇ। ਆਖਣ ਹੋ ਈਂ ਨੀਂ ਸਕਦਾ। ਪਹਿਲਾਂ ਤਾਂ ਇਹ ਵੀ ਫੜਾਂ ਮਾਰਦਾ ਸੀ, ਆਥਨ ਨੂੰ ਛੁਡਾ ਲਿਆਊਂ। ਫੇਰ ਇਕ ਦਿਨ ਪਿਛੇ ਵੀ ਨਾ ਗਿਆ। ਕਾਹਨੂੰ ਸੋਡੇ ਸਿਰ ਕਰਜ਼ੇ ਚੜ੍ਹਦੇ। ਫੇਰ ਹੋਰ ਦੇਖ ਲੈ ਰਹਿੰਦੀ ਖਹੁੰਦੀ ਕੁਰਕੀ ਕਰਾ ਤੀ। ਚਾਰ ਪੈਸੇ ਮੁਕੱਦਮੇ ਤੇ ਲਾ ਤੇ ਸੀ ਫਾਹਾ ਤਾਂ ਨੀਂ ਸੀ ਆ ਗਿਆ। ਪਤਾ ਨੀਂ ਕਿਹੋ ਜਿਹੇ ਦਿਨ ਆ ਗੇ। ਰੱਬ ਭਲੀ ਕਰੇ।'

'ਕੋਈ ਨੀਂ ਜੀ ਕਦੇ ਸਾਡੇ ਦਿਨ ਵੀ ਆਉਣਗੇ। ਆ ਜਾਣ ਦਿਊ ਉਨ੍ਹਾਂ ਨੂੰ। ਸਮਝਾਂਗੇ ਕਦੇ ਇਸ ਵਿਹੁ ਦੀ ਗੰਦਲ ਨਾਲ ਵੀ।'

ਦੂਸਰੇ ਮੂੰਹੋਂ ਆਪਣੇ ਦਿਲ ਦੀ ਗੱਲ ਸੁਣ ਕੇ ਉਹ ਬੜਾ ਖੁਸ਼ ਹੁੰਦਾ। ਬਾਕੀ

ਬਚਦੀਆਂ ਸਾਰੀਆਂ ਰੋੜੀਆਂ ਉਨ੍ਹਾਂ ਨੂੰ ਫੜਾ ਕੇ ਕਿਸੇ ਹੋਰ ਨਾਲ ਗੱਲ ਤੋਰਦਾ।

'ਸੌੜਾ ਕਿਵੇਂ ਚਲਦੈ ਭਾਈ ਰੋਟੀ ਟੁੱਕ ਦਾ ? ਕੁੜੀ ਲਾਹ ਲੈਂਦੀ ਹੋਣੀ ਐਂ ?'

'ਮਾਰ ਏ ਲੈਂਦੀ ਐ ਹੱਥ ਪੈਰ ਜੇ। ਪਰ ਰੋਟੀ ਤਾਂ ਬਾਪੂ ਏਂ ਲਾਹੁੰਦੈ।'

'ਕਿੰਨਾ ਔਖਾ ਹੋ ਗਿਆ ਜਿੰਦ ਕੁਰ ਦੇ ਮਰਨ ਨਾਲ ਸੋਨੂੰ। ਪਰ ਤੀਵੀਂ ਉਹ ਅਣਖ ਵਾਲੀ ਸੀ। ਉਹ ਕਾਹਦੀ ਤੀਵੀਂ ਹੋਈ, ਜਿਸ ਦੀ ਇੱਜ਼ਤ ਨਾ ਹੋਵੇ। ਮਜਾਲ ਸੀ ਕੋਈ ਝਾਕ ਜਾਂਦਾ। ਦੇਖੀ ਐ ਤੂੰ ?'

'ਸੁਰਤ ਨੀਂ ਮੈਨੂੰ ਤਾਂ।'

'ਲੈ ਸੱਚ ਤੂੰ ਕਿਵੇਂ ਦੇਖ ਲੀਂ। ਤੂੰ ਤਾਂ ਮਾੜਾ ਜਾ ਸੀ। ਸੌਹਰੀਂ ਨੇ ਇਹੋ ਜੀ ਨਮੋਸ਼ੀ ਖਾਧੀ ਜਾਨ ਏ ਦੇ ਤੀ। ਠੀਕ ਐ ਭਾਈ ਜੱਟੀ ਸੀ। ਕਿਵੇਂ ਝਲਦੀ ਐ ਸ਼ਰੀਕ ਦੀ। ਤੈਨੂੰ ਤਾਂ ਪਤਾ ਈ ਹੋਣੈ ਗੱਲ ਦਾ ?'

'ਨਾ ਜੀ।'

'ਤੈਨੂੰ ਕੀ ਪਤਾ ਹੋਣੈ। ਲੈ ਤੂੰ ਹੁਣ ਕਿਹੜਾ ਨਿਆਣੈ। ਤੇਰਾ ਪਿਓ ਤਾਂ ਚੁੱਪ ਕਰ ਗਿਆ। ਹੋਰ ਵਿਚਾਰਾ ਕਰਦਾ ਵੀ ਕੀ। ਤੁਸੀਂ ਨਿਆਣੇ ਸੀ। ਪਰ ਜੱਟ ਦੇ ਪੁੱਤ ਕਦੇ ਬਦਲਾ ਲਏ ਬਿਨਾਂ ਹਟਦੇ ਨੇ। ਹੁਣ ਉਹ ਤਾਂ ਬੁੜਾ ਹੋ ਗਿਆ। ਤੂੰ ਉਡਾਰ ਐਂ। ਤੁਹੀਂ ਕਰੇਂਗਾ ਕੋਈ ਉਪਰਾਲਾ। ਉਨਾਂ ਚਿਰ ਤੇਰੀ ਬੇਬੇ ਦੀ ਰੂਹ ਨੂੰ ਚੈਨ ਨੀਂ ਮਿਲਣਾ। ਭੜਕਦੀ ਹੋਣੀ ਐਂ ਵਿਚਾਰੀ।'

'ਆਪਾਂ ਕਾਹਦਾ ਬਦਲਾ ਲੈਣਾ ?'

'ਕਾਹਦਾ ਬਦਲਾ ? ਤੈਨੂੰ ਨੀਂ ਪਤਾ ? ਤੇਰੇ ਬਾਪੂ ਨੇ ਨੀਂ ਦਸਿਆ ? ਤੈਨੂੰ ਨੀਂ ਪਤਾ ਤੇਰੀ ਬੇਬੇ ਨੇ ਖੂਹ 'ਚ ਛਾਲ ਕਿਉਂ ਮਾਰੀ ਸੀ ? ਓਏ ਪੁੱਤਰਾ ਹੁਣ ਤੈਨੂੰ ਮੈਂ ਕਿਵੇਂ ਦਸਾਂ। ਮੈਨੂੰ ਦਸਦੇ ਨੂੰ ਸ਼ਰਮ ਆਉਂਦੀ ਐ, ਉਹਨੂੰ ਕਰਦੇ ਨੂੰ ਨੀਂ ਆਈ। ਸਰਦਾਰ ਨੇ ਇਕ ਦਿਨ ਹੱਥ ਪਾ ਲਿਆ ਸੀ, ਭਾਈ ਤੇਰੀ ਅਣਖੀਲੀ ਮਾਂ ਨੂੰ। ਪਰ ਜਿਹੜੀਆਂ ਹੋਣ ਬੇਸ਼ਰਮ ਉਨ੍ਹਾਂ ਦਾ ਕੀ ਕਹਿਣਾ। ਸ਼ਰਮ ਆਲੀ ਪਿਛੇ ਨੀਂ ਹਟਦੀ। ਜਿਹੜਾ ਬੱਠਲ ਮਿੱਟੀ ਦਾ ਸਿਰ ਤੇ ਸੀ ਉਹਨੇ ਸਰਦਾਰ ਦੇ ਸਿਰ 'ਚ ਮਾਰਿਆ। ਸਰਦਾਰ ਦੇ ਲਹੂ ਦੀਆਂ ਤਤੀਰੀਆਂ ਪੈਣ। ਡਰਦੀ ਮਾਰੀ ਨੇ ਖੂਹ ਜਾਨ ਦੇ ਤੀ ਜਾ ਕੇ। ਆਹ ਆ ਅਸਲੀ ਗੱਲ। ਹੋਰ ਉਹਨੂੰ ਕੀ ਝੱਲ ਸੀ, ਚੰਨ ਵਰਗੇ ਜਵਾਕਾਂ ਨੂੰ ਛੱਡ ਕੇ ਖੂਹ ਖਾਤਾ ਗੰਦਾ ਕਰਨ ਦੀ।'

ਸਾਰਾ ਸਾਰਾ ਦਿਨ ਮਰਿਆ ਖਪਿਆਂ ਨਾਲ ਨਵੀਆਂ ਨਵੀਆਂ ਤੇ ਝੂਠੀਆਂ ਕਹਾਣੀਆਂ ਜੋੜਦਾ ਚੌਧਰੀ ਭੋਲੇ ਭਾਲੇ ਜਵਾਕਾਂ ਵਿਚ ਨਫਰਤ ਪੈਦਾ ਕਰਦਾ ਰਹਿੰਦਾ।

'ਤੂੰ ਨਵਾਂ ਕੁੜਤਾ ਨੀਂ ਪਾਇਆ ? ਸੀਤਾ ਨੀਂ ਹਾਲੇ ?'

'ਉਹ ਤਾਂ ਬੇਬੇ ਨੇ ਬੰਸੋ ਦਾ ਬਨਾ ਤਾ। ਮੇਰੇ ਇਸੇ ਤੇ ਲਾ ਤੀ ਟਾਕੀ। ਆ ਸੀ।'

'ਉਹਦੇ ਕੋਲੇ ਵਿਚਾਰੀ ਕੋਲੇ ਹੋਣਾ ਨੀਂ। ਓਏ ਰੱਬਾ ! ਇਹ ਕਿਥੇ ਜਾ ਕੇ ਭਰੂ ? ਕਿਹੜਾ ਘਰ ਐ ਜਿਹੜਾ ਇਹਨੇ ਖਰਾਬ ਨੀਂ ਕੀਤਾ। ਕੱਈ ਨੀਂ ਪੁੱਤਰਾ ਹੋਰ ਬਥੇਰੇ ਤੈਨੂੰ।'

ਜੈਲੇ ਨੇ ਚੰਗਾ ਆਖ ਕੇ ਸਿਰ ਹਲਾਇਆ, ਭਾਵੇਂ ਉਹਨੂੰ ਪਤਾ ਸੀ ਇਹ ਕੱਲ੍ਹ ਕਦੇ ਵੀ ਨਹੀਂ ਆਉਣੀ।

'ਜੇ ਕਦੇ ਬਲਦੇਵ ਸਿਉਂ ਨਾ ਮਰਦਾ ਆ ਦਿਨ ਕਦੇ ਵੀ ਨਾ ਆਉਂਦੇ। ਤੇਰਾ ਪਿਓ ਬਲਾ ਵਧੀਆ ਕਾਮਾ ਸੀ। ਵੀਹ ਸਾਲ ਉਹਨੇ ਮੇਰੇ ਖੇਤਾਂ 'ਚ ਏਂ ਕਟੇ ਸੀ। ਜਿਹੜੇ ਕੰਮ ਨੂੰ ਪੈ ਗਿਆ ਬਸ ਪੈ ਗਿਆ। ਮਜਾਲ ਐ ਵਿਚਾਲੇ ਰਹਿ ਜੇ। ਇਕ ਵਾਰੀ ਸਾਨੂੰ ਪਾਣੀ ਨਾ ਮਿਲਿਆ। ਸਾਰੀ ਰਾਤ ਇਕੱਲੇ ਨੇ ਹੀ ਹਲਟ ਨੂੰ ਗੇੜਾ ਨਹੀਂ ਖਾਣ ਦਿੱਤਾ। ਸਵੇਰ ਨੂੰ ਅੱਧੇ ਕਿਆਰੇ ਰਸਾ ਤੇ। ਪਰ ਇਹ ਜਿਹੜਾ ਸਪੋਲੀਏ ਇਹਨੇ ਇਹੋ ਜੀ ਪੁੱਠੀ ਪੜਾਈ ਜਾਨ ਲੈ ਕੇ ਛੱਡੀ।'

ਹੈਰਾਨੀ ਨਾਲ ਮੂੰਹ ਅੱਡੀ ਜੈਲਾ ਚੌਧਰੀ ਦੇ ਚਿਹਰੇ ਤੇ ਬਦਲਦੇ ਰੰਗ ਦੇਖਦਾ ਰਹਿੰਦਾ। ਜੈਲੇ ਦੇ ਲਾਲ ਚਿਹਰੇ ਨੂੰ ਦੇਖ ਕੇ ਚੌਧਰੀ ਆਪਣੇ ਭਾਸ਼ਣ ਦੀਆਂ ਤੰਦਾਂ ਹੋਰ ਕਸ ਦਿੰਦਾ।

'ਮੈਂ ਬਥੇਰਾ ਅੰਦਰ ਵੜ ਕੇ ਸਮਝਾਇਆ। ਪਰ ਪਤਾ ਨੀਂ ਇੰਨੇ ਉਹਦੇ ਸਿਰ 'ਚ ਕੀ ਘੋਲ ਕੇ ਪਾਇਆ ਇਉਂ ਈਂ ਪਤਾ ਲਗਿਆ ਜਦੋਂ ਉਹਦੇ ਖੇਤਾਂ ਨੂੰ ਤੁਰ ਗਿਆ। ਇਹ ਬੜਾ ਪਤੇਵਾਜ ਬੰਦੈ। ਇਕ ਵਾਰ ਪਤਾ ਲਗਿਆ ਇਹਨੂੰ ਬਈ ਬਲਦੇਵ ਫੇਰ ਚੌਧਰੀਆਂ ਦੇ ਚਲਿਐ। ਹੱਥ ਤੇ ਚੜ੍ਹਾ ਕੇ ਸਾਡੇ ਪਿੜਾਂ ਨੂੰ ਅੱਗ ਲਵਾਂ ਤੀ। ਬਸ ਫਸ ਗਿਆ ਵਿਚਾਰਾ। ਮੁੜ ਕੇ ਜਦੋਂ ਵੀ ਸਾਡੇ ਕਨੀ ਆਉਣ ਲਈ ਆਖਿਆ ਉਹ ਝਟ ਧਮਕਾ ਦਿੰਦਾ। ਛੋਟੀ ਹੁੰਦੀ ਤੇਰੀ ਬੇਬੇ ਬਲਾ ਸੋਹਣੀ ਸੀ।

ਸਰਦਾਰ ਕੰਜਰ ਐ ਪੱਕਾ। ਕਿਸੇ ਧੀਅ ਭੈਣ ਨੂੰ ਨੀਂ ਛੱਡਦਾ। ਇਕ ਦਿਨ ਤੇਰੀ ਬੇਬੇ ਨਾਲ ਪੰਗਾ ਲੈ ਬੈਠਾ। ਉਹਨੇ ਇਹੋ ਜੀ ਕੀਤੀ ਰਹੇ ਰੱਬ ਦਾ ਨਾਂ। ਉਦਨ ਦੀ ਇਹਨੂੰ ਅੱਗ ਲੱਗ ਗੀ। ਬਸ ਪੁੱਤਰ ਜੀ ਇਹ ਸਾਰੇ ਪੁਆੜੇ ਉਸੇ ਗੱਲ ਦੇ ਨੇ। ਮੇਰੇ ਕੋਲੇ ਤਾਂ ਤੇਰੀ ਬੇਬੇ ਦਿਲ ਫੋਲ ਲੈਂਦੀ ਐ। ਤੂੰ ਨਿਆਣੈ ਤੈਨੂੰ ਕੀ ਆਖੇ। ਜਦੋਂ ਤੇਰੀ ਬੇਬੇ ਉਹਦੇ ਹੱਥ ਨਾ ਆਈ ਉਹਨੇ ਤੇਰੇ ਬਾਪੂ ਨੂੰ ਨਸ਼ਾ ਲਾ ਤਾ। ਦਿਲ 'ਚ ਬੇਈਮਾਨੀ ਸੀ, ਨਸ਼ਈ ਹੋਇਆ ਨਿਕਾਰਾ ਹੋ ਜੂ ਉਹ ਦਿਲ ਆਈਆਂ ਕਰੂ। ਹੋਇਆ ਵੀ ਇਵੇਂ। ਦਿਨਾਂ 'ਚ ਤੇਰਾ ਬਾਪੂ ਕੌਡੀ ਦਾ ਨਾ ਰਿਹਾ। ਨਸ਼ੇ ਕਿਤੇ ਛਡਦੇ ਨੇ ਬੰਦੇ ਨੂੰ। ਪਰ ਉਹ ਤਾਂ ਪਿੰਡ ਫਿਰਦੇ ਨੂੰ ਵੀ ਨਾ ਜਰ ਸਕਿਆ। ਉਹ ਵੀ ਕੰਮ ਮੁਕਾ ਤਾ। ਪਤਾ ਨੀਂ ਕਿਹੜੇ ਹਾਲੀਂ ਮਰਵਾਇਆ ?'

ਚੌਧਰੀ ਨੇ ਇਹ ਕਹਾਣੀ ਕਈ ਵਾਰ ਸੁਣਾਈ ਸੀ। ਤੇ ਹਰ ਵਾਰ ਜੈਲੇ ਦਾ ਅੰਗ ਅੰਗ ਭੱਖ ਉਠਿਆ ਸੀ। ਹਰ ਵਾਰ ਉਹ ਅੱਗ ਭਬੂਲਾ ਹੋ ਕੇ ਇਕੋ ਗੱਲ ਆਖਦਾ।

'ਮੈਂ ਆਪਣੇ ਬਾਪੂ ਦਾ ਬਦਲਾ ਜ਼ਰੂਰ ਲਊਂ। ਉਹਨੇ ਮੇਰੇ ਬਾਪੂ ਨੂੰ ਮਾਰਿਐ। ਮੈਂ ਆਪਣੀ ਅੱਖੀਂ ਦੇਖਿਐ। ਉਸ ਦਿਨ ਜੀਪ 'ਚ। ਮੇਰੇ ਥੱਪੜ ਮਾਰੇ ਮੇਰੇ ਪੁੱਤਾਂ ਨੇ। ਮੈਨੂੰ ਵੱਡਾ ਤਾਂ ਹੋ ਜਾਣ ਦੇ ਮੈਂ ਉਨ੍ਹਾਂ ਦੀ...।'

'ਉਹੋ ਅਸਲੀ ਪੁੱਤ ਕਹਾਉਣ ਦਾ ਹੱਕਦਾਰ ਐ, ਜਿਹੜਾ ਪਿਓ ਦਾ ਬਦਲਾ ਲਵੇ। ਦੂਜੇ ਕੀ ਅੱਗ ਲਾਉਣੇ ਨੇ। ਸ਼ੇਰਨੀ ਦਾ ਤਾਂ ਇਕੋ ਹੁੰਦੈ।'

'ਮੈਨੂੰ ਗੰਡਾਸਾ ਲਿਆ ਕੇ ਦੇਈਂ। ਮੈਂ...'

'ਉਹ ਵੀ ਲਿਆਵਾਂਗੇ। ਲੈ ਉਹਨੇ ਸੋਡੀ ਬੁੜੀ ਕਿਹੜਾ ਮਾਰੀ ਨੀ। ਕੀ ਹੋਇਆ ਸੀ ਉਹਨੂੰ। ਬਲਦੇਵ ਦਾ ਇਹੋ ਜਾ ਗ਼ਮ ਲਾਇਆ ਬਸ ਹੱਡਾਂ ਦੇ ਨਾਲ ਗਿਆ।'

'ਆਹੋ ਵੱਡੀ ਬੇਬੇ ਵੀ ਆਖਿਆ ਕਰਦੀ ਸੀ, ਇਸੇ ਨੇ ਮਰਵਾਇਐ ਮੇਰਾ ਬਾਪੂ।'

ਸ਼ਾਮਾਂ ਢਲੀਆਂ ਤਕ ਬੈਠਾ ਚੌਧਰੀ ਕਹਾਣੀਆਂ ਛੇੜੀ ਰੱਖਦਾ। ਜਦ ਹਰ ਇਕ ਨਫ਼ਰਤ ਨਾਲ ਭਰ ਜਾਂਦਾ ਤੇ ਇਹ ਨਫ਼ਰਤ ਸਰਦਾਰ ਨੂੰ ਕੱਢੀਆਂ ਜਾਂਦੀਆਂ ਗਾਲ੍ਹਾਂ ਵਿਚੋਂ ਟਪਕਨ ਲਗਦੀ, ਉਹ ਹੌਲੇ ਜਿਹੇ ਉਠਦਾ ਤੇ ਆਪਣੀ ਖੂੰਡੀ ਨੂੰ

ਸਾਂਭਦਾ ਤੁਰਦਾ ਬਣਦਾ।

ਉਸ ਦੀਆਂ ਜ਼ਹਿਰੀ ਗੱਲਾਂ ਦਾ ਅਸਰ ਕੰਮੀ ਮੁੰਡਿਆ ਤੇ ਕਈ ਦਿਨ ਜ਼ੋਰਾਂ ਤਕ ਰਹਿੰਦਾ। ਦਿਨ ਵਿਚ ਕਈ ਕਈ ਮਹਿਫਲਾਂ ਲਾਉਂਦੇ। ਘੰਟਿਆਂ ਵਧੀ ਸੋਚਦੇ। ਹਰ ਵਾਰ ਇਕੋ ਨਤੀਜੇ ਤੇ ਪੁਜਦੇ ਕਿ ਉਨ੍ਹਾਂ ਦੇ ਦੁੱਖਾਂ ਦਾ ਜੇ ਕੋਈ ਕਾਰਨ ਸੀ ਤਾਂ ਸਰਦਾਰ। ਇਸ ਕੋਹੜ ਦੀ ਜੜ੍ਹ ਪੁਟਣ ਲਈ ਸੈਂਕੜੇ ਮਨਸੂਬੇ ਬਣਦੇ। ਸੈਂਕੜੇ ਝੂਠੀਆਂ ਲੜਾਈਆਂ ਰਾਹੀਂ ਅਭਿਆਸ ਹੁੰਦਾ।

ਅੱਠਾਂ ਦਸਾਂ ਦਿਨਾਂ ਬਾਅਦ ਜਦੋਂ ਇਨ੍ਹਾਂ ਗੱਲਾਂ ਦਾ ਜੋਸ਼ ਕੁਝ ਮੱਠਾ ਪੈਣ ਲੱਗਦਾ, ਚੌਧਰੀ ਫੇਰ ਗੇੜ੍ਹਾ ਮਾਰਦਾ। ਉਨ੍ਹਾਂ ਦੇ ਦਿਲਾਂ ਵਿਚ ਬਲਦੀ ਅੱਗ ਫੇਰ ਭਾਂਬੜ ਬਣ ਕੇ ਮਚ ਉਠਦੀ।

## 23

ਖੰਘੂਰੇ ਮਾਰਦਾ ਭੇਰੂ ਜਦੋਂ ਅੰਦਰ ਵੜਿਆ ਕਰਤਾਰੋ ਖੇਸ ਤਾਣੀ ਲੰਮੀ ਪਈ ਸੀ। ਉਹ ਸਵੇਰ ਤੋਂ ਉਦਾਸ ਸੀ। ਜਿਹੜੇ ਵੀ ਕੰਮ ਨੂੰ ਹੱਥ ਪਾਉਂਦੀ ਸਿਰੇ ਨਾ ਚੜ੍ਹਦਾ। ਅੱਕ ਕੇ ਉਹਨੇ ਮੰਜੀ ਮੱਲ ਲਈ ਸੀ। ਘਬਰਾਈ ਬੰਸੋ ਬਿੰਦੇ ਝਟੇ ਉਹਦੇ ਹੱਥ ਪੈਰ ਟੋਹਦੀਂ। ਪਰ 'ਕੁਝ ਨਹੀਂ' ਆਖ ਕੇ ਉਹ ਹਰ ਵਾਰ ਬੰਸੋ ਨੂੰ ਟਾਲ ਦਿੰਦੀ।

ਉਂਝ ਉਸ ਨੂੰ ਹੋਇਆ ਕੁਝ ਵੀ ਨਹੀਂ ਸੀ। ਪਰ ਜਿਸ ਦਿਨ ਉਸ ਦੇ ਪਿੰਡੇ ਨੂੰ ਤ੍ਰੇਲੀ ਆਉਂਦੀ ਕੁਝ ਨਾ ਕੁਝ ਮਾੜਾ ਵਾਪਰਦਾ ਸੀ। ਇਹੋ ਜਿਹਾ ਹੀ ਉਹ ਦਿਨ ਸੀ ਜਦੋਂ ਬਲਦੇਵ ਥਾਣੇ ਗਿਆ ਸੀ ਤੇ ਮੁੜ ਅੱਜ ਤੱਕ ਵਾਪਸ ਨਹੀਂ ਸੀ ਆਇਆ। ਉਹ ਵੀ ਇਹੋ ਜਿਹਾ ਹੀ ਦਿਨ ਸੀ ਜਦੋਂ ਘਰੋਂ ਚੰਗੀ ਭਲੀ ਗਈ ਬੁੱਢੀ ਦੀ ਆਥਨ ਨੂੰ ਲੋਥ ਘਰੇ ਮੁੜੀ ਸੀ। ਤੇ ਉਸ ਦਿਨ ਵੀ ਉਹਦੀ ਇਹੋ ਜਿਹੀ ਹੀ ਹਾਲਤ ਸੀ ਜਦੋਂ ਬੰਸੋ ਦੀ ਚੌਧਰੀਆਂ ਦੇ ਕਾਕੇ ਨਾਲ ਝਪਟ ਹੋਈ ਸੀ। ਕਈ ਵਾਰ ਕਰਤਾਰੋ ਨੇ ਇਹਨਾਂ ਭਰਮਾਂ ਤੋਂ ਖਹਿੜਾ ਛੁਡਾਉਣ ਦਾ ਯਤਨ ਕੀਤਾ ਪਰ ਹਰ ਵਾਰ ਉਹ ਹੋਰ ਉਲਝ ਜਾਂਦੀ।

ਭੇਰੂ ਦੇ ਖੰਘੂਰੇ ਨਾਲ ਉਹ ਉਠ ਕੇ ਬੈਠ ਗਈ। ਭੇਰੂ ਨੂੰ ਦੇਖਦਿਆਂ ਹੀ ਉਸ ਦਾ ਮੱਥਾ ਠਨਕਿਆ। ਅੱਗੇ ਨਾ ਪਿਛੇ ਭੇਰੂ ਕਦੇ ਉਹਨਾਂ ਦੇ ਘਰੇ ਨਹੀਂ ਸੀ ਆਇਆ। ਭੇਰੂ ਦੀ ਭੈਣ ਸ਼ਿੰਦਰ ਤੇ ਕਰਤਾਰੋ ਦਾ ਬਚਪਨ ਦਾ ਸੁਹੇਲਪੁਨਾ ਸੀ। ਇਸ ਲਈ ਭੇਰੂ ਉਹਦੇ ਨਾਲ ਭੈਣਾਂ ਵਰਗਾ ਮੋਹ ਕਰਦਾ ਸੀ। ਕਿਸ ਆਫ਼ਤ ਦਾ ਉਹ ਪੈਗਾਮ ਲੈ ਕੇ ਆਇਆ ਹੈ ਇਹ ਪੁਛਣ ਦੀ ਕਰਤਾਰੋ ਦੀ ਹਿੰਮਤ ਨਹੀਂ ਸੀ ਪੈ ਰਹੀ। ਚੁਪ ਚਾਪ ਉਹ ਭੇਰੂ ਦੀਆਂ ਡਰੀਆਂ ਅੱਖਾਂ ਵਿਚ ਦੇਖਦੀ ਰਹੀ।

ਤੈਨੂੰ ਆਪਣੀ ਸਮਝ ਕੇ ਇਕ ਗੱਲ ਆਖਣ ਆਇਆ ਭਾਈ ਮੈਂ ਸੁਣਿਐ। ਸੁਣਿਆ ਕੀ ਐ ਦੇਖਿਆ ਕਿ ਸਰਦਾਰ ਸੱਡੀ ਇਜ਼ਤ ਲੁਟਨ ਨੂੰ ਫਿਰਦੇ। ਬੰਤ ਤੇ ਸ਼ੇਰੂ ਦੋਹਾਂ ਨੂੰ ਹਵਾ ਦੇਣ ਲਗਿਆ ਪਿਆ ਸੀ। ਮੈਂ ਆਖਿਆ ਜਿਹੀ ਸ਼ਿੰਦਰ ਤੇਹੀ ਕਰਤਾਰੋ। ਕੰਨਾ ਸੇਰੀ ਕਰ ਆਵਾਂ।

ਮੰਜੇ ਦੇ ਪੈਂਦੀਂ ਬੈਠਦਿਆਂ ਆਪੇ ਭੇਰੂ ਨੇ ਗੱਲ ਤੋਰੀ।

ਕਰਤਾਰੋ ਦਾ ਮੰਜਾ ਜਿਵੇਂ ਘੁਮਣ ਘੇਰੀਆਂ ਖਾਣ ਲਗਿਆ। ਕਰਤਾਰੋ ਨੇ ਘੁਟ ਕੇ ਮੰਜੇ ਦੀਆਂ ਬਾਹੀਆਂ ਨੂੰ ਹੱਥ ਪਾ ਲਿਆ। ਫੇਰ ਉਹ ਕੁਝ ਸੰਭਲੀ।

'ਕਿਸ ਕੰਜਰ ਦੀ ਹਿੰਮਤ ਐ ਸਾਡੀ ਹਵਾ ਵਲ ਵੀ ਦੇਖੇ। ਅੱਖਾਂ ਨਾ ਕੱਢ ਦਿਉਂ ਸੂਰ ਦੇ ਹੱਡ ਦੀਆਂ।'

'ਉਹ ਤਾਂ ਠੀਕ ਐ। ਪਰ ਜੇ ਰਾਤ ਬਰਾਤੇ ਕੁਸ ਕਰ ਦੇਣ ਤਾਂ ਕਿਹਦੀ ਮਾਂ ਨੂੰ ਮਾਸੀ ਆਖੇਂਗੀ। ਆਪਣੇ ਤੇ ਤਾਂ ਕਿਸੇ ਨੇ ਯਕੀਨ ਵੀ ਨਹੀਂ ਕਰਨਾ। ਉਲਟਿਆ ਚਹੇਂਡਾ ਕਰਨਗੇ। ਭਾਈ ਬਣੀ ਵਿਚਾਰ। ਮੈਂ ਆਖਿਆ ਕੁੜੀ ਨੂੰ ਆਖ ਆਵਾਂ। ਸਮਝ ਸੋਚ ਲੂ।'

'ਤੂੰ ਤਾਂ ਬਲਾ ਚੰਗਾ ਕੀਤਾ ਭਾਈ।.. ਕੋਈ ਨੀ ਮੈਂ ਦੇਖੂੰ ਜੋ ਬਣੂ।' ਕਰਤਾਰੋ ਦਾ ਗਲਾ ਭਰ ਆਇਆ ਤੇ ਮੁੜ ਉਹ ਲੰਬੀਆ ਤਾਨ ਕੇ ਪੈ ਗਈ।

ਹਰ ਵਾਰ ਕਰਤਾਰੋ ਅਜਿਹੀ ਅੱਗ ਵਿਚ ਘਿਰਦੀ ਕਿ ਸਵਾਹ ਤੱਕ ਵੀ ਨਾ ਬਚਦੀ। ਇਸ ਨਵੀਂ ਔਕੜ ਤੋਂ ਬਚਣ ਲਈ ਉਸ ਕੋਲ ਕੋਈ ਸਹਾਰਾ ਨਹੀਂ ਸੀ। ਨਾ ਕੋਈ ਆਕ ਸਾਕ ਨਾ ਰਿਸ਼ਤੇਦਾਰੀ। ਕਲਮ ਕਲਾ ਆਲਣਾ ਜਾਂ ਫੇਰ ਦੋ ਬੱਟ। ਪਹਿਲਾਂ ਮਾੜਾ ਮੋਟਾ ਚੌਧਰੀ ਹੁੰਗਾਰਾ ਭਰਦਾ ਸੀ। ਪਰ ਜਦੋਂ ਤੋਂ ਬੰਸੋ ਨੇ ਉਹਨਾਂ ਤੇ ਹੱਥ ਚੁਕਿਆ ਸੀ ਉਹ ਟੇਕ ਵੀ ਜਾਂਦੀ ਰਹੀ ਸੀ। ਨਾ ਫੇਰ ਕਦੇ ਉਹਨਾਂ

ਸੱਦਿਆ ਨਾ ਕਰਤਾਰੋ ਗਈ। ਜਾਂ ਫੇਰ ਉਸਦੀ ਨਜ਼ਰ ਸ਼ਹਿਰ ਵੱਲ ਜਾਂਦੀ ਸੀ। ਪਰ ਉਥੋਂ ਦੇ ਰੰਗਾਂ ਢੰਗਾਂ ਨੇ ਕਰਤਾਰੋ ਦਾ ਇਹ ਸੁਪਨਾ ਵੀ ਖੇਰੂੰ ਖੇਰੂੰ ਕਰ ਦਿੱਤਾ ਸੀ। ਆਪਣਾ ਉਸ ਨੂੰ ਕੋਈ ਫਿਕਰ ਨਹੀਂ ਸੀ। ਪਰ ਬੰਸੋ ਦੀ ਇਜ਼ਤ ਉਸ ਲਈ ਇਕ ਪਹਾੜ ਜਿਡਾ ਪ੍ਰਸ਼ਨ ਚਿੰਨ੍ਹ ਸੀ।

ਜਿੰਨਾਂ ਚਿਰ ਕਰਤਾਰੋ ਦਾ ਵਸ ਚਲਿਆ ਉਸ ਨੇ ਦਲੇਰੀ ਨਾਲ ਦਿਨ ਕਟੇ। ਭਾਵੇਂ ਕਿਸੇ ਨਾਲ ਲੜੀ ਭਾਵੇਂ ਝਗੜੀ ਪਰ ਆਪਣੀ ਅਣਖ ਨੂੰ ਆਂਚ ਨਹੀਂ ਆਉਣ ਦਿੱਤੀ। ਪਰ ਜਦੋਂ ਤੋਂ ਬੰਸੋ ਜਵਾਨ ਹੋਈ ਸੀ ਤੇ ਉਸ ਨਾਲ ਹੱਥਾਂ ਪਾਈਆਂ ਹੋਣ ਲਗੀਆਂ ਸਨ ਉਸਨੂੰ ਕਿਸੇ ਸਹਾਰੇ ਦੀ ਲੋੜ ਮਹਿਸੂਸ ਹੋਣ ਲਗੀ। ਅਜਿਹਾ ਸਹਾਰਾ ਜਿਹੜਾ ਉਹਨਾਂ ਲਈ ਅੜ ਸਕੇ, ਉਹਨਾਂ ਦੀ ਹਿਫਾਜਤ ਕਰ ਸਕੇ। ਤੇ ਇਹ ਕੰਮ ਕੋਈ ਧੜਲੇਦਾਰ ਮਰਦ ਹੀ ਕਰ ਸਕਦਾ ਸੀ।

ਪਰ ਕਿਹੜਾ ਮਰਦ ? ਉਹ ਪ੍ਰਸ਼ਨ ਸੀ ਜਿਸਦਾ ਉਸ ਨੂੰ ਉੱਤਰ ਨਹੀਂ ਸੀ ਲਭ ਰਿਹਾ। ਕਈ ਮਰਦਾਂ ਦੇ ਫੌਲਾਦੀ ਡਉਲੇ ਉਹਦੀਆਂ ਅੱਖਾਂ ਅੱਗੇ ਫਰ ਫਰਾ ਰਹੇ ਸਨ। ਪਰ ਸਰਦਾਰ ਦੀ ਦੁਸ਼ਮਣੀ ਪਟੀ ਨਹੀਂ ਸੀ ਬਨਣ ਦੇ ਰਹੀ। ਉਹ ਖੁਲਮ ਖੁਲਾ ਕਿਸੇ ਨੂੰ ਘਰੇ ਵੀ ਨਹੀਂ ਸੀ ਰਖ ਸਕਦੀ। ਧੀ ਜਵਾਨ ਸੀ ਪੁੱਤ ਜਵਾਨੀ ਦੀਆਂ ਪੌੜੀਆਂ ਚੜ੍ਹ ਰਿਹਾ ਸੀ।

ਉਸ ਦੀ ਸੋਚ ਸਰਦਾਰ ਤੇ ਆ ਕੇ ਅਟਕ ਗਈ। ਕਿਉਂ ਨਾ ਸਰਦਾਰ ਨੂੰ ਲਾਰਾ ਲਾ ਕੇ ਰਖਿਆ ਜਾਵੇ। ਇਸ ਦੇ ਕਈ ਫਾਇਦੇ ਉਸ ਨੂੰ ਨਜ਼ਰ ਆ ਰਹੇ ਸਨ। ਇਕ ਦੁਸ਼ਮਣ ਦਾ ਖਾਤਮਾ, ਪੈਸਾ ਟਕਾ, ਬੰਸੋ ਦਾ ਵਿਆਹ ਤੇ ਸਭ ਤੋਂ ਵੱਧ ਜੇ ਕਿਤੇ ਉਹ ਆਪਣੇ ਬਲਦੇਵ ਦਾ ਬਦਲਾ ਲੈ ਸਕੇ।

ਇਸ ਫੈਸਲੇ ਉਪਰ ਦੋਬਾਰਾ ਉਸ ਨੂੰ ਸੋਚਣ ਦੀ ਲੋੜ ਨਾ ਪਈ। ਪੁਰਾਣੀ ਖੇਸੀ ਲਾਹ ਕੇ ਉਸ ਨੇ ਪਰਾ ਵਗਾਹ ਮਾਰੀ ਤੇ ਬਣ ਸੰਵਰ ਕੇ ਸਰਦਾਰ ਦੇ ਖੇਤਾਂ ਵਲ ਨੂੰ ਹੋ ਲਈ।

ਸਾਰੇ ਰਾਹ ਕਰਤਾਰੋ ਕਈ ਸਵਾਲਾਂ ਵਿਚ ਉਲਝੀ ਰਹੀ। ਕਈ ਵਾਰ ਉਹਦੇ ਕਦਮ ਰੁਕੇ; ਪਿਛਾਂਹ ਨੂੰ ਮੁੜੇ। ਪਰ ਹਰ ਵਾਰ ਉਹ ਆਪਣੇ ਨਾਲ ਸਮਝੌਤਾ ਕਰਕੇ ਅਗੇ ਵੱਧ ਪੈਂਦੀ। ਕਈ ਵਾਰ ਉਸ ਨੂੰ ਰਸਤਾ ਰੋਕੀ ਖੜੇ ਬਲਦੇਵ ਦੇ ਝਉਲੇ ਪਏ। ਪਰ ਹਰ ਵਾਰ ਉਹ ਉਸ ਨੂੰ ਪਿਆਰ ਨਾਲ ਸਮਝਾਉਂਦੀ।

'ਮੇਰੇ ਅੰਦਰ ਸਾਲਾਂ ਤੋਂ ਧੂਣੀ ਧੁਖ ਰਹੀ ਹੈ। ਇਸ ਨੂੰ ਬਲਣ ਦੀ ਲੋੜ ਹੈ।

ਮੈਂ ਤੇਰੇ ਨਾਲ ਕੋਈ ਗਦਾਰੀ ਨਹੀਂ ਕਰ ਰਹੀ। ਚਮ ਦੇ ਰਿਸ਼ਤੇ ਕੋਈ ਰਿਸ਼ਤੇ ਨਹੀਂ। ਮਨ ਦੇ ਰਿਸ਼ਤੇ ਹੀ ਰਿਸ਼ਤੇ ਹੁੰਦੇ ਨੇ। ਮੈਨੂੰ ਬੰਸੋ ਨੂੰ ਸੁਖ ਸਾਂਦ ਨਾਲ ਵਿਆਹ ਲੈਣ ਦੇ, ਫੇਰ ਦੇਖੀਂ ਕੀ ਕਰਦੀ ਹਾਂ ਮੈਂ...'

ਬਲਦੇਵ ਜਿਵੇਂ ਉਸ ਦੇ ਮਨ ਨੂੰ ਸਮਝ ਗਿਆ ਸੀ। ਉਹ ਇਕ ਪਾਸੇ ਹਟ ਗਿਆ ਤੇ ਕਰਤਾਰੋ ਨੂੰ ਅਗੇ ਵਧਣ ਦਿੱਤਾ।

ਨਵੇਂ ਜੋਸ਼ ਨਾਲ ਭਰੀ ਕਰਤਾਰੋ ਲੰਬੀਆਂ ਪੁਲਾਂਘਾਂ ਭਰਦੀ ਸਰਦਾਰ ਦੇ ਖੇਤ ਅਪੜ ਗਈ।

ਸਰਦਾਰ ਪਿੱਪਲ ਦੀ ਛਾਂ ਹੇਠ ਮੰਜਾ ਡਾਹੀ ਪਿਆ ਸੀ। ਸ਼ਰਾਬ ਦੀ ਬੋਤਲ, ਪਾਣੀ ਵਾਲਾ ਤਪਲਾ ਤੇ ਕੱਚ ਦਾ ਗਲਾਸ ਉਸ ਦੇ ਸਿਰਾਹਣੇ ਪਏ ਸਨ।

ਸਰਦਾਰ ਦੇ ਸਿਰਹਾਣੇ ਖੜ ਕੇ ਕਰਤਾਰੋ ਨੇ ਖੰਗੂਰਾ ਮਾਰਿਆ ਤੇ ਖਾਲ ਦੀ ਵਟ ਤੇ ਉਗੀ ਖਬਲ ਵਿਚ ਖੁਰਪੀ ਚਲਾਉਣ ਲਗੀ।

ਸੁਕੀ ਮਿੱਟੀ ਵਿਚ ਵਜਦੀ ਖੁਰਪੀ ਨੇ ਸਰਦਾਰ ਦਾ ਧਿਆਨ ਉਖੇੜਿਆ। ਉਹ ਸਹਿਮ ਕੇ ਮੰਜੇ ਦੇ ਵਿਚਕਾਰ ਹੋ ਕੇ ਬੈਠ ਗਿਆ। ਟਿਕਟਿਕੀ ਲਾ ਕੇ ਉਹ ਘਾਹ ਖੋਦਦੀ ਔਰਤ ਦੀ ਸ਼ਨਾਖਤ ਕਰਦਾ ਰਿਹਾ। ਦੇਖਣ ਨੂੰ ਉਹ ਕਰਤਾਰੋ ਲਗਦੀ ਸੀ। ਪਰ ਕਰਤਾਰੋ ਤੇ ਉਸ ਦਾ ਖੇਤ ਇਹ ਗੱਲ ਮੇਲ ਨਹੀਂ ਸੀ ਖਾਂਦੀ। ਇਸ ਨੇ ਇਕ ਦੋ ਵਾਰ ਅੱਖਾਂ ਨੂੰ ਮਲਿਆ ਤੇ ਫੇਰ ਦੇਖਿਆ। ਉਸ ਦੀਆਂ ਅੱਖਾਂ ਹਾਲੀਂ ਇੰਨੀਆਂ ਕਮਜ਼ੋਰ ਨਹੀਂ ਸੀ ਹੋਈਆਂ। ਉਹ ਸੌ ਫੀ ਸਦੀ ਕਰਤਾਰੋ ਸੀ। ਬਿਲਕੁਲ ਉਹੋ ਜਿਹੀ, ਜਿਹੋ ਜਿਹੀ ਉਹ ਪੰਦਰਾਂ ਵੀਹ ਵਰ੍ਹੇ ਪਹਿਲਾਂ ਹੁੰਦੀ ਸੀ। ਪੰਦਰਾਂ ਵੀਹ ਵਰ੍ਹੇ ਪਹਿਲਾਂ ਦਾ ਖਿਆਲ ਆਉਂਦਿਆਂ ਹੀ ਉਸ ਦੇ ਮੌਢੇ ਵਿਚ ਦਰਦ ਹੋਣ ਲਗਿਆ। ਕਰਤਾਰੋ ਦੀ ਦੰਦੀ ਦਾ ਦਰਦ ਫੇਰ ਤਾਜ਼ਾ ਹੋ ਗਿਆ।

ਕਰਤਾਰੋ ਦੇ ਸਿਰੋਂ ਚੁੰਨੀ ਲੱਥ ਗਈ ਸੀ। ਉਸ ਦੇ ਵਾਲ ਵਾਰ ਵਾਰ ਉਸ ਦੇ ਮੂੰਹ ਨੂੰ ਚੁੰਮ ਰਹੇ ਸਨ। ਸਰਦਾਰ ਦਾ ਦਿਲ ਕੀਤਾ ਉਹ ਉੱਠ ਕੇ ਕਰਤਾਰੋ ਨੂੰ ਬਾਹਾਂ ਵਿਚ ਘੁਟ ਲਏ। ਉਸ ਨੇ ਚਾਰੋਂ ਪਾਸੇ ਨਿਗਾਹ ਦੌੜਾਈ... ਦੂਰ ਦੂਰ ਤਕ ਵਿਰਾਨੀ ਹੀ ਵਿਰਾਨੀ ਸੀ।

ਸਰਦਾਰ ਨੇ ਸਾਰੀ ਹਿੰਮਤ ਬਟੋਰੀ ਤੇ ਉਠ ਕੇ ਕਰਤਾਰੋ ਵਲ ਹੋ ਗਿਆ :

'ਕਰਤਾਰੋ ਆ...'

'ਆਹੋ ਜੀ...!' ਆਖਦੀ ਕਰਤਾਰੋ ਨੇ ਨੰਗੇ ਸਿਰ ਨੂੰ ਚੁੰਨੀ ਨਾਲ ਢਕਿਆ ਤੇ ਕੱਖਾਂ ਨੂੰ ਸਮੇਟਨ ਲੱਗ ਪਈ।

'ਤੂੰ ਕਾਹਨੂੰ ਔਖੀ ਹੋਣਾ ਸੀ...ਸੁਨੇਹਾ ਘਲ ਦੇਂਦੀ ਮੈਂ ਆਪੇ ਘਰ ਪੰਡ ਘਲ ਦਿੰਦਾ...।' ਆਖਦਾ ਸਰਦਾਰ ਉਸ ਦੇ ਸਿਰ ਉਪਰ ਹੀ ਜੋ ਖੜੋਤਾ। ਉਸ ਦੇ ਪਰਛਾਵੇਂ ਨੇ ਕਰਤਾਰੋ ਨੂੰ ਛਾਂ ਕਰ ਦਿਤੀ।

ਸਰਦਾਰ ਦਾ ਦਿਲ ਆਪੇ ਤੋਂ ਬਾਹਰ ਹੋ ਰਿਹਾ ਸੀ। ਉਸ ਦੀ ਨਿਗਾਹ ਕਰਤਾਰੋ ਦੇ ਜੈਂਪਰ ਉਪਰ ਟਿਕੀ ਹੋਈ ਸੀ, ਜਿਸ ਵਿਚੋਂ ਉਸ ਦੀਆਂ ਅੱਧ-ਨੰਗੀਆਂ ਛਾਤੀਆਂ ਟਪੂਸੀਆਂ ਮਾਰ ਰਹੀਆਂ ਸਨ। ਪਰ ਉਹ ਬੁਤ ਬਣਿਆ ਦੇਖਦਾ ਰਿਹਾ। ਕਰਤਾਰੋ ਉਸ ਦੇ ਖੇਤ ਆਈ ਸੀ, ਕੋਈ ਗੱਲ ਜ਼ਰੂਰ ਸੀ।

ਕਰਤਾਰੋ ਨੇ ਖਬਲ ਦੀ ਪੰਡ ਬਣ ਲਈ। ਸਰਦਾਰ ਨੇ ਝੁਕ ਕੇ ਉਹਦਾ ਭਾਰ ਵੰਡਾਇਆ। ਕਰਤਾਰੋ ਦੇ ਹੱਥਾਂ ਨਾਲ ਜਾਨ ਬੁਝ ਕੇ ਉਹਨੇ ਆਪਣੇ ਹੱਥ ਛੁਹਾਏ। ਪਰ ਕਰਤਾਰੋ ਨੇ ਕੋਈ ਔਖ ਮਹਿਸੂਸ ਨਹੀਂ ਕੀਤੀ, ਸਗੋਂ ਉਹ ਮਿਨਾ ਜਿਹਾ ਮੁਸਕਰਾਈ।

'ਚੰਗਾ ਜੀ...ਰੱਬ ਸੋਨੂੰ ਬਹੁਤਾ ਦੇਵੇ...।' ਆਖਦੀ ਕਰਤਾਰੋ ਇਕ ਵਾਰ ਫੇਰ ਮੁਸਕਰਾਈ ਤੇ ਹੌਲੀ ਹੌਲੀ ਪਹੀ ਵਲ ਤੁਰ ਪਈ।

ਸਰਦਾਰ ਕੁਝ ਪਲ ਖੜਾ ਦੇਖਦਾ ਰਿਹਾ। ਪਰ ਉਸ ਤੋਂ ਰਿਹਾ ਨਾ ਗਿਆ। ਤੇਜ਼ ਕਦਮ ਪੁਟਦਾ ਉਹ ਉਹਦੇ ਨਾਲ ਜਾ ਰਲਿਆ।

'ਮੈਂ ਕਿਹਾ ਕੋਈ ਡੰਗਰ ਪਸ਼ੂ ਰਖ ਲਿਆ...ਤੂੰ ਘਾਹ ਨਾ ਖੋਤਿਆ ਕਰ... ਉਹ ਜਿਹੜਾ ਕਿਆਰਾ ਐ ਉਥੋਂ ਬਰਸੀਮ ਦੀ ਪੰਡ ਲੈ ਜਿਆ ਕਰ...ਤੇਰਾ ਇਹ ਆਪਣਾ ਖੇਤ ਆ...।'

'ਕੋਈ ਨੀ ਜੀ...ਆਪਣਾ ਕਰਕੇ ਹੀ ਆਈ ਸੀ...ਬੰਤ ਨੂੰ ਆਖ ਦਿਓ... ਮੈਂ ਬਰਸੀਮ ਲੈ ਜਿਆ ਕਰੂੰ...ਮੈਨੂੰ ਰੋਕੇ ਟੋਕੇ ਨਾ...।'

ਉਸ ਕੰਜਰ ਦੀ ਕੀ ਮਜਾਲ ਐ...ਤੂੰ ਆਖੇ ਤਾਂ ਮੈਂ ਉਹਨੂੰ ਖੇਤੂੰ ਹੀ ਕੱਢ ਦਿਊਂ...।'

'ਕੋਈ ਨੀ ਜੀ...ਰੱਬ ਥੋਡਾ ਭਲਾ ਕਰੇ...।' ਆਖਦੀ ਕਰਤਾਰੋ ਟਾਹਲੀਆਂ ਵਿਚ ਅਲੋਪ ਹੋ ਗਈ।

ਬੁਤ ਬਣਿਆ ਸਰਦਾਰ ਪਹੀ ਦੀ ਵਟ ਉਤੇ ਹੀ ਖੜੋ ਗਿਆ। ਕਦੇ ਉਸ ਨੂੰ

ਲੱਗਦਾ ਕਰਤਾਰੋ ਆਖਣ ਆਨੇ ਵਾਲੀ ਥਾਂ ਉਪਰ ਆ ਹੀ ਗਈ। ਕਦੇ ਫੇਰ ਉਸ ਨੂੰ ਲੱਗਦਾ ਇਹ ਲੂੰਮੜੀ ਜਰੂਰ ਕੋਈ ਚਾਲ ਚਲ ਗਈ ਹਊ। ਇੰਨੀ ਚਲਦੀ ਉਹ ਹਥਿਆਰ ਸੁੱਟਣ ਵਾਲੀ ਨਹੀਂ।

ਪਰ ਕੁਝ ਵੀ ਸੀ, ਉਹ ਜਿਤਿਆ ਜਿਤਿਆ ਮਹਿਸੂਸ ਕਰ ਰਿਹਾ ਸੀ।

## 24

ਜਦੋਂ ਤੋਂ ਪਿੰਡ ਵਿਚ ਦੀ ਸੜਕ ਨਿਕਲੀ ਸੀ, ਪਿੰਡ ਦੀ ਨੁਹਾਰ ਦਿਨੋ ਦਿਨ ਤੇਜ਼ੀ ਨਾਲ ਬਦਲਦੀ ਜਾ ਰਹੀ ਸੀ। ਪਿੰਡ ਦੇ ਕੱਚੇ ਘਰ ਢਹਿ ਢਹਿ ਪੱਕੇ ਬਨਣੇ ਸ਼ੁਰੂ ਹੋ ਗਏ ਸਨ, ਪਿੰਡ ਵਿਚ ਦੋ ਟਰੈਕਟਰ ਆ ਗਏ ਸਨ ਤੇ ਕਈ ਘਰੀਂ ਰੇਡੀਓ ਵਜਣ ਲੱਗ ਪਏ ਸਨ। ਸਰਦਾਰਾਂ ਨੇ ਹਵੇਲੀ ਛੱਡ ਕੇ ਬਾਹਰ ਸੜਕ ਕਿਨਾਰੇ ਕੋਠੀ ਬਣਵਾ ਲਈ, ਟਰੈਕਟਰ ਲਿਆਂਦਾ ਤੇ ਸਰਦਾਰ ਦੇ ਕਾਲਜ ਪੜ੍ਹਦੇ ਮੁੰਡੇ ਨੇ ਸਕੂਟਰ ਵੀ ਖ੍ਰੀਦ ਲਿਆ ਸੀ। ਬਦਲਦੇ ਮਹੌਲ ਵਿਚ ਚੌਧਰੀ ਵੀ ਕਿਸੇ ਤੋਂ ਪਿਛੇ ਨਹੀਂ ਸਨ ਰਹੇ। ਉਨ੍ਹਾਂ ਵੀ ਨਵੇਂ ਢੰਗ ਦੀ ਕੋਠੀ ਉਸਾਰ ਲਈ ਸੀ। ਉਨ੍ਹਾਂ ਦਾ ਇਕ ਮੁੰਡਾ ਵਕਾਲਤ ਕਰ ਆਇਆ ਸੀ ਤੇ ਇਕ ਓਵਰ ਸੀਅਰੀ।

ਪਿਛਲੀਆਂ ਚੋਣਾਂ ਵਿਚ ਪਿੰਡ ਨੇ ਸਭ ਤੋਂ ਵੱਡੀ ਮਾਰ ਮਾਰੀ ਸੀ, ਜਦੋਂ ਸਰਪੰਚ ਦੀਆਂ ਚੋਣਾਂ ਲਈ ਖੜੇ ਹੋਏ ਸਰਦਾਰ ਨੇ ਪ੍ਰਾਇਮਰੀ ਸਕੂਲ ਖੁਲਵਾ ਦਿੱਤਾ। ਸੱਥ ਵਿਚ ਬੈਠੇ ਸੇਵੇ ਨੰਬਰਦਾਰ ਨੇ ਸਰਦਾਰ ਨਾਲ ਕੌਲ ਕੀਤਾ ਸੀ, 'ਲੈ ਬਈ ਸਰਦਾਰਾ ਜੇ ਤੂੰ ਇਕ ਗੱਲ ਸਾਡੀ ਮੰਨ ਲੇਂ, ਅਸੀਂ ਤੈਨੂੰ ਬਿਨਾਂ ਮੁਕਾਬਲੇ ਸਰਪੰਚ ਬਣਾ ਦਾਂ ਗੇ। ਬਸ ਸਾਡੀ ਐਨੀ ਅਰਜ਼ ਸੁਣ ਲੈ ਬਈ ਪਿੰਡ ਸਕੂਲ ਖੁਲਵਾ ਦੇ। ਮੈਂ ਆਪ ਪੈਰੀਂ ਪੈ ਲੂੰ ਨਿਹਾਲ ਸਿਉਂ ਦੇ।'

'ਲੈ ਨੰਬਰਦਾਰਾ ਆਪਣਾ ਹੋ ਗਿਆ ਵਾਅਦਾ। ਅਲੈਕਸ਼ਨਾਂ ਤੋਂ ਪਹਿਲਾਂ ਪਹਿਲਾਂ ਪਿੰਡ ਸਕੂਲ ਖੁਲਵਾ ਦੂੰ। ਬਾਕੀ ਤੂੰ ਆਪਣਾ ਕੌਲ ਨਿਭਾਈਂ।'

'ਜੇ ਇਹ ਕੰਮ ਹੋ ਜੇ ਅਸੀਂ ਸਾਰੇ ਤੇਰੇ ਨਾਲ ਆਂ। ਭਾਈਚਾਰੇ ਦੀ ਮੰਨ ਕੇ

ਬੈਠ ਗਿਆ ਤਾਂ ਠੀਕ। ਨਹੀਂ ਫੇਰ ਅਸੀਂ ਉਹਨੂੰ ਵੋਟਾਂ ਨਾਲ ਤਾਂ ਹਾਰ ਦੇ ਈ ਦਿਆਂਗੇ। ਸਾਨੂੰ ਗੁਰਦੁਆਰੇ ਦੀ ਸਹੁੰ ਜੇ ਆਪਣੇ ਵਚਨਾਂ ਤੋਂ ਫਿਰੀਏ।' ਬਾਬੇ ਫਿਦੇ ਨੇ ਵੀ ਸਰਦਾਰ ਨੂੰ ਯਕੀਨ ਦਵਾਇਆ ਸੀ।

ਸਰਦਾਰ ਨੇ ਤਿੰਨਾਂ ਦਿਨਾਂ ਦੇ ਅੰਦਰ ਅੰਦਰ ਮਨਜ਼ੂਰੀ ਲਿਆ ਦਿਤੀ। ਸਰਦਾਰ ਦੀ ਕਮਰਿਆਂ ਦੀ ਮੰਗ ਵੀ ਉਹਨੇ ਆਪ ਹੀ ਪੂਰੀ ਕੀਤੀ। ਵੋਟਾਂ ਤੋਂ ਤਿੰਨ ਦਿਨ ਪਹਿਲਾਂ ਪਿੰਡ ਵਿਚ ਮਾਸਟਰ ਉੱਪੜ ਗਿਆ। ਡਰਦੇ ਨਿਹਾਲ ਨੇ ਆਪ ਏ ਨਾਂ ਵਾਪਸ ਲੈ ਲਿਆ।

ਪਿਛਲੀਆਂ ਪ੍ਰਾਪਤੀਆਂ ਤੋਂ ਗਿਝੇ ਲੋਕਾਂ ਨੇ ਇਸ ਵਾਰ ਫੇਰ ਮੌਕੇ ਦਾ ਫਾਇਦਾ ਉਠਾਇਆ। ਇਸ ਵਾਰ ਉਨ੍ਹਾਂ ਦੀ ਮੰਗ ਮਿਡਲ ਤਕ ਸਕੂਲ ਤੇ ਹਰ ਬੱਸ ਪਿੰਡ ਰੁਕ ਕੇ ਜਾਣ ਦੀ ਸੀ। ਅਗੇ ਬੱਸਾਂ ਆਉਂਦੀਆਂ ਤੇ ਫੂਰਨ ਦੇ ਕੇ ਕੋਲ ਦੀ ਲੰਘ ਜਾਂਦੀਆਂ। ਪਿੰਡ ਵਾਲੇ ਦੇਖਦੇ ਰਹਿ ਜਾਂਦੇ। ਨਿਹਾਲ ਨੇ ਫੇਰ ਕੋਸ਼ਿਸ਼ ਕੀਤੀ। ਇਸ ਵਾਰ ਆਪ ਕੰਮ ਕਰਾ ਕੇ ਸਰਪੰਚੀ ਸਾਂਭੇ। ਪਰ ਉਸ ਤੋਂ ਕੰਮ ਨਾ ਹੋਏ। ਇਸ ਵਾਰ ਫੇਰ ਸਰਪੰਚੀ ਦਾ ਸੇਹਰਾ ਸਰਦਾਰ ਦੇ ਸਿਰ ਬਝਿਆ। ਭਾਵੇਂ ਅਗੇ ਜਿੰਨਾਂ ਸੌਖਾ ਨਹੀਂ। ਨਿਹਾਲਾ ਇਸ ਵਾਰ ਬੈਠਣ ਦੀ ਥਾਂ ਪਾਰਟੀਆਂ ਵਿਚ ਫਸ ਗਿਆ ਤੇ ਕਈ ਦਿਨ ਖਿਚੋਤਾਣ ਰਹੀ। ਇਕੜ ਦੁਕੜ ਵਾਰਦਾਤਾਂ ਵੀ ਹੋਈਆਂ, ਪਰ ਸਰਦਾਰ ਫੇਰ ਵੀ ਸਰਪੰਚੀ ਲੈ ਗਿਆ।

ਸਕੂਲ ਚੂਹੜਿਆਂ ਦੇ ਵੇਹੜੇ ਨੂੰ ਸਭ ਤੋਂ ਨਜ਼ਦੀਕ ਪੈਂਦਾ ਸੀ। ਪੜ੍ਹਦੇ ਬੱਚਿਆਂ ਵਿਚ ਉਨ੍ਹਾਂ ਦਾ ਹਿੱਸਾ ਆਟੇ ਵਿਚ ਲੂਣ ਜਿੰਨਾ ਵੀ ਨਹੀਂ ਸੀ। ਕਦੇ ਕਦਾਈਂ ਜੇ ਕੋਈ ਆ ਵੀ ਵੜਦਾ ਅਗਲੇ ਦਿਨ ਕੋਈ ਨਾ ਕੋਈ ਉਹਦੇ ਕੰਨ ਤੇ ਜੜ੍ਹ ਕੇ ਉਹਨੂੰ ਮੂਰੇ ਲਾ ਲੈਂਦਾ।

'ਅਗੇ ਤਾਂ ਪਿਓ ਦਾਦੇ ਕੁਰਸੀਆਂ ਤੇ ਈ ਬੈਠੇ ਹੋਣਗੇ, ਬਈ ਹੁਣ ਇਹ ਬਣੂ ਜੱਜ।' ਅਗਲੀਆਂ ਪਿਛਲੀਆਂ ਫੋਲਦੇ ਉਹ ਫੇਰ ਉਨ੍ਹਾਂ ਨੂੰ ਡੰਗਰਾਂ ਪਿਛੇ ਜਾ ਜੋੜਦੇ। ਸਕੂਲੋਂ ਉਠਾ ਕੇ ਲਿਜਾਣ ਵਾਲਿਆਂ ਵਿਚ ਬਹੁਤੀ ਗਿਣਤੀ ਉਨ੍ਹਾਂ ਦੀ ਹੁੰਦੀ ਜਿਹੜੇ ਚੰਦ ਕੁ ਰੁਪਿਆਂ ਬਦਲੇ ਇਨ੍ਹਾਂ ਮੁੰਡਿਆਂ ਨੂੰ ਕਈ ਕਈ ਸਾਲਾਂ ਲਈ ਖ੍ਰੀਦ ਚੁਕੇ ਸਨ। ਤੇ ਜਾਂ ਉਨ੍ਹਾਂ ਮਾਪਿਆਂ ਦੀ ਜਿਹੜੇ ਕਰਜ਼ੇ ਦੇ ਬੋਝ ਹੇਠ ਦਬੇ ਦਸਾਂ-ਪੰਦਰਾਂ ਸਾਲਾਂ ਦੀ ਉਡੀਕ ਨਹੀਂ ਸੀ ਕਰ ਸਕਦੇ। ਉਨ੍ਹਾਂ ਨੂੰ ਆਥਨ ਦੀ ਰੋਟੀ ਦਾ ਫਿਕਰ ਹੁੰਦਾ। ਕਦੋਂ ਉਨ੍ਹਾਂ ਦੇ ਪੁੱਤ ਪੜ੍ਹੇ ਤੇ ਕਦੋਂ ਚਾਰ ਛਿਲੜ

ਕਮਾਉਣ ਲਗੇ। ਨਹੀਂ ਉਸ ਸਮੇਂ ਤਾਂ ਹਰ ਇਕ ਦੀ ਛੁੱਟੀ ਹੋ ਜਾਂਦੀ, ਜਦੋਂ ਕਿਸੇ ਵਰਦੀ, ਕਿਤਾਬ ਜਾਂ ਕੈਦੇ ਦੀ ਫਰਮਾਇਸ਼ ਹੁੰਦੀ।

'ਚੁੱਪ ਕਰਕੇ ਬੈਠ ਜਾ। ਹੈ ਨੀ ਇਹ ਨਵੇਂ ਖਰਚੇ ਕਰਨ ਨੂੰ ਨੋਟ ਸਾਡੇ ਕੋਲੇ।'

ਇਕ ਦੋ ਦਿਨ ਰੋ ਧੋ ਕੇ ਜਵਾਕ ਮੁੜ ਆਪਣੇ ਆਪਣੇ ਕੰਮੀਂ ਪਰਤ ਜਾਂਦੇ।

ਜੇ ਮਰ ਮਰਾ ਕੇ ਇੰਦਰ ਦੇ ਪੁੱਤ ਰੌੜੇ ਨੇ ਅੱਠ ਪਾਸ ਕਰ ਵੀ ਲਈਆਂ, ਉਸ ਤੋਂ ਅਗੇ ਨਾ ਟਪਿਆ ਗਿਆ। ਨਾ ਉਹਨਾਂ ਕੋਲ ਸਾਈਕਲ ਖ੍ਰੀਦਣ ਲਈ ਪੈਸੇ ਸੀ ਨਾ ਸੱਤ ਆਨੇ ਰੋਜ਼ ਕਿਰਾਇਆ ਭਰਨ ਦੀ। ਜਾਂ ਗਿੰਦਰ ਦੇ ਪੋਤੇ ਨੇ ਅੱਠ ਕੀਤੀਆਂ ਸਨ, ਪਰ ਉਹ ਵੀ ਸੱਧਰਾਂ ਪੂਰੀਆਂ ਨਾ ਕਰ ਸਕਿਆ। ਸ਼ਹਿਰ ਜਾਂਦੇ ਨੂੰ ਛਿਮਾਹੀ ਵੀ ਨਹੀਂ ਸੀ ਹੋਈ ਕਿ ਪਿਓ ਚਲ ਵਸਿਆ। ਅਗਲੇ ਦਿਨ ਕਿਤਾਬਾਂ ਖੂੰਝੇ ਲਾ ਕੇ ਮੁੜ ਉਹੋ ਡੰਡਾਂ ਡੋਰੀ ਚੁੱਕ ਲਈ।

ਸਮੇਂ ਨੇ ਪਿੰਡ ਦਾ ਕਾਫੀ ਰੰਗ ਬਦਲਿਆ ਸੀ। ਪਰ ਇਸ ਚੂਹੜਿਆਂ ਵੇਹੜੇ ਕੁਝ ਵੀ ਤਬਦੀਲੀ ਨਜ਼ਰ ਨਹੀਂ ਸੀ ਆਉਂਦੀ। ਉਵੇਂ ਆਥਨ ਉਗਨ ਉਨ੍ਹਾਂ ਦੇ ਘਰੇ ਸ਼ਾਹਾਂ ਦੇ ਗੇੜੇ ਵਜਦੇ। ਸਰਦਾਰਾਂ ਦੀਆਂ ਝਿੜਕਾਂ ਪੈਂਦੀਆਂ, ਧੀਆਂ ਭੈਣਾਂ ਉਵੇਂ ਜਿਵੇਂ ਲੋਕਾਂ ਦੀ ਹਵਸ ਦਾ ਸ਼ਿਕਾਰ ਬਣਦੀਆਂ, ਉਵੇਂ ਉਨ੍ਹਾਂ ਦੀਆਂ ਪੱਗਾਂ ਲੋਕਾਂ ਦੇ ਪੈਰੀਂ ਰੁਲਦੀਆਂ, ਹਵਾ ਵਿਚ ਵਗਾਈਆਂ ਜਾਂਦੀਆਂ, ਪੁਲਿਸ ਦੀ ਮਾਰ ਦੇ ਸ਼ਿਕਾਰ ਬਣਦੇ ਤੇ ਉਨ੍ਹਾਂ ਦੇ ਘਰਾਂ ਵਿਚ ਉਵੇਂ ਜਿਵੇਂ ਭੰਗ ਭੁਜਦੀ ਸੀ। ਉਨ੍ਹਾਂ ਦੇ ਕੁੱਲੀ ਨੁਮਾ ਘਰ ਜਿਵੇਂ ਅਜ਼ਾਦੀ ਤੋਂ ਪਹਿਲਾਂ ਸਨ, ਉਸੇ ਹਾਲਤ ਵਿਚ ਦਿਖਾਈ ਦਿੰਦੇ ਸਨ। ਕੁਲੀਆਂ ਦੇ ਵਸਿੰਦੇ ਉਵੇਂ ਮੂੰਹ ਹਨੇਰੇ ਉਠਦੇ, ਦੋ ਦੋ ਚਾਰ ਚਾਰ ਰੁਖੀਆਂ ਸੁਖੀਆਂ ਰੋਟੀਆਂ ਪਕਦੀਆਂ ਤੇ ਟਿੱਕੀ ਨਿਕਲਣ ਤੋਂ ਕਈ ਘੰਟੇ ਪਹਿਲਾਂ ਘਰੋਂ ਨਿਕਲ ਤੁਰਦੇ। ਅੱਧੀ ਰਾਤੀਂ ਘਰੀਂ ਪਰਤਦੇ। ਦੋ ਘੰਟਿਆਂ ਲਈ ਫੇਰ ਰੌਣਕਾਂ ਬਝਦੀਆਂ। ਫੇਰ ਰੁਖੀਆਂ ਸੁਖੀਆਂ ਪਕਦੀਆਂ। ਕਈ ਮੰਜਿਆਂ 'ਚ ਢੇਰ ਹੋ ਜਾਂਦੇ ਤੇ ਕਈ ਮੁੜ ਸਾਰੀ ਸਾਰੀ ਰਾਤ ਦੇ ਜਗਰਾਤੇ ਕਟਨ ਮੁੜ ਜਾਂਦੇ। ਸਾਰੀ ਸਾਰੀ ਰਾਤ ਦੁੱਖਾਂ ਦੇ ਝੋਰੇ ਹੁੰਦੇ। ਪੜ੍ਹਾਈ ਲਿਖਾਈ, ਸਿਆਸਤਾਂ ਤੇ ਸਾਇੰਸਾਂ ਸਭ ਉਨ੍ਹਾਂ ਦੀ ਪਹੁੰਚ ਤੋਂ ਪਰੇ ਦੀਆਂ ਗੱਲਾਂ ਸਨ। ਦੋ ਡੰਗ ਦੀ ਰੋਟੀ ਦਾ ਫਿਕਰ ਉਨ੍ਹਾਂ ਲਈ ਸਭ ਕੁਝ ਸੀ। ਜੇ ਕਿਸੇ ਘਰ ਨੂੰ ਸੁਖ ਦਾ ਸਾਹ ਆਉਂਦਾ ਵੀ ਸੀ ਤਾਂ ਉਹ ਇਸ ਲਈ ਕਿ ਜਾਂ ਤਾਂ ਉਨ੍ਹਾਂ ਦੇ ਬੰਦੇ ਸ਼ਹਿਰ ਦਿਹਾੜੀ ਕਰਨ ਜਾਂਦੇ ਤੇ ਜਾਂ

ਫੇਰ ਇਕ ਅੱਧ ਫੌਜ ਨੂੰ ਤੁਰ ਗਿਆ ਹੁੰਦਾ। ਬਾਕੀ ਸਭ ਦੀ ਹਾਲਤ ਖਸਤਾ ਸੀ।

ਕਰਤਾਰੋ ਦਾ ਘਰ ਜਿਹੜਾ ਵੇਹੜੇ ਦੀ ਨੁੱਕਰ ਤੇ ਸੀ ਪਿਛਲੇ ਕਈਆਂ ਮਹੀਨਿਆਂ ਤੋਂ ਤੇਜ਼ੀ ਨਾਲ ਬਦਲ ਰਿਹਾ ਸੀ। ਉਹੋ ਘਰ ਜਿਸ ਨੂੰ ਪਿਛਲੇ ਕਈਆਂ ਸਾਲਾਂ ਤੋਂ ਕੱਚੀ ਤਲੀ ਵੀ ਨਹੀਂ ਸੀ ਜੁੜੀ, ਹੁਣ ਚੰਗੀਆਂ ਕਾਲੀ ਮਿੱਟੀ ਦੀਆਂ ਚੌਹਰੀਆਂ ਤਲੀਆਂ ਨਾਲ ਲਿਸ਼ ਲਿਸ਼ ਕਰਨ ਲੱਗ ਪਿਆ ਸੀ। ਸਾਰਾ ਦਿਨ ਲੋਕਾਂ ਦੇ ਘਰ ਲਿਪਦੀ ਕਰਤਾਰੋ ਨੂੰ ਕਦੇ ਇੰਨੀ ਬੇਹਲ ਨਹੀਂ ਸੀ ਮਿਲੀ, ਕਦੇ ਉਹ ਆਪਣੇ ਵੀ ਚਾਰ ਥੋਬੇ ਲਾ ਲਵੇ। ਪਿਛਲੀ ਸਾਰੀ ਬਰਸਾਤ ਉਸ ਦਾ ਕੋਠਾ ਚੋਂਦਾ ਰਿਹਾ ਸੀ। ਇਹੋ ਦਿਨ ਤਾਂ ਉਸ ਦੇ ਕਮਾਈ ਦੇ ਹੁੰਦੇ। ਆਪਣੇ ਕੰਮੀ ਜੁਟ ਕੇ ਕਿਵੇਂ ਆਪਣੀ ਰੋਟੀ ਗਾਲ ਲੈਂਦੀ।

ਕਰਤਾਰੋ ਦੇ ਵੇਹੜੇ ਕਿੱਕਰ ਸੀ, ਜਿਸ ਦੁਆਲੇ ਗਰਮੀ ਦੇ ਦਿਨ ਕਟਣ ਨੂੰ ਛੋਟਾ ਜਾ ਚਬੂਤਰਾ ਬਣਾਇਆ ਹੋਇਆ ਸੀ। ਕਈਆਂ ਮਹੀਨਿਆਂ ਤੋਂ ਉਸ ਦੇ ਬਨੇਰਿਆਂ ਦੀ ਵੀ ਮੁਰੰਮਤ ਨਹੀਂ ਸੀ ਹੋਈ। ਕਿੱਕਰ ਦੀਆਂ ਮੋੜੀਆਂ ਦੀ ਕੀਤੀ ਵਾੜ ਵੀ ਉਹਨੇ ਤਾਂ ਇਕ ਇਕ ਮੋਹੜੀ ਕਰਕੇ ਜਾਲ ਲਈ ਸੀ। ਪਰ ਹੁਣ ਉਸ ਦੇ ਹਲਾਤ ਦਿਨਾਂ ਵਿਚ ਕਿਵੇਂ ਸੁਧਰ ਗਏ, ਲੋਕਾਂ ਨੂੰ ਸਮਝ ਨਹੀਂ ਸੀ ਆਉਂਦੀ।

ਆਂਢਣਾਂ ਗੁਆਂਢਣਾਂ ਹੈਰਾਨ ਸਨ ਕਾਰਖਾਨੇ ਵਿਚ ਤਾਂ ਉਹਨੂੰ ਸਾਰੇ ਚਾਰ ਦਿਨ ਹੀ ਕੰਮ ਮਿਲਿਆ ਸੀ। ਇੰਨੇ ਕਿੰਨੇ ਕੁ ਪੈਸੇ ਕਮਾ ਲਿਆਈ। ਆਥਨ ਉਗਨ ਵਿੜਕਾਂ ਭੰਨਦੀਆਂ। ਹੁਣ ਉਨ੍ਹਾਂ ਦਾ ਅਗੇ ਵਾਂਗ ਕੋਈ ਡੰਗ ਬਿਨਾਂ ਪਕਾਏ ਖਾਧੇ ਨਹੀਂ ਸੀ ਲੰਘਦਾ। ਹੁਣ ਤੇ ਸਗੋਂ ਕਦੇ ਰੁੱਖੀ ਰੋਟੀ ਵੀ ਨਹੀਂ ਸੀ ਪੱਕੀ। ਕਰਤਾਰੋ ਨਿਤ ਨਵੇਂ ਬਦਲਦੀ ਸੀ। ਇਹੋ ਹਾਲ ਉਹਦੇ ਜਵਾਕਾਂ ਦਾ ਸੀ। ਗੁਆਂਢਣਾਂ ਦਾ ਖਿਆਲ ਸੀ ਕੁਝ ਕਾਰਖਾਨੇ ਤੋਂ ਹੱਥ ਲਗਿਆ ਸੀ। ਕੋਈ ਆਖਦੀ ਪਤਾ ਨੀ ਉਥੇ ਜ਼ਿਆਦਾ ਈ ਕਮਾਈ ਹੁੰਦੀ ਹੋਵੇ। ਕੋਈ ਹੋਰ ਆਖਦੀ, 'ਕੀ ਪਤੇ ਨਿਤ ਬੁਥੜ ਚੱਕ ਕੇ ਸ਼ਹਿਰ ਜਾਂਦੀ ਐ, ਕੋਈ ਕਾਰਾ ਕਰਦੀ ਹੋਊ। ਕਾਰਖਾਨੇ ਕੋਈ ਨੋਟਾਂ ਦੀ ਮਸ਼ੀਨ ਤਾਂ ਨੀ ਲੱਗੀ ਹੋਈ।' ਸਭ ਆਪਣੇ ਖਿਆਲ ਦੌੜਾਉਂਦੀਆਂ, ਪਰ ਅਸਲੀਅਤ ਤਕ ਕਦੇ ਕੋਈ ਨਾ ਪੁਜਦੀ।

ਪਰ ਕਰਤਾਰੋ ਨੇ ਜੋ ਸੋਚ ਕੇ ਸਰਦਾਰ ਵਲ ਹੱਥ ਵਧਾਇਆ ਸੀ ਉਹ ਪੂਰਾ

ਹੁੰਦਾ ਨਜ਼ਰ ਨਹੀਂ ਸੀ ਆ ਰਿਹਾ। ਲੁਕ ਛਿਪ ਕੇ ਜਦੋਂ ਵੀ ਕਦੇ ਉਹ ਸਰਦਾਰ ਨੂੰ ਮਿਲਦੀ, ਇਕੋ ਗੱਲ ਦੀ ਰੱਟ ਲਾਈ ਰਖਦੀ :

'ਮੈਂ ਕਿਹਾ ਜੀ ਕਿਤੇ ਬੰਸੋ ਦੇ ਹੱਥ ਪੀਲੇ ਹੋ ਜਾਣ ਤਾਂ ਮੇਰਾ ਫਿਕਰ ਜਾ ਮੁਕ ਜੇ। ਮੁੰਡੇ ਨੂੰ ਕੀ ਜਾਣਦੀ ਆਂ ਮੈਂ। ਫੇਰ ਨਾ ਕਿਸੇ ਦਾ ਡਰ ਨਾ ਡੁਕਰ। ਜਿਥੇ ਜੀ ਕਰੂ ਆਊਂ, ਜਿਥੇ ਜੀ ਕਰੂ ਜਾਊਂ। ਹੁਣ ਤਾਂ ਔਤਰੀ ਬੰਸੋ ਪਰਛਾਵੇਂ ਵਾਂਗੂ ਪਿਛੇ ਲਗੀ ਰਹਿੰਦੀ ਐ। ਦੋ ਘੜੀ ਕਿਧਰੇ ਆਇਆ ਜਾਇਆ ਵੀ ਨਹੀਂ ਜਾਂਦਾ।'

ਪਰ ਸਰਦਾਰ ਨੇ ਕਦੇ ਵੀ ਚੰਗਾ ਹੁੰਗਾਰਾ ਨਹੀਂ ਸੀ ਭਰਿਆ। ਉਹ ਜਿਸ ਅੱਖ ਨਾਲ ਕਰਤਾਰੋ ਨੂੰ ਦੇਖਦਾ ਸੀ, ਉਸੇ ਅੱਖ ਨਾਲ ਬੰਸੋ ਨੂੰ ਵੀ ਦੇਖਦਾ ਸੀ। ਨਾਲੇ ਹਾਲੇ ਕਿਹੜਾ ਸਰਦਾਰ ਦੀ ਸੱਧਰ ਪੂਰੀ ਹੋਈ ਸੀ, ਜੋ ਬੰਸੋ ਉਤੇ ਪੈਸੇ ਲੁਟਾ ਦੇਵੇ। ਨਾਲੇ ਬੰਸੋ ਹਾਲੇ ਕਿਸ ਤਰ੍ਹਾਂ ਵਿਆਹੀ ਜਾ ਸਕਦੀ ਸੀ ? ਪਹਿਲਾਂ ਉਹ ਸਰਦਾਰਾਂ ਅਗੇ ਪੇਸ਼ ਹੋਵੇ, 'ਅਸ਼ੀਰਵਾਦ' ਲਏ ਅਤੇ ਫੇਰ ਜਾਵੇ ਆਪਣੇ ਘਰ।

ਜਿਸ ਚਾਲ ਨਾਲ ਕਰਤਾਰੋ ਮੋਹਰਾ ਸੁਟਦੀ ਸੀ, ਉਸੇ ਚਾਲ ਨਾਲ ਸਰਦਾਰ ਉਹਦਾ ਜਵਾਬ ਦਿੰਦਾ ਸੀ :

'ਹਾਲੇ ਕਿਹੜਾ ਉਹ ਬੁੜੀ ਹੋ ਗਈ। ਜੇ ਬਹੁਤੀ ਕਾਹਲੀ ਐ ਦੇਖ ਲੈ ਕੋਈ। ਇਧਰੋਂ ਉਧਰੋਂ ਕਰਕੇ ਲਾ ਦੂੰ, ਮੈਂ ਵੀ ਪੰਜ ਚਾਰ ਸੌ। ਬਹੁਤਾ ਤਾਂ ਹਾਲੇ ਹੋ ਨਹੀਂ ਸਕਣਾ...।'

ਪਰ ਕਰਤਾਰੋ ਨੂੰ ਕਦੇ ਵੀ ਉਸ ਦੇ ਜਵਾਬ ਤੇ ਤਸੱਲੀ ਨਹੀਂ ਸੀ ਹੁੰਦੀ। ਸਾਰਾ ਦਿਨ ਡਰ ਉਹਦੇ ਉਤੇ ਸਵਾਰ ਰਹਿੰਦਾ। ਜੇ ਕਿਧਰੇ ਬੰਸੋ ਦੇ ਵਿਆਹ ਤੋਂ ਪਹਿਲਾਂ ਪਿੰਡ ਵਿਚ ਉਹਦੀ ਸਰਦਾਰ ਨੂੰ ਮਿਲਣ ਵਾਲੀ ਗੱਲ ਉਡ ਗਈ ਤਾਂ ਉਹ ਕਿਸੇ ਪਾਸੇ ਦੀ ਵੀ ਨਹੀਂ ਸੀ ਰਹਿਣੀ।

ਖਿਝੀ ਖਿਝਾਈ ਜਦੋਂ ਜੈਲਾ ਘਰ ਆਉਂਦਾ ਉਹ ਉਸ ਦੇ ਗਲ ਪੈ ਜਾਂਦੀ :

'ਤੂੰ ਹੁਣ ਨਿਆਣਾ ਨੀ ਰਿਹਾ। ਦਾੜ੍ਹੀ ਫੁਟਨ ਲੱਗ ਪਈ। ਡੰਗਰਾਂ ਪਿਛੇ ਫਿਰਦਾ ਚੰਗਾ ਲਗਦੈਂ...ਸੌ ਵਾਰੀ ਆਖਿਐ ਕਿਤੇ ਸੀਰੀ ਰਲ ਜਾ। ਪੈਰਾਂ ਤੇ ਪਾਣੀ ਨੀ ਪੈਣ ਦਿੰਦਾ।'

ਅਗੋਂ ਕਰਤਾਰੋ ਦੇ ਸੁਭਾ ਵਿਚ ਆਏ ਚਿੜਚਿੜੇਪਨ ਤੋਂ ਅੱਕ ਕੇ ਉਹ

ਆਖਦਾ, 'ਬਸ ਘਰੋ ਵੜੇ ਨਹੀਂ ਕਿ ਲਗ ਜਾਂਦੀ ਐ ਨਵੀਆਂ ਨਵੀਆਂ ਸੁਨਾਉਣ। ਮੈਂ ਕਿਹੜੇ ਖੂਹ 'ਚ ਮਰਾਂ। ਰਲਾ ਦੇ ਜਿਹਦੇ ਰਲਾਉਣੈ। ਤੂੰ ਆਖਦੀ ਐਂ ਝੋਟੇ ਵਰਗਾ ਹੋ ਗਿਆ ਅਗਲੇ ਆਖਦੇ ਨੇ ਨਲੀ ਨੀ ਸੰਭਦੀ। ਮੈਂ ਕੀ ਕਰਾਂ...।'

ਕਈ ਵਾਰ ਉਹ ਰੁਸ ਕੇ ਉਨੇ ਪੈਰੀਂ ਮੁੜ ਜਾਂਦਾ। ਕਰਤਾਰੋ ਦਾ ਦਿਲ ਨਾ ਟਿਕਦਾ। ਸਿਖਰ ਦੁਪਹਿਰੇ ਉਠ ਕੇ ਉਸ ਦੇ ਪਿਛੇ ਤੁਰ ਪੈਂਦੀ। ਬਾਹੋਂ ਫੜ ਕੇ ਕਿਸੇ ਦਰਖਤ ਹੇਠਾਂ ਬੈਠਾ ਲੈਂਦੀ। ਘੰਟਾ ਘੰਟਾ ਮੱਥਾ ਮਾਰਦੀ।

'ਜੇ ਕਿਤੇ ਬੰਸੋ ਦਾ ਵਿਆਹ ਹੋ ਜੇ ਆਪਾਂ ਗੰਗਾ ਨਹਾ ਲਈਏ। ਤੂੰ ਕਿਤੇ ਲਗੇਂ ਦੋ ਪੈਸੇ ਵਧ ਆਉਣ ਕੰਮ ਨਬੇੜ ਲਈਏ। ਹੋਰ ਮੈਂ ਤੇਥੋਂ ਕੋਈ ਬਹੁਤਾ ਕੰਮ ਕਰਾ ਕੇ ਤਾਂ ਨੀ ਰਾਜ਼ੀ।'

'ਨਾ ਮੈਂ ਕਦੋਂ ਕਹਿਣੈ। ਮੈਂ ਤਾਂ ਆਖਦਾਂ ਰਲਾ ਦੇ ਜਿਹਦੇ ਨਾਲ ਮਰਜ਼ੀ। ਕੋਈ ਰਲਾਵੇ ਵੀ।'

'ਤੈਨੂੰ ਸੌ ਵਾਰੀ ਆਖਿਐ ਸਰਦਾਰ ਦੇ ਜਾ ਰਹਿ। ਮੰਨੇ ਵੀ। ਇਥੇ ਨਾਲੋਂ ਦੁਗਣੇ ਪੈਸੇ। ਨਾਲੇ ਟਰੈਕਟਰ...।'

'ਬੇਬੇ ਕਦੇ ਤੇਰੀ ਸੰਘੀ ਘੁਟ ਦੂੰ ਮੈਂ। ਮੇਰੇ ਕੋਲ ਉਸ ਕਬੀਨ ਦਾ ਨਾਂ ਨਾ ਲਿਆ ਕਰ। ਮੈਂ ਤਾਂ ਉਹਦਾ ਸਿਰ ਲਾਹੁਣੈ ਤੇ ਤੂੰ ਆਖਦੀ ਐਂ...।'

ਕਰਤਾਰੋ ਅੱਖਾਂ ਭਰ ਲੈਂਦੀ ਤੇ ਉਸ ਨੂੰ ਨਾਲ ਘੁਟ ਕੇ ਆਖਦੀ, 'ਮੈਂ ਤੇਰੀ ਮਾਂ ਆਂ। ਮਾਵਾਂ ਕਦੇ ਪੁੱਤਾਂ ਨੂੰ ਧੋਖਾ ਨੀ ਦਿੰਦੀਆਂ। ਮੈਂ ਕਿਤੇ ਤੈਨੂੰ ਭੈੜੇ ਥਾਂ ਤਾਂ ਨੀ ਭੇਜਦੀ।'

ਪਰ ਜੈਲਾ ਨਾ ਮੰਨਦਾ। ਕਰਤਾਰੋ ਨੂੰ ਸਮਝ ਨਾ ਆਉਂਦੀ ਉਹ ਜੈਲੇ ਨੂੰ ਕਿਵੇਂ ਸਮਝਾਵੇ ਉਹਦੇ ਦਿਲ ਦੀਆਂ ਕੀ ਸਨ। ਹਾਰ ਕੇ ਰੋ ਧੋ ਕੇ ਉਹ ਤੁਰ ਆਉਂਦੀ।

ਇਹਨਾਂ ਦਿਨਾਂ ਵਿਚ ਕਰਤਾਰੋ ਨੇ ਜੈਲੇ ਦੀਆਂ ਕਈ ਨਿੱਕੀਆਂ ਨਿੱਕੀਆਂ ਮੁਲਾਕਾਤਾਂ ਸਰਦਾਰ ਨਾਲ ਭਰਵਾਈਆਂ। ਇਹਨਾਂ ਮਿਲਣੀਆਂ ਤੋਂ ਤਾਂ ਜੈਲੇ ਨੂੰ ਸਰਦਾਰ ਗੁੜ ਵਰਗਾ ਮਿੱਠਾ ਲਗਿਆ। ਉਸ ਵਿਚ ਜੈਲੇ ਨੂੰ ਕੋਈ ਵੀ ਬੁਰਾਈ ਨਜ਼ਰ ਨਹੀਂ ਆਈ। ਉਸ ਨੂੰ ਯਕੀਨ ਨਹੀਂ ਸੀ ਆਉਂਦਾ ਇਹ ਉਹੋ ਸਰਦਾਰ ਸੀ ਜਿਸ ਦੀਆਂ ਚੌਧਰੀ ਬੁਰਾਈਆਂ ਕਰਦੇ ਨਹੀਂ ਸੀ ਥੱਕਦੇ ਜਾਂ ਕੋਈ ਹੋਰ। ਉਸ ਨੂੰ ਸਰਦਾਰ ਨਾਲ ਮੋਹ ਜ਼ਿਹਾ ਹੋਣ ਲਗਿਆ ਸੀ।

ਅਖੇ ਨਾ ਚੰਗੇ ਦਿਨ ਕਿਸੇ ਨੂੰ ਪੁੱਛ ਕੇ ਆਉਂਦੇ ਹਨ ਤੇ ਨਾ ਹੀ ਮਾੜੇ। ਜਦੋਂ ਕਰਤਾਰੋ ਦੀਆਂ ਸਮੱਸਿਆਵਾਂ ਸੁਲਝਣ ਲੱਗੀਆਂ ਤਾਂ ਸੁਲਝਦੀਆਂ ਹੀ ਗਈਆਂ।

'ਮੈਂ ਹੁਣ ਕਦੇ ਵੀ ਨਹੀਂ ਜਾਣਾ ਉਹਨਾਂ ਦੇ। ਉਹਨਾਂ ਦੀ ਮਾਂ ਦੀ... ਉਹਨਾਂ ਦੀ ਭੈਣ...।'

ਇਕ ਸ਼ਾਮੀ ਗਾਲ੍ਹਾਂ ਕੱਢਦਾ ਜੈਲਾ ਜਦੋਂ ਘਰ ਮੁੜਿਆ ਤਾਂ ਉਸ ਦਾ ਕੁੜਤਾ ਲੀਰੋ ਲੀਰ ਸੀ ਤੇ ਮੂੰਹ ਉਪਰ ਵੱਜੇ ਘਰੂਟਾਂ ਵਿਚੋਂ ਖੂਨ ਸਿਮ ਰਿਹਾ ਸੀ।

'ਕੀ ਹੋ ਗਿਆ ਔਂਤਰਿਆ ? ਨਿਤ ਝਗੜੇ ਖੜੇ ਕਰੀ ਰਖਦੈਂ ? ਕਦੇ ਕਿਸੇ ਨਾਲ ਸੁਲਾਹ ਵੀ ਰਖੀ ਐ ?'

'ਮੈਂ ਕੀ ਕਰਦਾ ? ਮੈਂਸ ਭਜ ਗੀ ਕਿਤੇ। ਕਿੰਨਾ ਹਨੇਹ ਵਗਦਾ ਸੀ। ਮੈਂ ਬਥੇਰਾ ਆਖਿਆ ਹਨੇਰੀ ਟਿਕੇ ਤੋਂ ਲੱਭ ਲਿਆਊਂ। ਅਗੋਂ ਕੁਟਣ ਬਹਿ ਗਏ। ਨਾਲੇ ਝੱਗਾ ਪਾਟ ਤਾ ਨਾਲੇ ਗਾਲ੍ਹਾਂ ਕੱਢੀਆਂ...ਬੰਸੋ ਨੂੰ ਵੀ ਠੀਕ ਨਹੀਂ ਬੋਲਦੇ...ਉਹਨਾਂ ਦੀ ਮਾਂ ਦੀ...।'

'ਤੂੰ ਕਿਹੜਾ ਟੁਟ ਪੈਣਿਆ ਮੰਨਦਾ ਕਿਸੇ ਦੀ...ਸੌ ਵਾਰੀ ਆਖਿਆ... ਸਰਦਾਰ ਦੇ ਤੁਰ ਜਾ...ਨਾਲੇ ਦੋ ਟਕੇ ਵਧ ਮਿਲਣ...ਆਕੜ ਦਾ ਫੂਕਿਆ ਪਿਐਂ...।'

'ਮੈਂ ਹੁਣ ਸਰਦਾਰਾਂ ਦੇ ਜਾਊ ਗਾ...ਕੱਲ ਨੂੰ ਗੱਲ ਕਰ ਲਈਂ...।'

ਜੈਲੇ ਦੇ ਇਹਨਾਂ ਸ਼ਬਦਾਂ ਨੇ ਉਹਦਾ ਮਨ ਹਲਕਾ ਫੁਲ ਕਰ ਦਿਤਾ।

ਬਹੁਤਾ ਉਸ ਤੋਂ ਉਡੀਕ ਨਾ ਹੋਇਆ। ਹਨੇਰੀ ਝੱਖੜ ਦੀ ਬਿਨਾ ਪ੍ਰਵਾਹ ਕਰੇ ਉਹ ਜੈਲੇ ਦੀ ਗੱਲ ਕਰਨ ਸਰਦਾਰ ਦੀ ਕੋਠੀ ਵਲ ਤੁਰ ਪਈ।

ਜਿਸ ਖੇਤ ਵਿਚ ਹੁਣ ਜੈਲਾ ਕੰਮ ਕਰਦਾ ਸੀ ਉਹ ਸ਼ਹਿਰ ਨੂੰ ਜਾਂਦੀ ਸੜਕ ਦੇ ਨਾਲ ਲਗਦਾ ਸੀ। ਸਵੇਰੇ ਸ਼ਹਿਰ ਨੂੰ ਪੜ੍ਹਨ ਜਾਂਦੇ ਮੁੰਡੇ ਕੁੜੀਆਂ ਦੀਆਂ ਰੰਗ-ਬਰੰਗੀਆਂ ਡਾਰਾਂ ਕੰਮ ਕਰਦੇ ਜੈਲੇ ਦਾ ਧਿਆਨ ਉਖੇੜ ਦਿੰਦੀਆਂ। ਸਾਈਕਲਾਂ ਦੀਆਂ ਟੱਲੀਆਂ ਦੀ ਟਣ ਟਣ ਉਹਦਾ ਸੀਨਾ ਵਿੰਨ੍ਹ ਦਿੰਦੀ ਤੇ ਉਹ ਆਪਣੇ ਸਾਰੇ ਕੰਮ ਛੱਡ ਕੇ ਵੱਟ ਤੇ ਆ ਬੈਠਦਾ। ਟੋਲੀਆਂ ਹੱਸਦੀਆਂ ਖੇਡਦੀਆਂ ਉਹਦੇ ਕੋਲ ਦੀ ਲੰਘਦੀਆਂ ਰਹਿੰਦੀਆਂ। ਉਹ ਟਿਕਟਿਕੀ ਪਾ ਕੇ ਉਹਨਾਂ ਨੂੰ ਵੇਖਦਾ ਤੇ ਝੁਰਦਾ ਰਹਿੰਦਾ।

ਉਸ ਦੀਆਂ ਅੱਖਾਂ ਸਾਈਕਲਾਂ ਤੇ ਟਿਕੀਆਂ ਰਹਿੰਦੀਆਂ, ਪਰ ਖਿਆਲੀ ਘੋੜੇ ਕਿਧਰੋਂ ਹੋਰ ਨਿਕਲ ਤੁਰਦੇ। ਉਹ ਸੋਚਦਾ ਜੇ ਕਿਧਰੇ ਉਹ ਵੀ ਸਕੂਲ ਪੜ੍ਹਨ ਜਾਂਦਾ, ਅੱਜ ਇਹ ਡਾਰਾਂ ਉਸ ਦੀ ਪਹੁੰਚ ਤੋਂ ਪਰੇ ਨਾ ਹੁੰਦੀਆਂ। ਕੋਲੋਂ ਲੰਘਦੇ ਮੁੰਡੇ ਕੁੜੀਆਂ ਦੇ ਬਚਪਨ ਉਹਨੂੰ ਯਾਦ ਆਉਂਦੇ। ਇਨ੍ਹਾਂ ਯਾਦਾਂ ਤੋਂ ਖਿਝਿਆ ਉਹ ਰੋਣ ਹਾਕਾ ਹੋ ਜਾਂਦਾ। ਸੀਤੂ—ਜਿਹਨੂੰ ਉਹਨੇ ਕਈ ਵਾਰ ਕੁਟਾਪਾ ਚਾੜ੍ਹਿਆ ਸੀ, ਸ਼ੀਸ਼ੇ ਵਾਂਗ ਲਿਸ਼ਕ ਕੇ ਰਹਿੰਦਾ ਸੀ। ਮਿੰਦੋ—ਜਿਸ ਤੋਂ ਆਪਣੀ ਨਲੀ ਵੀ ਨਹੀਂ ਸੀ ਸੰਭਦੀ ਤੰਗ ਮੂਰੀ ਦੀ ਸਲਵਾਰ ਪਾ ਕੇ ਨਿਰੀ ਮੇਮ ਲਗਦੀ ਸੀ।

'ਜੇ ਕਿਤੇ ਮੇਰਾ ਵੀ ਪਿਉ ਜਿਉਂਦਾ ਹੁੰਦਾ ?' ਕਦੇ ਆਪਣੀ ਅਨਪੜ੍ਹਤਾ ਦਾ ਕਾਰਨ ਲੱਭਦਾ ਉਹ ਆਪਣੇ ਪਿਉ ਦੀ ਅਣਹੋਂਦ ਮਹਿਸੂਸ ਕਰਦਾ।

'ਜੇ ਉਹ ਹੁੰਦਾ ਮੈਨੂੰ ਪੜ੍ਹਾਉਂਦਾ ਜ਼ਰੂਰ। ਫੇਰ ਮੈਨੂੰ ਕਾਹਦੀ ਲੋੜ ਸੀ, ਜੰਮਦੇ ਨੂੰ ਡੰਗਰਾਂ ਪਿਛੇ ਫਿਰਨ ਦੀ। ਉਹ ਇੰਦਰ ਦਾ ਵੀ ਤਾਂ ਅੱਠ ਪੜ੍ਹ ਈ ਗਿਆ। ਮੈਂ ਤਾਂ ਜੇ ਐਨਾ ਵੀ ਪੜ੍ਹ ਜਾਂਦਾ ਜਰੂਰ ਕੁਸ ਨਾ ਕੁਸ ਲਗ ਜਾਂਦਾ। ਜਦੋਂ ਪਿਉ ਈ ਨਾ ਰਿਹਾ ਕਿਸੇ ਦਾ ਕੀ ਦੋਸ਼।' ਸੋਚ ਕੇ ਉਹ ਠੰਢਾ ਹਉਕਾ ਭਰਦਾ।

ਪਿੰਡ ਦੇ ਪੰਜ ਚਾਰ ਮੁੰਡੇ ਜਿਹੜੇ ਥੋੜਾ ਮੋਟਾ ਪੜ੍ਹ ਪੜ੍ਹਾ ਗਏ ਸਨ, ਕਿਸੇ ਨਾ ਕਿਸੇ ਨੌਕਰੀ ਤੇ ਅਟਕ ਗਏ ਸਨ। ਪਿੰਡ ਵਿਚ ਉਨ੍ਹਾਂ ਦੇ ਚਲਦੇ ਚਰਚੇ ਸੁਣ ਕੇ ਜੈਲੇ ਨੂੰ ਚਿੜ ਚੜ੍ਹ ਜਾਂਦੀ। ਪਿੰਡ ਦਾ ਇਕ ਮੁੰਡਾ ਨੇਵੀ ਵਿਚ ਭਰਤੀ ਹੋ ਗਿਆ। ਸਾਲ ਬਾਅਦ ਜਦੋਂ ਉਹ ਪਿੰਡ ਆਉਂਦਾ ਲੋਕ ਟੋਲੇ ਬਣਾ ਬਣਾ ਉਹਦੇ ਦੁਆਲੇ ਆ ਬੈਠਦੇ। ਘਰ ਬੁਲਾ ਬੁਲਾ ਦੁੱਧ ਦੇ ਛੰਨੇ ਪਿਆਉਂਦੇ। ਮੱਖਣਾਂ ਦੇ ਪੇੜੇ ਘਲਦੇ। ਪਿੰਡ ਦਾ ਜੀਅ ਜੀਅ ਉਹਨੂੰ ਸਲਾਮਾਂ ਮਾਰਦਾ। ਸਰਦਾਰ ਨੂੰ ਜਦੋਂ ਵੀ ਮਿਲਦਾ ਸਰਦਾਰ ਆਪ ਹੱਥ ਮਿਲਾਉਂਦਾ। ਉਹਦੀਆਂ ਸਿਆਣਪ ਤੇ ਮਿੱਠੀਆਂ ਗੱਲਾਂ ਸੁਣ ਕੇ ਜੈਲਾ ਵੀ ਹੈਰਾਨ ਰਹਿ ਜਾਂਦਾ। ਇਕ ਵਾਰ ਉਹਨੇ ਜੈਲੇ ਨੂੰ ਇਹ ਆਖ ਕੇ ਬੈਟਰੀ ਦਿਤੀ ਸੀ, 'ਸਾਰੀ ਰਾਤ ਫਿਰਦਾ ਰਹਿਣੈ, ਲੈ ਫੜ ਰਾਤ ਬਰਾਤੇ ਕਦੇ ਕੰਮ ਦੇਊ।'

'ਤੇਰਾ ਸਰੀਰ ਬੜਾ ਵਧੀਐ। ਜੇ ਕਿਤੇ ਮਾੜਾ ਮੋਟਾ ਪੜ੍ਹਿਆ ਲਿਖਿਆ ਹੁੰਦਾ ਮੈਂ ਨਾਲੇ ਲੈ ਜਾਂਦਾ।'

ਫੌਜ ਵਿਚ ਜਾਣ ਦਾ ਉਹਦਾ ਆਪਣਾ ਵੀ ਦਿਲ ਕਰਦਾ ਸੀ, ਪਰ ਇਹ ਖ਼ਾਹਿਸ਼ ਹੋਠਾਂ ਤਕ ਨਹੀਂ ਸੀ ਅੱਪੜ ਸਕੀ। ਅਨਪੜ੍ਹਤਾ ਕਾਰਨ ਜਦੋਂ ਉਸ ਦੀ ਇਹ ਸਧਰ ਪੂਰੀ ਨਾ ਹੋਈ ਬੜਾ ਨਿਰਾਸ਼ ਹੋਇਆ ਸੀ। 'ਓ ਲੰਬਰਦਾਰਾਂ ਦਾ ਮੁੰਡਾ ਦਸ ਪੜ੍ਹ ਕੇ ਪੁਲਿਸ 'ਚ ਭਰਤੀ ਹੋ ਗਿਆ ਸੀ। ਹੁਣ ਉਹ ਥਾਨੇਦਾਰ ਐ। ਜਦੋਂ ਪਿੰਡ ਆਵੇ ਗੱਡਾ ਭਰ ਕੇ ਚੀਜ਼ਾਂ ਦਾ ਲਿਆਉਂਦੈ। ਸ਼ਾਹਾਂ ਦਾ ਤਿੰਨ ਪੀੜ੍ਹੀਆਂ ਦਾ ਕਰਜ਼ਾ ਉਹਨੇ ਪਹਿਲੇ ਵਰ੍ਹੇ ਲਾਹ ਤਾ। ਹੁਣ ਤਾਂ ਸੜਕ ਤੇ ਕੋਠੀ ਵੀ ਲਿਸ਼ਕਦੀ ਐ। ਲੋਕ ਡਰਦੇ ਲੰਬਰਦਾਰ ਦਾ ਪਾਣੀ ਭਰਦੇ ਨੇ। ਆਥਨ ਉਗਨ ਸਰਦਾਰ ਉਹਦੇ ਘਰੇ ਚੱਕਰ ਮਾਰਨ ਜਾਂਦੈ।'

'ਹੋਰ ਤਾਂ ਹੋਰ ਲੈ ਉਹ ਬਖਤੌਰ ਦਾ ਕਰਮਜੀਤ ਈ ਨੀ ਮਾਨ। ਜਦੋਂ ਦਾ ਮਾਸਟਰ ਲਗਿਐ ਘਰ 'ਚ ਰੌਣਕ ਆ ਗੀ। ਮਾਸਟਰਨੀ ਉਹਨੇ ਵਿਆਹ ਕੇ ਲਿਆਂਦੀ ਐ। ਅਗਲਿਆਂ ਘੂੰ ਘੂੰ ਕਰਦਾ ਸਕੂਟਰ ਦਿਤੈ।'

'ਚਲ ਉਹ ਤਾ ਭਲਾ ਜੱਟਾਂ ਦੇ ਮੁੰਡੇ ਹੋਏ। ਉਨ੍ਹਾਂ ਦੇ ਵੀ ਤਾਂ ਦੋ ਤਿੰਨ ਪੜ੍ਹ ਗਏ ਸੀ। ਇਕ ਅੱਠ ਪਾਸ ਕਰਕੇ ਸ਼ਹਿਰ ਜਾਣ ਲਗ ਪਿਆ ਸੀ ਤੇ ਦੂਜਾ ਅੱਠਵੀਂ ਵਿਚੋਂ ਪਹਿਲੇ ਨੰਬਰ ਤੇ ਆਇਆ ਸੀ। ਪੜ੍ਹਨ ਤਾਂ ਅੱਜ ਕੱਲ ਵੱਗਾਂ ਦੇ ਵੱਗ ਜਾਂਦੇ ਨੇ। ਸਰਕਾਰ ਵੀ ਤਾਂ ਅਕੇ ਸਾਡੀ ਜ਼ਾਤ ਨੂੰ ਪਹਿਲਾਂ ਰਖਦੀ ਐ...।'

'ਲੈ ਇਹਦੀ ਭੈਣ ਦੀ...ਸਰਕਾਰ ਦੀ...ਜੇ ਕੋਈ ਪੜ੍ਹੇ ਤਾਂ ਈ ਨੌਕਰੀ ਮਿਲੇ। ਪੜ੍ਹਾਊ ਸਾਨੂੰ ਇਹਦਾ ਬੂੜਾ!' ਸਰਕਾਰ ਨੂੰ ਕਈ ਗੰਦੀਆ ਗਾਹਲਾਂ ਕੱਢ ਕੇ ਉਹਨੇ ਮਨ ਦਾ ਬੋਝ ਲਾਹਿਆ।

ਹੌਲੀ ਹੌਲੀ ਉਹਦਾ ਗੁੱਸਾ ਸਰਦਾਰ ਤੇ ਆ ਟਿਕਦਾ।

'ਸਰਦਾਰ ਦੀ ਮਾਂ ਦੀ...ਨਹੀਂ ਕਾਹਨੂੰ ਮੇਰਾ ਬਾਪੂ ਮਰਦਾ। ਕਾਹਨੂੰ ਆ ਦਿਨ ਆਉਂਦੇ। ਉਹ ਮੈਨੂੰ ਪੜ੍ਹਾਉਂਦਾ...ਮੈਂ ਅਫਸਰ ਬਣ ਜਾਂਦਾ। ਮੇਰੇ ਵਿਚ ਕੀ ਘਾਟ ਐ। ਮੇਰੀ ਵੀ ਠਾਠ ਹੁੰਦੀ। ਮੈਨੂੰ ਵੀ ਸਲਾਮਾਂ ਹੁੰਦੀਆਂ। ਬੰਸੋ ਦੇ ਵਿਆਹ ਲਈ ਵੀ ਇੰਨੇ ਟੱਟੇ ਨਾ ਹੁੰਦੇ।'

ਵੱਟ ਤੇ ਬੈਠਾ ਜੈਲਾ ਕਈ ਕਈ ਘੰਟੇ ਸਮੇਂ ਨੂੰ ਨਥਨ ਦੇ ਯਤਨਾਂ ਵਿਚ ਖੋਇਆ ਸੋਚਦਾ ਰਹਿੰਦਾ। ਪਰ ਨਾ ਸਮੇਂ ਨੇ ਪਿਛੇ ਮੁੜਨਾ ਸੀ, ਨਾ ਉਹਦਾ ਪਿਓ ਜਿਉਂਦਾ ਹੋਣਾ ਸੀ ਤੇ ਨਾ ਅਫਸਰ ਬਣੇ ਜੈਲੇ ਦੀ ਠਾਠ।

ਹੋਰ ਤਾਂ ਕੀ ਉਹਦੀ ਇੰਨੀ ਵੀ ਸੱਧਰ ਪੂਰੀ ਨਹੀਂ ਸੀ ਹੁੰਦੀ, ਬਈ ਇਨ੍ਹਾਂ ਪਾੜ੍ਹਿਆਂ ਨਾਲ ਦੋ ਚਾਰ ਪਲ ਬੈਠ ਕੇ ਗੱਲਾਂ ਹੀ ਕਰ ਲਏ। ਪੁਛੇ ਉਹ ਸਾਰਾ ਦਿਨ ਕੀ ਕੀ ਪੜ੍ਹਦੇ ਰਹਿੰਦੇ ਹਨ। ਇਨ੍ਹਾਂ ਕਿਤਾਬਾਂ ਵਿਚ ਕੀ ਹੁੰਦੈ, ਜਿਹੜਾ ਇਨ੍ਹਾਂ ਨੂੰ ਸੋਹਣੇ ਸੋਹਣੇ ਤੇ ਮਿੱਠੇ ਮਿੱਠੇ ਬਣਾ ਦਿੰਦੈ।

ਪਰ ਕਦੇ ਵੀ ਉਹਦੀ ਖਾਹਿਸ਼ ਹੋਠਾਂ ਤਕ ਨਾ ਅਪੜੀ। ਉਨ੍ਹਾਂ ਨੂੰ ਖੜਾ ਕੇ ਗੱਲ ਕਰਨ ਦੀ ਹਿੰਮਤ ਉਹਦੇ ਵਿਚ ਕਦੇ ਵੀ ਨਾ ਆਈ। ਕਿਸ ਬਹਾਨੇ ਗੱਲ ਕਰੇ ਇਹ ਔਕੜ ਸੀ।

ਕਦੇ ਕਦੇ ਉਹ ਟਾਇਮ ਪੁੱਛਣ ਦੇ ਬਹਾਨੇ ਉਨ੍ਹਾਂ ਦੇ ਨਜ਼ਦੀਕ ਹੋ ਜਾਂਦਾ। ਉਨ੍ਹਾਂ ਦੇ ਹੋਠਾਂ ਤੋਂ ਉਚਰੇ ਸ਼ਬਦ ਉਹਨੂੰ ਬੜੇ ਪਿਆਰੇ ਲਗਦੇ। ਉਹਦਾ ਦਿਲ ਸਮੇਂ ਨੂੰ ਬੰਨ ਲੈਣ ਨੂੰ ਕਰਦਾ। ਅੱਧਾ ਅੱਧਾ ਘੰਟਾ ਉਹ ਇਵੇਂ ਖੜਾ ਵਖਤ ਪੁੱਛਦਾ ਰਹਿੰਦਾ।

'ਟਾਇਮ ਪੁੱਛਣ ਨੂੰ ਜੱਜ ਲਗਿਐਂ ਵੀ ਫਾਂਸੀ ਦਾ ਵਖ਼ਤ ਲੰਘ ਜੂ।' ਇਕ ਦਿਨ ਚੌਧਰੀ ਦੇ ਮੁੰਡੇ ਨੇ ਆਪਣਾ ਮੋਟਾ ਮੂੰਹ ਫੂਲਾ ਕੇ ਉਹਨੂੰ ਝਿੜਕਿਆ। ਮੁੜ ਕਈ ਦਿਨ ਉਹਦੀ ਟਾਇਮ ਪੁੱਛਣ ਦੀ ਹਿੰਮਤ ਨਾ ਪਈ।

ਉਸ ਦਿਨ ਉਹ ਬੜਾ ਖੁਸ਼ ਹੋਇਆ, ਜਦੋਂ ਕਾਲਜ ਪੜ੍ਹਦਾ ਜਸਬੀਰ

ਸਾਈਕਲ ਤੋਂ ਉਤਰ ਕੇ ਉਸ ਕੋਲ ਆਪਣਿਆਂ ਵਾਂਗ ਆ ਗਿਆ।

'ਜੈਲਿਆ ਹੁਣ ਤੂੰ ਟਾਈਮ ਕਿਉਂ ਨਹੀਂ ਪੁੱਛਦਾ ਬਈ ?'

'ਜੀ ਬਸ ..' ਜੈਲਾ ਡਰ ਨਾਲ ਕੰਬਣ ਲਗਿਆ। ਪਤਾ ਨਹੀਂ ਚੌਧਰੀ ਵਾਂਗ ਉਹ ਕੀ ਕੀ ਸੁਣਾਏਗਾ।

'ਡਰ ਗਿਆ ਤੂੰ ? ਅਸੀਂ ਸਾਰੇ ਤੇਰੇ ਯਾਰ ਆਂ ਯਾਰ। ਸਾਡਾ ਤੂੰ ਛੋਟਾ ਭਾਈ ਐ। ਜੀ ਜੂ ਨਾ ਆਖਿਆ ਕਰ। ਸਿੱਧਾ ਆਖਿਆ ਕਰ ਉਏ ਜਸਿਆ... ਉਰੇ ਆ। ਠੀਕ ਐ ਨਾ ?'

ਜੈਲੇ ਦੇ ਮੋਢਿਆਂ ਤੇ ਆਪਣੀ ਸੱਜੀ ਬਾਂਹ ਰੱਖ ਕੇ ਉਹ ਕਿੰਨਾ ਚਿਰ ਉਸ ਨਾਲ ਗੱਲਾਂ ਕਰਦਾ ਰਿਹਾ।

ਹੌਲੀ ਹੌਲੀ ਉਨ੍ਹਾਂ ਦੀ ਦੋਸਤੀ ਹੋ ਗਈ। ਉਹਦੇ ਨਾਲ ਆਉਂਦੇ ਜਾਂਦੇ ਮੁੰਡੇ ਵੀ ਉਹਨੂੰ ਮੋਹ ਕਰਨ ਲਗੇ। ਜੈਲੇ ਦਾ ਸਿਰ ਫਖਰ ਨਾਲ ਉੱਚਾ ਹੋ ਜਾਂਦਾ, ਜਦੋਂ ਵੀ ਉਹ ਪਾੜਿਆਂ ਵਿਚ ਬੈਠ ਕੇ ਗੱਲਾਂ ਸੁਣਦਾ। ਉਹ ਬੜਾ ਹੈਰਾਨ ਹੁੰਦਾ, ਜਦੋਂ ਦੇਖਦਾ ਪਾੜੇ ਮੁੰਡੇ ਵੀ ਉਨ੍ਹਾਂ ਵਾਂਗ ਹੀ ਗੱਲਾਂ ਕਰਦੇ, ਹੱਸਦੇ ਖੇਡਦੇ ਇਕ ਦੂਜੇ ਨੂੰ ਗਾਲ੍ਹਾਂ ਕਢਦੇ ਤੇ ਪਿਆਰਦੇ ਸਨ। ਉਨ੍ਹਾਂ ਵਿਚ ਕੁਝ ਵੀ ਤਾਂ ਵੱਖਰਾ ਨਹੀਂ ਸੀ। ਜਦੋਂ ਉਹ ਆਪਣੀਆਂ ਗੱਲਾਂ ਛੇੜ ਬਹਿੰਦੇ ਉਹ ਉਸ ਨੂੰ ਰੱਬ ਵਰਗੇ ਲਗਦੇ। ਅਮੀਰਾਂ, ਜਗੀਰਦਾਰਾਂ ਤੇ ਸਰਦਾਰਾਂ ਦੀਆਂ ਗੱਲਾਂ। ਉਨ੍ਹਾਂ ਦੀ ਇਕ ਇਕ ਗੱਲ ਤੇ ਉਹ ਸਾਰਾ ਦਿਨ ਸੋਚਦਾ। ਤੇ ਉਨ੍ਹਾਂ ਵਿਚੋਂ ਇਕ ਵੀ ਗੱਲ ਝੂਠੀ ਨਾ ਹੁੰਦੀ।

'ਤੁਸੀਂ ਇਹੋ ਜੀਆਂ ਗੱਲਾਂ ਸਿਖਦੇ ਕਿਥੋਂ ਓ।' ਇਕ ਦਿਨ ਉਹਨੇ ਹੌਸਲਾ ਕਰਕੇ ਪੁਛਿਆ।

'ਕਿਤਾਬਾਂ ਚੋਂ।'

ਕਿਤਾਬਾਂ ਦਾ ਨਾਂ ਸੁਣ ਕੇ ਉਹ ਉਦਾਸ ਹੋ ਗਿਆ। ਕਾਲਾ ਅੱਖਰ ਉਸ ਲਈ ਮੈਂਸ ਬਰਾਬਰ ਸੀ।

'ਉਦਾਸ ਹੋ ਗਿਆ ? ਬਈ ਤੈਨੂੰ ਪੜ੍ਹਨਾ ਨੀ ਆਉਂਦਾ ? ਤੂੰ ਪੜ੍ਹਨ ਵਾਲਾ ਬਣ ਤੈਨੂੰ ਦਸਾਂ ਦਿਨਾਂ ਵਿਚ ਪੜ੍ਹਨ ਜੋਗਾ ਬਣਾ ਦਿਆਂਗੇ।'

'ਚਹੇਡਾਂ ਨਾ ਕਰੋ। ਅਸੀਂ ਡੰਗਰਾਂ ਪਿਛੇ ਫਿਰਨ ਵਾਲੇ ਅੱਖਰਾਂ ਦੀ ਦੁਨੀਆਂ

ਨੀ ਸਮਝ ਸਕਦੇ।'

'ਤੂੰ ਗੱਲਾਂ ਤਾਂ ਬਹੁਤ ਪੜ੍ਹਿਆਂ ਲਿਖਿਆਂ ਵਰਗੀਆਂ ਕਰਦੈਂ। ਤੂੰ ਸਾਡੇ ਸਾਹਮਣੇ ਆਪਣੇ ਆਪ ਨੂੰ ਮਾੜਾ ਨਾ ਆਖਿਆ ਕਰ। ਤੇਰੇ 'ਚ ਕੋਈ ਘਾਟ ਸਾਨੂੰ ਤਾਂ ਨਜ਼ਰ ਨੀ ਆਉਂਦੀ। ਤੂੰ ਹਿੰਮਤ ਕਰੇਂ ਤਾਂ ਦੁਨੀਆ ਪਲਟ ਸਕਦੈਂ। ਅਸੀਂ ਕਾਲਜੋਂ ਪੜ੍ਹਦੇ ਤੇਰੇ ਕੋਲ ਅਟਕਿਆ ਕਰਾਂਗੇ। ਦੇਖਦੇ ਆਂ ਤੂੰ ਸਾਡੇ ਜਿੰਨੀਆਂ ਗੱਲਾਂ ਕਿਵੇਂ ਨਹੀਂ ਸਿੱਖ ਜਾਂਦਾ।'

ਇਹ ਕਿਸੇ ਬਾਹਰਲੇ ਪਿੰਡੋਂ ਆਉਂਦਾ ਗੁਲਜ਼ਾਰ ਸੀ। ਪਿਛਲੀਆਂ ਇਕ ਦੋ ਮਿਲਨੀਆਂ ਵਿਚ ਹੀ ਉਹ ਜੈਲੇ ਦਾ ਗੂੜ੍ਹਾ ਯਾਰ ਬਣ ਗਿਆ ਸੀ। ਹਰ ਵਾਰ ਗੁਲਜ਼ਾਰ ਆਪਣੇ ਦੋਸਤਾਂ ਨੂੰ ਬੜੇ ਫ਼ਖ਼ਰ ਨਾਲ ਆਖਦਾ :

'ਇਹ ਵਧੀਆ ਕਾਮਰੇਡ ਬਣੂ। ਸਾਨੂੰ ਇਸ ਨੇ ਇਸ ਪਿੰਡ 'ਚ ਬੜਾ ਕੰਮ ਦੇਣੈ।'

ਉਸੇ ਸ਼ਾਮ ਉਹ ਉਸ ਲਈ ਕੈਦਾ ਲੈ ਆਏ। ਜੈਲਾ ਸਾਰਾ ਦਿਨ ਟਾਹਲੀ ਹੇਠਾਂ ਬੈਠਾ ਪਾਠ ਯਾਦ ਕਰਦਾ ਰਿਹਾ। ਉਹ ਬੜਾ ਕਾਹਲਾ ਸੀ, ਕਦੋਂ ਅੱਖਰ ਸ਼ਬਦਾਂ ਵਿਚ ਵਟ ਜਾਣ ਤੇ ਉਹ ਵੀ ਨਵੀਆਂ ਸੋਚਾਂ ਸੋਚਣ ਲਗੇ।

ਪਰ ਅੱਖਰ ਸਨ ਕਿ ਉਸ ਨੂੰ ਯਾਦ ਹੀ ਨਹੀਂ ਸੀ ਹੋ ਰਹੇ।

## 26

ਕਾਲਜਾਂ ਸਕੂਲਾਂ ਵਿਚ ਜ਼ਿੰਦਗੀ ਦੇ ਯਥਾਰਥ ਸਮਝ ਰਹੇ ਨੌਜਵਾਨ ਮੁੰਡੇ ਕੁੜੀਆਂ ਦਾ ਅਸਰ ਉਨ੍ਹਾਂ ਤਕ ਹੀ ਸੀਮਤ ਨਹੀਂ ਸੀ ਰਿਹਾ, ਸਗੋਂ ਉਨ੍ਹਾਂ ਤੋਂ ਤਿਲਕ ਕੇ ਸਾਧਾਰਣ ਜਵਾਕ-ਜਲਿਆਂ, ਨੌਜਵਾਨਾਂ ਤੇ ਕਦੇ ਕਦੇ ਬੁਢਿਆਂ ਠੇਰਿਆਂ ਤੇ ਵੀ ਅਸਰ ਕਰਨ ਲਗਿਆ ਸੀ। ਸੱਥ ਵਿਚ ਜੰਮੀਆਂ ਮਹਿਫ਼ਲਾਂ ਹੋਣ, ਮਰਨ ਜੰਮਣ ਤੇ ਇਕੱਠੀਆਂ ਹੋਈਆਂ ਤੀਵੀਆਂ ਤੇ ਭਾਵੇਂ ਛੱਪੜ ਕਿਨਾਰੇ ਕੰਮੀ-ਮੁੰਡਿਆਂ ਦੀਆਂ ਟੋਲੀਆਂ ਸਭਨਾਂ ਉਪਰ ਉਨ੍ਹਾਂ ਦੀਆਂ ਗੱਲਾਂ ਦੀ ਮੋਹਰ ਸੁਭਾਵਕ ਹੀ ਤਕੀ ਜਾ ਸਕਦੀ ਸੀ।

ਸਾਰਾ ਦਿਨ ਡੰਗਰਾਂ ਪਿਛੇ ਫਿਰਦੇ ਪਾਲੀ ਜਦੋਂ ਡੰਗਰਾਂ ਨੂੰ ਛੱਪੜਾਂ ਵਿਚ ਵਾੜ ਕੇ ਭੋਰਾ ਦਮ ਮਾਰਨ ਨੂੰ ਬੈਠਦੇ। ਉਨ੍ਹਾਂ ਵਿਚ ਨਿੱਕੀਆਂ ਨਿੱਕੀਆਂ ਬਹਿਸਾਂ ਛਿੜਦੀਆਂ।

'ਪਿੰਡ ਦਾ ਸਰਪੰਚ ਅਖੇ ਬਲਾ ਹਰਾਮੀ ਐ। ਬਲਾ ਪੈਸੇ ਖਾਂਦਾ ਪਿੰਡ ਦੇ।'

'ਇਹ ਕਿਸ ਨੂੰ ਨੀ ਪਤਾ। ਹੁਣ ਤਾਂ ਕੁਸ ਘਟ ਗਿਆ। ਅਗੇ ਪੂਰਾ ਬੈਲੀ ਹੁੰਦਾ ਸੀ। ਉਦੋਂ ਜ਼ਮੀਨ ਵੀ ਬੜੀ ਹੁੰਦੀ ਸੀ, ਇਹਦੇ ਕੋਲੇ।'

'ਆ ਨੀ ਸਮਝ ਆਉਂਦੀ ਇਹਦੇ ਕੋਲੇ ਇੰਨੀ ਜ਼ਮੀਨ ਪਤਿਉਰੇ ਦੀ ਆਈ ਕਿਥੋਂ। ਆਪਣੇ ਬਾਪੂ ਤਾਂ ਪੀੜ੍ਹੀਆਂ ਤੋਂ ਨੰਗ ਨੇ।'

'ਕਦੇ ਆਪਣੇ ਕਾਲਜ ਆਲੇ ਮੁੰਡਿਆਂ ਦੀਆਂ ਗੱਲਾਂ ਸੁਣਿਆ ਕਰ। ਉਹ ਬਲਾ ਵਧੀਆਂ ਗੱਲਾਂ ਦਸਦੇ ਹੁੰਦੇ ਨੇ। ਆਖਦੇ ਸੀ ਇਹ ਸਭ ਸਾਨੂੰ ਲੁੱਟ ਲੁੱਟ ਬਣੀਆਂ ਨੇ।'

'ਐਵੇਂ ਗੱਲਾਂ ਬਣਾਉਂਦੇ ਨੇ। ਆਪਣੇ ਕੋਲੇ ਕੀ ਐ ਲੁੱਟਣ ਨੂੰ।'

'ਚਲੋ ਦੇਖੋ ਉਹ ਜਿਹੜੇ ਹੁਣ ਹਰਨਾਮੀ ਦੇ ਪੁੱਤ ਛੁਟ ਕੇ ਆਏ ਨੇ, ਭਲਾ ਇਹਦੇ 'ਚ ਹਰਨਾਮੀ ਦੇ ਪੁੱਤ ਦਾ ਕੀ ਦੋਸ਼ ਸੀ ?'

ਇਹ ਕੀ ਗੱਲ ਹੋਈ। ਜਿਹੜਾ ਪੰਗਾ ਲਵੇ ਸਿਰ ਤਾਂ ਭੰਨਣਾ ਹੋਇਆ। ਚਾਰ ਦਿਨ ਕਟ ਆਏ ਫੇਰ ਕੀ ਐ ?'

'ਆਹੀ ਗੱਲਾਂ ਤਾਂ ਸਾਨੂੰ ਸਮਝ ਨੀ ਪੈਂਦੀਆਂ। ਤਾਂ ਹੀ ਸਾਨੂੰ ਇਹ ਲੁੱਟੀ ਜਾਂਦੇ ਨੇ। ਇਹ ਸਾਰੇ ਕਾਰਨਾਮੇ ਸਰਦਾਰ ਜੀ ਮਹਾਰਾਜ ਦੇ ਸੀ। ਉਨ੍ਹਾਂ ਦੀ ਤਾਂ ਯਾਰੀ ਸੀ ਆਪਸ 'ਚ। ਇਹ ਦੇਖੋ ਇਹਦਾ ਫਾਇਦਾ ਕੀਹਨੂੰ ਹੋਇਆ। ਤੇ ਨੁਕਸਾਨ ਕੀਹਨੂੰ...।'

'ਗੱਲ ਠੀਕ ਐ। ਕੈਦਾਂ ਵਿਚਾਰੇ ਉਹ ਕਟਦੇ ਫਿਰਦੇ ਰਹੇ ਫਸਲਾਂ ਹੁਣ ਤਾਈਂ ਸਰਦਾਰ ਖਾਈ ਜਾਂਦੈ। ਨਾਲੇ ਹੁਣ ਤਾਂ ਉਨ੍ਹਾਂ ਦੀ ਜ਼ਮੀਨ ਵੀ ਬੈਅ ਕਰਾ ਲੀ। ਪੱਟੇ ਗਏ ਦੋਨੋਂ ਘਰ ਵਿਚਾਰੇ।'

'ਨਾਲੇ ਸਰਦਾਰ ਦਾ ਡਕਾ ਨੀ ਲਗਿਆ।'

'ਸਚੀਂ ਉਏ ਇਹ ਤਾਂ ਸਾਨੂੰ ਐਵੇਂ ਲੜਾਉਂਦਾ ਰਹਿੰਦੈ।'

'ਲੈ ਇਕ ਗੱਲ ਹੋਰ ਦਸਦੈਂ। ਅਖੇ ਇਹਨੇ ਫੌਜੀ ਛੜੇ ਦੀ ਜ਼ਮੀਨ ਤੇ ਵੀ

ਗੁਠਾ ਲੁਆ ਲਿਆ।'

'ਫੇਰ ਕੀ ਹੋ ਗਿਆ ? ਤੀਵੀਂ ਨੀ ਲਿਆ ਕੇ ਦਿਤੀ ਫੁਟ ਵਰਗੀ। ਉਹ ਐਵੀਂ ਨੀ ਆਈ। ਤੂੰ ਦੇਖ ਤਾਂ ਕਿਸੇ ਵਨੀ ਝਾਕ ਕੇ।'

'ਤੂੰ ਤਾਂ ਨਿਰਾ ਝੁੱਡੂ ਐਂ। ਤੂੰ ਸਾਡੇ 'ਚ ਨਾ ਬੈਠਿਆ ਕਰ। ਉਹ ਪਤੈ ਸਾਰੀ ਬਾਰ੍ਹਾਂ ਸੌ ਦੀ ਆਈ ਐ। ਉਹ ਵੀ ਦੋ ਸਾਲਾਂ ਨੂੰ ਮੁੜ ਆਊ। ਜ਼ਮੀਨ ਪਤੈ ਕਿੰਨੇ ਦੀ ਐ ?'

'ਦਸ ਤੇ ਤਿੰਨ ਬਿਘੇ ਦਸੀ ਦੀ ਐ।'

'ਕਈ ਹਜ਼ਾਰਾਂ ਦੀ ਬਣਦੀ ਐ।

'ਲੋਕ ਤਾਂ ਉਦੋਂ ਵੀ ਸਰਦਾਰ ਨੂੰ ਅਸੀਸਾਂ ਦਿੰਦੇ ਸੀ, ਜਦੋਂ ਸਰਦਾਰ ਨੇ ਛਾਂਗੇ ਦੀ ਕੁੜੀ ਦਾ ਵਿਆਹ ਕੀਤਾ ਸੀ। ਪਰ ਪਤਾ ਉਦੋਂ ਈ ਲਗਿਆ ਜਦੋਂ ਕੁਰਕੀ ਹੋ ਗੀ।'

'ਮੈਂ ਵੀ ਉਸ ਦਿਨ ਉਥੇ ਈ ਸੀ। ਛਾਂਗੇ ਦੀ ਮਾਂ ਨੇ ਕੋਈ ਸੌ ਵਾਰੀ ਪੈਰੀਂ ਚੁਨੀ ਧਰੀ ਹੋਣੀ ਐ। ਪਰ ਇਸ ਕਮੂਤ ਨੂੰ ਭੋਰਾ ਰਹਿਮ ਨੀ ਆਇਆ।'

'ਪਰ ਬਈ ਪੁਲਿਸ ਵਾਲੇ ਵੀ ਕਿਉਂ ਇਨ੍ਹਾਂ ਦੇ ਯਾਰ ਬਣੇ ਰਹਿੰਦੇ ਨੇ। ਉਸ ਦਿਨ ਕਿਵੇਂ ਭਜੇ ਫਿਰਦੇ ਸੀ ਅਗੇ ਪਿਛੇ।'

'ਇਹੋ ਗੱਲ ਇਕ ਦਿਨ ਮੈਂ ਪਾੜੇ ਤੋਂ ਪੁੱਛੀ, ਉਹ ਬੜੀਆਂ ਗਾਲ੍ਹਾਂ ਕੱਢਦਾ ਸੀ। ਅਖੇ ਪੁਲਿਸੀਏ ਇਨ੍ਹਾਂ ਦੇ ਸਿਰਾਂ ਤੇ ਈ ਪਲਦੇ ਨੇ। ਜਦੋਂ ਆਉਣ ਇਨ੍ਹਾਂ ਦੇ ਸ਼ਰਾਬਾਂ ਉਡਦੀਆਂ ਨੇ। ਗੱਡਿਆਂ ਦੇ ਗੱਡੇ ਇਹ ਨਿਤ ਅੱਡ ਭੇਜਦੇ।'

'ਤਾਹੀਂ ਜਦੋਂ ਗੇਂਦੇ ਕੇ ਲੜ ਪਏ ਸੀ ਇੰਨੇ ਝਟ ਫੈਸਲਾ ਕਰਾ ਤਾ।'

'ਫੈਸਲਾ ਕੀ ਮੁਫਤ ਹੋ ਗਿਆ ਸੀ ? ਪੰਦਰਾਂ ਸੌ ਦੁਆਇਆ ਸੀ ਪੁਲਿਸ ਨੂੰ।'

'ਸੋਨੂੰ ਇਕ ਗੱਲ ਦਾ ਹੋਰ ਪਤੈ ? ਅਖੇ ਸਰਦਾਰ ਅਫ਼ੀਮ ਵੇਚਦੇ। ਇਕ ਦਿਨ ਮੇਰਾ ਬਾਪੂ ਫਸ ਗਿਆ। ਉਹਨੇ ਬਥੇਰਾ ਸਰਦਾਰ ਤੋਂ ਪੁਛਿਆ। ਸਰਦਾਰ ਨੇ ਕੋਈ ਉਘ ਸੁਗ ਨਾ ਦਿਤੀ। ਉਦੋਂ ਈ ਪਤਾ ਲਗਿਆ ਜਦੋਂ ਛਾਪਾ ਪੈ ਗਿਆ। ਜਿਹੜੀ ਜੀਪ 'ਚ ਮੇਰਾ ਬਾਪੂ ਬੈਠਾ ਸੀ ਉਹ ਅਫੀਮ ਦੀ ਭਰੀ ਹੋਈ। ਕਿਸੇ ਨੇ ਸਰਦਾਰ ਨੂੰ ਤਾਂ ਕੁਸ ਨੀ ਆਖਿਆ, ਮੇਰੇ ਬਾਪੂ ਦੀ ਛਿਲ ਲਾਹ ਤੀ। ਆ ਕਰਤੂਤਾਂ ਨੇ ਸਾਡੇ ਸਰਪੰਚ ਦੀਆਂ।'

'ਹੋਰ ਕੋਠੀਆਂ ਕੋਈ ਐਵੇਂ ਪੈਂਦੀਆਂ ਨੇ।'

'ਬਲਾ ਮੌਜ ਐ ਇਨ੍ਹਾਂ ਦੀ। ਨਾ ਕੋਈ ਕੰਮ ਨਾ ਕਾਰ। ਸਾਰਾ ਦਿਨ ਕਬੂਤਰੀ ਵਾਂਗੂ ਨਿਖਰੇ ਰਹਿਣਾ। ਮੁੰਡੇ ਅੱਡ ਅੰਗਰੇਜ ਬਣੇ ਫਿਰਦੇ ਨੇ।'

'ਬਾਪੂ ਆਪਣੇ ਮਰਦੇ ਨੇ। ਐਸ਼ਾਂ ਇਹ ਕਰਦੇ ਨੇ। ਜੇ ਆਪਣੀ ਜ਼ਮੀਨ ਹੋਵੇ ਅੱਧੇ ਦਾਣੇ ਜਿਹੜੇ ਇਹਨੂੰ ਜਾਂਦੇ ਨੇ ਉਹ ਤਾਂ ਬਚ ਰਿਹਾ ਕਰਨ।'

'ਫੇਰ ਤਾਂ ਆਪਾਂ ਵੀ ਠਾਠ ਬਾਠ ਨਾਲ ਰਿਹਾ ਕਰੀਏ। ਕੀ ਲੋੜ ਐ ਡੰਗਰਾਂ ਪਿਛੇ ਫਿਰਨ ਦੀ।'

'ਚੁੱਪ ਕਰਕੇ ਡੰਗਰ ਚਾਰਦੇ ਰਿਹਾ ਕਰੋ। ਸੁਣ ਕੇ ਪਾੜ੍ਹਿਆਂ ਦੀਆਂ ਗੱਲਾਂ...।'

'ਤੂੰ ਐਵੇਂ ਨਾ ਡਰਿਆ ਕਰ। ਉਹ ਜਿਹੜਾ ਜਸਬੀਰ ਐ ਨਾ ਆਖਦਾ ਸੀ, ਬਾਹਰਲੇ ਕਈ ਮੁਲਕਾਂ 'ਚ ਇਵੇਂ ਹੋਇਐ। ਹੁਣ ਉਥੇ ਸਭ ਨੂੰ ਬਰਾਬਰ ਦੀ ਜ਼ਮੀਨ ਮਿਲੀ ਹੋਈ ਐ। ਫੇਰ ਆਪਣੇ ਕਿਉਂ ਨੀ ਕੁਸ ਹੋ ਸਕਦਾ।'

'ਛੱਡ ਯਾਰ ਦੇਖੀ ਜਊ ਜਦੋਂ ਉਹ ਦਿਨ ਆਉਣਗੇ। ਲੈ ਇਕ ਨਵੀਂ ਗੱਲ ਸੁਣਾਵਾਂ। ਅਖੇ ਕਰਤਾਰੋ ਹੁਣ ਸਰਦਾਰ ਨਾਲ ਰਹਿੰਦੀ ਸੀ।'

'ਰਹਿਣ ਦੇ ਓਏ ਕੰਜਰ ਦਿਆ ਪੁੱਤਾ। ਉਨ੍ਹਾਂ ਦੀ ਤਾਂ ਕਦੋਂ ਦੀ ਲਗਦੀ ਐ। ਕਿਹਨੂੰ ਨੀ ਪਤਾ ਉਹਦੇ ਘਰ ਵਾਲੇ ਨੂੰ ਸਰਦਾਰ ਨੇ ਮਰਵਾਇਆ ਸੀ। ਬਣਿਆ ਫਿਰਦਾ ਸਰਪੰਚ ਵੱਡਾ।'

'ਇਹ ਗੱਲ ਇਕ ਦਿਨ ਚੌਧਰੀ ਆਖਦਾ ਸੀ। ਉਹ ਵੱਡਾ ਬੰਦਾ ਤਾਂ ਨੀ ਝੂਠ ਬੋਲਦਾ।'

'ਚੌਧਰੀ ਕਿਧਰਲਾ ਭਲਾਮਾਣਸ ਆ ਗਿਆ। ਸਾਰੇ ਇਕੋ ਥੈਲੋਂ ਟੁਟੇ ਨੇ। ਉਹ ਬੋਲ ਕਿਹੜੇ ਪਾਸਿਉਂ ਘਟ ਐ। ਸਾਰਾ ਪਿੰਡ ਲੁਟ ਕੇ ਖਾ ਗਿਆ।'

'ਮੇਰੇ ਗਲ ਪਿਉਂ ਪੈਨੇ। ਖਾ ਲਿਆ ਹੋਊ। ਆਪਣੀ ਭੈਣ...।'

'ਮੈਂ ਕਿਥੇ ਲੜਦਾਂ ? ਆਪਾਂ ਬਥੇਰਾ ਚਿਰ ਲੜ ਲੇ। ਹੁਣ ਨੀ ਲੜਦੇ। ਹਾਂ ਮੈਂ ਆਖ ਰਿਹਾ ਸੀ ਸੋਨੂੰ ਪਤੈ ਸਾਡੇ ਪਿੰਡ ਤਿੰਨ ਅਮਲੀ ਹੁੰਦੇ ਸੀ, ਜਿਨ੍ਹਾਂ ਕਰਕੇ ਅਮਲੀਆਂ ਵਾਲਾ ਛੱਪੜ ਵਜਦੈ। ਕਰਤਾਰੋ ਬਲਾ ਨਖਰੇ ਆਲੀ ਤੀਵੀਂ ਐ। ਉਹਨੇ ਤਾਂ ਸਰਦਾਰ ਨੂੰ ਉਦੋਂ ਗਾਲ੍ਹਾਂ ਕੱਢੀਆਂ ਸੀ ਜਦੋਂ ਉਹਦੀ ਰਾਜਿਆਂ

ਵਾਂਗੂ ਚਲਦੀ ਸੀ ਪਿੰਡ 'ਚ। ਉਸੇ ਦਾ ਬਦਲਾ ਲੈਣ ਨੂੰ ਤਾਂ ਉਹਨੇ ਬਲਦੇਵ ਨੂੰ ਅਫੀਮ ਤੇ ਲਾਇਆ। ਨਸ਼ਿਆਂ 'ਚ ਘੋਰ ਕੇ ਮੌਤ ਦੇ ਮੂੰਹ 'ਚ ਸੁੱਟ ਤਾ। ਐਵੇਂ ਚੌਧਰੀ ਪਿਛੇ ਲਗ ਕੇ ਗੱਲ ਨਾ ਉਡਾਇਆ ਕਰੋ। ਉਹ ਐਵੇਂ ਪੁੱਠੀਆਂ ਸਿੱਧੀਆਂ ਪੜ੍ਹਾਉਂਦਾ ਰਹਿੰਦੈ।'

'ਆਪਣੇ ਬੁੜੇ ਵੀ ਕਿੰਨੇ ਸਿਧਰੇ ਨੇ। ਸਰਪੰਚ ਦੇਖ ਸਾਰੀ ਦੁਨੀਆਂ ਦੇ ਠੱਗ ਨੂੰ ਚੁਣਿਐ। ਬਾਕੀ ਜਿਵੇਂ ਸਾਰਾ ਪਿੰਡ ਮਰ ਗਿਆ ਸੀ।'

'ਜਦੋਂ ਸਾਡੀ ਵਾਰੀ ਆਈ ਅਸੀਂ ਤਾਂ ਇਨ੍ਹਾਂ ਪਾੜ੍ਹਿਆਂ ਚੋਂ ਬਣਾਵਾਂਗੇ ਕਿਸੇ ਨੂੰ। ਸਾਡੇ ਨਾਲ ਕਿੰਨਾ ਮੋਹ ਕਰਦੇ ਨੇ ਵਿਚਾਰੇ! ਵੱਡਿਆਂ ਆਲੀ ਕੋਈ ਗੱਲ ਏ ਨੀ।'

'ਤੂੰ ਆਖਦੈਂ ਉਨ੍ਹਾਂ ਦਾ ਸਿਰ-ਵੱਢ ਵੈਰ ਐ, ਮਹੀਨਾ ਹੋ ਗਿਆ ਜੈਲਾ ਉਨ੍ਹਾਂ ਦੇ ਖੇਤ ਜਾਂਦੈ। ਮੈਨੂੰ ਆਪ ਮਿਲਿਐ ਕਿੰਨੇ ਵਾਰੀ।'

'ਫੇਰ ਕੀ ਹੋ ਗਿਆ। ਢਿੱਡਾਂ ਖਾਤਰ ਸਭ ਕੁਝ ਕਰਨਾ ਪੈਂਦੇ। ਕਈ ਵਾਰੀ ਮਰਜ਼ੀ ਤੋਂ ਉਲਟ ਵੀ। ਹੋਰ ਕੋਈ ਰਖਦਾ ਵੀ ਨਹੀਂ ਸੀ। ਘਰੇ ਕਿਵੇਂ ਬੈਠ ਜਾਂਦਾ।'

'ਚਲੋ ਛਡੋ ਯਾਰ। ਕੋਈ ਜਿਵੇਂ ਮਰਜ਼ੀ ਕਰੇ। ਕੋਈ ਹੋਰ ਗੱਲ ਕਰੋ।'

ਤੇ ਫੇਰ ਉਹ ਕੋਈ ਹੋਰ ਗੱਲ ਅਰੰਭ ਦਿੰਦੇ।

## 27

ਕਈ ਵਾਰ ਮੁੰਡੇ ਕਈ ਕਈ ਦਿਨ ਵਾਪਸ ਨਾ ਪਰਤਦੇ। ਜੈਲੇ ਨੂੰ ਅਚਵੀ ਜਿਹੀ ਲਗੀ ਰਹਿੰਦੀ। ਦੂਸਰੇ ਵੀ ਉਸ ਨੂੰ ਚੈਨ ਨਾ ਲੈਣ ਦਿੰਦੇ। ਦਿਨ ਵਿਚ ਕਈ ਕਈ ਵਾਰ ਉਹਦਾ ਬੂਹਾ ਖਟਕਦਾ। ਕਈ ਵਾਰ ਉਹ ਪਿੰਡ ਜਸਬੀਰ ਨੂੰ ਮਿਲਣ ਜਾਂਦਾ। ਪ੍ਰੰਤੂ ਹਰੇਕ ਵਾਰੀ ਉਹ ਘਰੋਂ ਬੇ-ਘਰ ਹੁੰਦਾ। ਜੇ ਕਦੇ ਮਿਲ ਵੀ ਜਾਂਦਾ ਤਾਂ ਨਾ ਮਿਲਿਆਂ ਵਰਗਾ। ਕਈ ਵਾਰ ਉਹ ਉਦਾਸ ਹੋ ਜਾਂਦਾ ਤੇ ਖਿਝ ਕੇ ਬੋਲਦਾ :



Scanned by CamScanner

'ਕੀ ਪਤੈ ਕਦੋਂ ਆਉਣਗੇ। ਕਿਹੜਾ ਦੱਸ ਕੇ ਜਾਂਦੇ ਨੇ। ਸੌ ਵਾਰੀ ਆਖਿਐ ਬਈ ਥਹੁ ਪਤਾ ਦਸ ਜਾਇਆ ਕਰੋ। ਹੋਰਾਂ ਨੂੰ ਦੱਸਣ ਦਸਾਣ 'ਚ ਸੌਖ ਹੋ ਜਾਂਦੀ ਐ। ਜਦੋਂ ਹੁਣ ਆਏ ਮੈਂ ਆਖੂੰ ਬਈ ਨਾਲੇ ਤਾਂ ਬਿੰਦ ਠਹਿਰਿਆ ਕਰੋ, ਨਾਲੇ ਆਉਣ ਬਾਰੇ ਕੋਈ ਸੁਨੇਹਾ ਜਾਂ ਰੁੱਕਾ ਜ਼ਰੂਰ ਭੇਜਿਆ ਕਰੋ।'

ਪਰ ਜਦੋਂ ਕਦੀ ਉਹ ਪਿੰਡ ਪਹੁੰਚਦੇ ਜੈਲੇ ਦੇ ਖੰਭ ਉੱਗ ਆਉਂਦੇ। ਉਹਦੇ ਸਭ ਗਿਲੇ ਖਤਮ ਹੋ ਜਾਂਦੇ। ਧਰਤੀ ਤੇ ਪੱਬ ਰਖਣਾ ਉਸ ਦੇ ਵੱਸ ਨਾ ਰਹਿੰਦਾ। ਫੌਜੀ ਬੈਟਰੀ ਫੜੀ ਉਹ ਕੋਠੇ ਕੋਠੇ ਗੇੜਾ ਮਾਰਦਾ।

'ਖੜਾ ਹੋ ਬਈ। ਮਸਾਂ ਆਏ ਨੇ। ਆ ਜਾ ਦਬਾ ਦਬ ਜੇ ਮਿਲਣਾ ਕਾਮਰੇਡਾਂ ਨੂੰ।'

ਜੇ ਕਿਧਰੇ ਉਨ੍ਹਾਂ ਕੋਲੇ ਕੋਈ ਖੜਾ ਬੈਠਾ ਹੁੰਦਾ ਉਹ ਬਹਾਨੇ ਘੜਦਾ।

'ਖੜਾ ਹੋਈਂ ਓ ਮਿੰਦਰਾਂ। ਆ ਅੱਜ ਮੇਰੇ ਕੋਲ ਪਈਂ। ਮੈਂ ਇਕੱਲਾਂ।'

'ਆਈਂ ਓ ਜੀਤਿਆ। ਬੋੜਾ ਜਾ ਟੋਕਾ ਰਹਿੰਦੈ। ਨਾਲੇ ਆਪਣਾ ਕੈਦਾ ਚੱਕ ਲਿਆਈਂ। ਠੀਕ ਲਗਿਆ ਦੋ ਅੱਖਰ ਪੜ੍ਹ ਲਾਂ ਗੇ।'

ਇਕ ਨਸ਼ੇ ਜਿਹੇ ਵਿਚ ਗੜੂੰਦ ਉਹ ਟਟੀਰੀ ਵਾਂਗ ਭਜਿਆ ਫਿਰਦਾ। ਜਦੋਂ ਉਹ ਵਾਪਸ ਮੁੜਦਾ ਕਾਫੀ ਵੱਡੀ ਮਹਿਫਲ ਜੰਮ ਚੁਕੀ ਹੁੰਦੀ।

ਗੂਹੜੇ ਹਨੇਰੇ ਜਦੋਂ ਪਸਰ ਜਾਂਦੇ, ਚਾਰੋਂ ਪਾਸੇ ਖਾਮੋਸ਼ੀ ਛਾ ਜਾਂਦੀ, ਅਸਮਾਨ ਹੇਠਾਂ ਉਨ੍ਹਾਂ ਦੀਆਂ ਮੀਟਿੰਗਾਂ ਹੁੰਦੀਆਂ। ਨੌਜਵਾਨ ਕੰਮੀ ਅੱਖਾਂ ਵਿਚ ਕਿਸੇ ਨਵੇਂ ਭਵਿੱਖ ਦੇ ਸੁਪਨੇ ਲਈ, ਸਹਿਮ ਤੇ ਸ਼ਰਧਾ ਨਾਲ ਭਰੇ ਇਨ੍ਹਾਂ ਨੌਜਵਾਨਾਂ ਵਲ ਟਿਕਟਿਕੀ ਲਾ ਕੇ ਦੇਖਦੇ ਤੇ ਉਨ੍ਹਾਂ ਨੂੰ ਧਿਆਨ ਨਾਲ ਸੁਣਦੇ।

ਗੰਭੀਰ ਚਿਹਰਿਆਂ ਵਾਲੇ ਬਾਹਰੋਂ ਆਏ ਨੌਜਵਾਨ ਅੱਧੀ ਅੱਧੀ ਰਾਤ ਤਕ ਉਨ੍ਹਾਂ ਨਾਲ ਗੱਲਾਂ ਕਰਦੇ।

'ਦੋਸਤੋ ਅਸੀਂ ਬੜੇ ਖੁਸ਼ਨਸੀਬ ਹਾਂ ਕਿ ਕਿਸੇ ਟੀਚੇ ਨੂੰ ਲੈ ਕੇ ਅੱਗੇ ਵਧੇ ਹਾਂ। ਸਾਡਾ ਉਸ ਸਮੇਂ ਹੀ ਸੇਰ ਖੂਨ ਵਧ ਜਾਂਦੈ ਜਦੋਂ ਤੁਹਾਡੇ ਵਰਗੇ ਸ਼ੇਰਦਿਲ ਨੌਜਵਾਨਾਂ ਦੀਆਂ ਟੋਲੀਆਂ ਇਉਂ ਉਤਸ਼ਾਹ ਨਾਲ ਭਰੀਆਂ ਆ ਬੈਠਦੀਆਂ ਹਨ। ਜੇ ਤੁਸੀਂ ਇਸੇ ਤਰ੍ਹਾਂ ਹੰਭਲੇ ਮਾਰਦੇ ਰਹੇ ਫੇਰ ਕਾਹਦੀ ਦੇਰ ਐ ਸਾਨੂੰ। ਬਥੇਰਾ ਚਿਰ ਅਸੀਂ ਸਰਮਾਏਦਾਰਾਂ ਤੇ ਜਗੀਰਦਾਰਾਂ ਦੀਆਂ ਜੁੱਤੀਆਂ ਖਾਧੀਆਂ ਤੇ ਧੀਆਂ

ਭੈਣਾਂ ਦੀਆਂ ਇਜ਼ਤਾਂ ਲੁਟਾ ਬੈਠੇ ਹਾਂ। ਸਾਡੀਆਂ ਸੈਂਕੜੇ ਪੀੜ੍ਹੀਆਂ ਨੇ ਹੁਣ ਤਕ ਇਨ੍ਹਾਂ ਦੀਆਂ ਗੋਗੜਾਂ ਪਾਲੀਆਂ। ਹੁਣ ਇਨ੍ਹਾਂ ਨੂੰ ਫੇਹਣ ਦਾ ਕੰਮ ਵੀ ਅਸੀਂ ਹੀ ਕਰਨਾ ਹੈ। ਸਾਨੂੰ ਦੂਜੇ ਦੇਸ਼ਾਂ ਦੇ ਮਜ਼ਦੂਰਾਂ ਕਿਸਾਨਾਂ ਦੀਆਂ ਪ੍ਰਾਪਤੀਆਂ ਤੋਂ ਸਿੱਖਣਾ ਚਾਹੀਦੈ।

ਅਸੀਂ ਵੀ ਦਿਲ ਦਿਮਾਗ ਰਖਦੇ ਹਾਂ। ਹੁਣ ਆਪਣੇ ਹਥਿਆਰ ਸਾਂਭ ਕੇ ਪੂਰਾ ਪਟਨੈ। ਇਨ੍ਹਾਂ ਜਾਲਮਾਂ ਦੇ ਸਿਰ ਵੱਢ ਕੇ ਹੀ ਅਸੀਂ ਹੁਣ ਦਮ ਲੈਣੈ। ਕਿਹੜੀਆਂ ਕਿਹੜੀਆਂ ਧਕੇਸ਼ਾਹੀਆਂ ਨੇ ਜਿਹੜੀਆਂ ਅਸੀਂ ਝੱਲ ਨਹੀਂ ਲਈਆਂ। ਅਜ਼ਾਦੀ ਤੋਂ ਪਹਿਲਾਂ ਸਾਨੂੰ ਸਿੱਧੀ ਤਰ੍ਹਾਂ ਲੁਟਿਆ ਗਿਆ। ਹੁਣ ਇਹ ਕਾਲੇ ਅੰਗਰੇਜ ਸਾਨੂੰ ਲੁਟਣ ਲਗੇ ਨੇ। ਇਸ ਸਰਮਾਏਦਾਰੀ ਢਾਂਚੇ ਤੋਂ ਸਾਨੂੰ ਕੀ ਮਿਲਣੈ ? ਸਿਰਫ ਗੋਲੀਆਂ, ਬਾਰੂਦ ਤੇ ਭੁੱਖ-ਨੰਗ। ਰੁਪਈਏ ਤੋਂ ਬਿਨਾਂ ਕੋਈ ਚੀਜ਼ ਸਸਤੀ ਨਹੀਂ। ਤੇ ਜਾਂ ਸਾਡੀਆਂ ਜਾਨਾਂ। ਸਾਨੂੰ ਆਪਣੇ ਹੱਥਾਂ ਨਾਲ ਈ ਆਪਣੀ ਕਿਸਮਤ ਸੰਵਾਰਨੀ ਪਏਗੀ। ਅਸੀਂ ਸੋਡੇ ਅੱਗੇ ਲਗੇ ਆਂ। ਅਸੀਂ ਸੋਨੂੰ ਸਭ ਕੁਝ ਦਿਆਂਗੇ, ਬੰਬ, ਪਸਤੌਲ ਤੇ ਤਲਵਾਰਾਂ। ਤੁਸੀਂ ਸਾਨੂੰ ਬਸ ਸਾਥ ਦਿਉ। ਜਦੋਂ ਕੋਈ ਸੁਨੇਹਾ ਆਵੇ ਬਸ ਡਟ ਜਾਉ। ਬੇ-ਝਿਜਕ ਹੋ ਕੇ ਚੌਧਰੀਆਂ ਸਰਦਾਰਾ ਅਗੇ ਅੜਿਆ ਕਰੋ।'

ਇਕ ਹਟਦਾ ਤਾਂ ਦੂਜਾ ਗੱਲ ਅਗੇ ਤੋਰਦਾ।

'ਪਰ ਏਕਾ ਸਭ ਤੋਂ ਜ਼ਰੂਰੀ ਐ ਦੋਸਤੋ। ਹੁਣ ਆਪਸ ਵਿਚ ਕਦੇ ਨਾ ਲੜੋ। ਲੜਨ ਤੋਂ ਪਹਿਲਾਂ ਥੋੜਾ ਜਾ ਸੋਚ ਲਿਆ ਕਰੋ, ਇਸ ਵਿਚ ਕਿਸ ਨੂੰ ਜ਼ਿਆਦਾ ਫਾਇਦਾ ਹੁੰਦੈ। ਲੜਾਈਆਂ ਸੋਡੀਆਂ ਹੁੰਦੀਆਂ ਨੇ, ਸਿਰ ਸੋਡੇ ਟੁਟਦੇ ਨੇ, ਖੂਨ ਸੋਡੇ ਹੁੰਦੇ ਨੇ, ਕੈਦਾਂ ਤੁਹਾਨੂੰ ਹੁੰਦੀਆਂ ਨੇ, ਪਰ ਇਹਦਾ ਫਾਇਦਾ ਉਠਾਂਦੇ ਨੇ ਇਹ ਸਰਮਾਏਦਾਰ ਲੋਕ। ਸਿਰ ਸਾਡੇ ਟੁਟ ਰਹੇ ਹੁੰਦੇ ਨੇ, ਇਹ ਆਪਣੀਆਂ ਹਵੇਲੀਆਂ ਤੇ ਕੋਠੀਆਂ ਵਿਚ ਇਕੱਠੇ ਸ਼ਰਾਬਾਂ ਪੀਂਦੇ ਤੇ ਸਾਡੀਆਂ ਹੀ ਧੀਆਂ ਭੈਣਾਂ ਦੀਆਂ ਇਜ਼ਤਾਂ ਨਾਲ ਖੇਡ ਰਹੇ ਹੁੰਦੇ ਹਨ। ਲੜਾਈ ਝਗੜੇ ਸਰਦਾਰਾਂ ਦੇ, ਜੇਲ੍ਹਾਂ, ਕੈਦਾਂ ਤੇ ਜੁਰਮਾਨੇ ਸਾਨੂੰ। ਆਪਸ ਵਿਚ ਲੜਨ ਦਾ ਸਮਾਂ ਲੰਘ ਗਿਐ। ਸੌਹਾਂ ਖਾ ਲਉ ਵੀ ਅਸੀਂ ਆਪਸ ਵਿਚ ਕਦੇ ਨਹੀਂ ਲੜਾਂਗੇ। ਸਾਡੇ ਕੋਲ ਹੈ ਹੀ ਕੀ, ਜਿਸ ਲਈ ਲੜ ਲੜ ਮਰੀਏ। ਆਪਣੀਆਂ ਜਾਨਾਂ ਜੇ ਵਾਰਨੀਆਂ ਈ ਨੇ ਤਾਂ ਕਿਸੇ ਚੰਗੇ ਕੰਮ

ਲਈ ਤਾਂ ਵਾਹੋ । ਸਾਡੀਆਂ ਨਸਲਾਂ ਤਾਂ ਇਨ੍ਹਾਂ ਦਰਿੰਦਿਆਂ ਤੋਂ ਬਚ ਜਾਣ ।'

'ਇਕ ਆ ਨਸ਼ਿਆਂ ਦੀ ਬਿਮਾਰੀ ਵਲ ਵੀ ਥੋੜਾ ਜਾ ਧਿਆਨ ਦਿਉ। ਤੁਸੀਂ ਆਖੋਗੇ ਸੋਨੂੰ ਮਜਬੂਰਨ ਖਾਣਾ ਪੈਂਦੈ। ਕਈ ਵਾਰ ਵੇਲੇ ਕੁਵੇਲੇ ਤੇ ਕਈ ਵਾਰ ਜ਼ਿਆਦਾ ਕੰਮ ਕਰਨ ਲਈ। ਪਰ ਸੋਡੀ ਇਹ ਸੋਚ ਬਿਲਕੁਲ ਗਲਤ ਐ। ਤੇ ਨਿਰੀ ਇਕ ਸਰਮਾਏਦਾਰ ਚਾਲ ਦਾ ਸ਼ਿਕਾਰ। ਸਾਨੂੰ ਸੋਚਣੋਂ ਬਾਝੇ ਕਰਨ ਦੀਆਂ ਤੇ ਸਾਡੇ ਪਹਿਲਵਾਨਾਂ ਵਰਗੇ ਸਰੀਰਾਂ ਨੂੰ ਮਿੱਟੀ ਵਰਗੇ ਬਨਾਉਣ ਦੀਆਂ ਸਕੀਮਾਂ ਸੋਨੂੰ ਇਸ ਬਿਮਾਰੀ 'ਚ ਫਸਾਉਣ ਲਈ ਨਸ਼ੇ ਮੁਫਤ ਤਕ ਵੰਡੇ ਜਾਂਦੇ ਨੇ। ਨਸ਼ਾ ਜਦੋਂ ਹੱਡਾਂ 'ਚ ਰਚ ਜਾਂਦੈ ਇਹ ਹੱਥ ਪਿਛੇ ਖਿੱਚਣ ਨੂੰ ਮਿੰਟ ਲਾਉਂਦੇ ਨੇ। ਨਸ਼ੇ ਦੇ ਮਾਰਿਆਂ ਨੂੰ ਸਭ ਕੁਝ ਗੁਆ ਲੈਣ ਲਈ ਮਜ਼ਬੂਰ ਹੋਣਾ ਪੈਂਦੈ। ਇਥੋਂ ਤਕ ਕਿ ਧੀਆਂ ਭੈਣਾਂ ਦੀਆਂ ਇਜ਼ਤਾਂ ਵੀ। ਸੋਡੇ ਪਿੰਡ ਦਾ ਸਰਦਾਰ ਈ ਦੇਖ ਲਉ। ਕਈਆਂ ਦੇ ਘਰ ਇਸ ਨੇ ਇਸੇ ਹਥਿਆਰ ਨਾਲ ਪੱਟੇ ਨੇ। ਘਟੋ ਘਟ ਤੁਸੀਂ ਜ਼ਰੂਰ ਇਸ ਵਧ ਰਹੀ ਬਿਮਾਰੀ ਤੋਂ ਬਚੋ ਤੇ ਇਸ ਨੂੰ ਘਟਾਉਣ ਵਿਚ ਹਿੱਸਾ ਪਾਉ। ਆਪਣੇ ਯਾਰਾਂ ਦੋਸਤਾਂ ਨੂੰ ਬਾਹੋਂ ਫੜ ਕੇ ਇਨ੍ਹਾਂ ਚਾਲਾਂ ਬਾਰੇ ਦਸਿਆ ਕਰੋ। ਨਹੀਂ ਤੇ ਇਹ ਸਾਡੀਆਂ ਪ੍ਰਾਪਤੀਆਂ ਦੇ ਰਾਹ 'ਚ ਪਹਾੜ ਵਾਂਗ ਅੜ ਕੇ ਖਲੋਣ ਵਾਲੀ ਸਮੱਸਿਆ ਬਣ ਜਾਏਗੀ।'

'ਵਿਚਦੀ ਮੈਂ ਇਕ ਹੋਰ ਗੱਲ ਕਹਨੀ ਚਾਹੁੰਦਾ ਹਾਂ। ਉਹ ਹੈ ਜ਼ਾਤ ਪਾਤ ਬਾਰੇ। ਅਸੀਂ ਪਹਿਲਾਂ ਵੀ ਕਈ ਵਾਰ ਆਖਿਐ ਕਿ ਇਹ ਸਿਰਫ ਸਾਨੂੰ ਵੰਡ ਕੇ, ਇਕ ਮਜ਼ਦੂਰ ਨੂੰ ਮਜ਼ਦੂਰ ਤੋਂ ਦੂਰ ਰਖ ਕੇ ਸਾਡੇ ਉਤੇ ਹਕੂਮਤ ਕਰਨ ਦੇ ਇਕ ਢੌਂਗ ਤੋਂ ਵਧ ਕੁਝ ਨਹੀਂ। ਮੈਨੂੰ ਬੜਾ ਦੁਖ ਹੋਇਆ ਜਦੋਂ ਹੁਣੇ ਮੇਰੇ ਇਕ ਦੋਸਤ ਨੇ ਇਸ ਬਿਮਾਰੀ ਦੀ ਸ਼ਕਾਇਤ ਕੀਤੀ। ਮੈਨੂੰ ਸਮਝ ਨਹੀਂ ਆਉਂਦੀ ਬਈ ਚੂਹੜਿਆਂ ਦੇ ਘਰ ਜੰਮਿਆ ਕਿਹੜੀ ਗਲੋਂ ਘਟ ਐ ਬਈ ਸੋਡਿਆਂ ਜੱਟ ਪੁਤਾਂ ਤੋਂ ਸਾਨੂੰ ਤਾਂ ਇਨ੍ਹਾਂ ਨਾਲ ਹੋਰ ਵੀ ਹਮਦਰਦੀ ਐ। ਸਾਡੇ ਸਾਹਮਣੇ ਸਿਰਫ ਦੋ ਜਮਾਤਾਂ ਨੇ। ਅਮੀਰ—ਜਿਹੜੇ ਸਾਨੂੰ ਲੁਟ ਕੇ ਖਾ ਰਹੀ ਹੈ ਤੇ ਗਰੀਬ ਜਿਹੜੇ ਲੁਟੀਂਦੇ ਨੇ। ਅਜਿਹੀ ਕੋਈ ਸੋਚ ਸਾਡੇ ਲਈ ਨੁਕਸਾਨਦਾਇਕ ਹੈ। ਤੁਸੀਂ ਗੁਰੂ ਗੋਬਿੰਦ ਸਿੰਘ ਜੀ ਵੱਲ ਦੇਖੋ। ਉਸ ਵਰਗੀ ਮਹਾਨ ਸ਼ਖਸੀਅਤ ਘਟੋ ਘਟ ਹਿੰਦੁਸਤਾਨ ਵਿਚ ਤਾਂ ਪੈਦਾ ਨਹੀਂ ਹੋਈ। ਉਹਨਾਂ ਵੀ ਆਪਣੇ ਪੰਜ ਪਿਆਰੇ

ਚੁਨਣ ਸਮੇਂ ਕਿਸੇ ਜ਼ਾਤ ਪਾਤ ਦਾ ਖਿਆਲ ਨੀ ਰਖਿਆ। ਧਰਮ-ਧ੍ਰਮ ਸਭ ਸਾਡੀ ਲੁੱਟ ਦਾ ਸਾਧਨ ਐ। ਗਰੀਬਾਂ ਨੂੰ ਗਰੀਬੀ ਨਾਲ ਸੰਤੁਸ਼ਟ ਰੱਖਣ ਦੀ ਗੱਲ। ਬਹੁਤੀਆਂ ਗੱਲਾਂ 'ਚ ਕੀ ਪਿਐ ? ਬਸ ਇੰਨਾ ਹੀ ਆਖਾਂਗਾ ਕਿ ਘਟੋ ਘਟ ਤੁਸੀਂ ਤਾਂ ਪਿੰਡ ਵਿਚ ਉਦਾਹਰਣ ਬਣ ਜਾਓ। ਬਾਹਾਂ ਵਿਚ ਬਾਹਾਂ ਪਾ ਕੇ ਘੁੰਮਿਆ ਕਰੋ। ਇਕੱਠੇ ਖਾਇਆ ਪੀਆ ਤੇ ਨਚਿਆ ਟਪਿਆ ਕਰੋ। ਅਸੀਂ ਹਰ ਸਰਮਾਏਦਾਰੀ ਚਾਲ ਨੂੰ ਬੜੀ ਹੁਸ਼ਿਆਰੀ ਨਾਲ ਸਮਝਣਾ ਤੇ ਉਸ ਦੀ ਵਿਰੋਧਤਾ ਕਰਨੀ ਹੈ।'

ਉਨ੍ਹਾਂ ਦੀਆਂ ਨਿੱਕੀਆਂ ਨਿੱਕੀਆਂ ਤਕਰੀਰਾਂ ਘੰਟਿਆਂ ਵਧੀ ਚਲਦੀਆਂ ਰਹਿੰਦੀਆਂ। ਜਿੰਨੀ ਦੇਰ ਉਹ ਬੋਲਦੇ ਪੱਤਾ ਤਕ ਵੀ ਨਾ ਹਿਲਦਾ। ਬੋਲਣ ਵਾਲੇ ਦੀ ਅਵਾਜ਼ ਤੋਂ ਬਿਨਾਂ ਕੋਈ ਸਾਹ ਤਕ ਵੀ ਨਾ ਲੈਂਦਾ। ਉਨ੍ਹਾਂ ਦਾ ਧਿਆਨ ਉਸ ਸਮੇਂ ਹੀ ਉਖੜਦਾ ਜਦੋਂ ਜਾਂ ਤਾਂ ਗੁਰਦੁਆਰੇ ਦਾ ਘੜਿਆਲ ਤਿੰਨ ਜਾਂ ਚਾਰ ਵਜਾਉਂਦਾ ਤੇ ਜਾਂ ਫੇਰ ਜਦੋਂ ਖੇਤਾਂ ਨੂੰ ਜਾਂਦੇ ਬਲਦਾਂ ਦੇ ਗਲਾਂ ਵਿਚ ਖਟਕਦੀਆਂ ਟੱਲੀਆਂ ਦੀ ਅਵਾਜ਼ ਗੂੰਜਣ ਲਗਦੀ। ਸਮੇਂ ਹਥੋਂ ਮਜਬੂਰ ਸਭ ਲਈ ਇਹ ਵਿਛੜਨ ਦਾ ਸਮਾਂ ਹੁੰਦਾ।

ਹਰ ਵਾਰ ਕੰਮੀ ਨੌਜਵਾਨ ਉਨ੍ਹਾਂ ਦੇ ਮੁੜ ਆਉਣ ਦੀਆਂ ਤਰੀਖਾਂ ਪੁੱਛਣ ਲਈ ਜਿੱਦ ਕਰਦੇ। ਪਰ ਹਰ ਵਾਰ ਉਨ੍ਹਾਂ ਨੂੰ ਨਿਰਾਸਤਾ ਦਾ ਮੂੰਹ ਦੇਖਣਾ ਪੈਂਦਾ। ਉਨ੍ਹਾਂ ਨੂੰ ਕੋਈ ਪਤਾ ਨਹੀਂ ਸੀ ਹੁੰਦਾ, ਕਦੋਂ ਉਨ੍ਹਾਂ ਦਾ ਮੁੜ ਫੇਰਾ ਵਜੇ। ਇਸ ਤੋਂ ਵੀ ਵੱਧ ਡਰ ਉਨ੍ਹਾਂ ਨੂੰ ਕਿਸੇ ਪੁਲਿਸ-ਟਾਊਟ ਦਾ ਹੁੰਦਾ। ਨਾ ਚਾਹੁੰਦੇ ਵੀ ਉਹ ਦੋਸਤਾਂ ਨੂੰ ਅਗਲੇ ਕਿਸੇ ਨਿਸ਼ਚਿਤ ਦਿਨ ਤੋਂ ਵਾਂਝਿਆਂ ਕਰ ਜਾਂਦੇ।

ਕਈ ਕਈ ਕੰਮੀ ਦੂਰ ਤਕ ਉਨ੍ਹਾਂ ਨੂੰ ਛੋੜਨ ਜਾਂਦੇ। ਰਾਹ ਵਿਚ ਵੀ ਉਹ ਨਿੱਕੀਆਂ ਨਿੱਕੀਆਂ ਗੱਲਾਂ ਕਰਦੇ ਰਹਿੰਦੇ :

'ਸਾਡੇ ਆਉਣ ਦੀ ਖਬਰ ਕਿਸੇ ਦੇ ਕੰਨੀ ਨਾ ਪਵੇ। ਨਹੀਂ ਤਾਂ ਤੁਹਾਡੇ ਦੋਸਤ ਸਰਕਾਰੀ ਗੋਲੀਆਂ ਦਾ ਸ਼ਿਕਾਰ ਹੋ ਸਕਦੇ ਨੇ।'

'ਤੁਸੀਂ ਫਿਕਰ ਨਾ ਕਰੋ। ਅਸੀਂ ਆਪਣੀਆਂ ਜਾਨਾਂ ਤਾਂ ਦੇ ਸਕਦੇ ਆਂ, ਸੋਡੀਆਂ ਨੀ।' ਮੂਰਲਿਆਂ ਦਾ ਜਵਾਬ ਹੁੰਦਾ।

'ਸੋਡੀਆ ਜਾਨਾਂ ਸਾਨੂੰ ਆਪਣਿਆਂ ਨਾਲੋਂ ਪਿਆਰੀਆਂ ਨੇ। ਤੁਸੀਂ ਤਾਂ ਸਾਡੇ ਡੌਲੇ ਓ। ਤੁਹਾਡੇ ਬਿਨਾਂ ਸਾਡੇ ਸਰੀਰ ਨਿਕਾਰੇ ਤੇ ਅਧੂਰੇ ਨੇ।

ਇਹੋ ਜਿਹੀਆਂ ਗੱਲਾਂ ਪਿੰਡ ਵੀ ਛੇੜਿਆ ਕਰੋ । ਬੁੱਢੀਆਂ ਠੇਰੀਆਂ ਤੇ ਕੁੜੀਆਂ ਕਤਰੀਆਂ ਨੂੰ ਵੀ ਸਮਝਾਇਆ ਕਰੋ । ਉਨ੍ਹਾਂ ਬਿਨਾਂ ਪੂਰੀ ਨਹੀਂ ਪੈਣੀ ।

ਜਦੋਂ ਵੀ ਕਦੇ ਕੰਮੀ ਉਨ੍ਹਾਂ ਨੂੰ ਠਹਿਰਣ ਦਾ ਜ਼ੋਰ ਲਾਉਂਦੇ, ਉਹ ਇਕੋ ਜਵਾਬ ਦਿੰਦੇ ।

'ਅਸੀਂ ਸੋਡੇ ਪਿਆਰ ਨੂੰ ਚੰਗੀ ਤਰ੍ਹਾਂ ਸਮਝਦੇ ਆ । ਸੋਡੇ ਕੋਲੇ ਰਹਿਣਾ ਵੀ ਚਾਹੁੰਨੇ ਆ । ਪਰ ਕਈ ਗੱਲਾਂ ਸਾਨੂੰ ਇਥੋਂ ਜਾਣ ਤੋਂ ਮਜਬੂਰ ਕਰਦੀਆਂ ਨੇ ।'

ਤੇ ਇਹੋ ਕੁਝ ਗੱਲਾਂ ਸਨ, ਜਿਹੜੀਆਂ ਉਨ੍ਹਾਂ ਨੂੰ ਵਿਛੜਨ ਤੋਂ ਵੀ ਮਜਬੂਰ ਕਰ ਦਿੰਦੀਆਂ ਸਨ ।

## 28

ਗੁਰਦੁਆਰੇ ਦੇ ਘੜਿਆਲ ਨੇ ਬਾਰ੍ਹਾਂ ਵਜਾਏ ।

ਬੇਚੈਨ ਜਾਗ ਰਿਹਾ ਕੇਹਰਾ ਆਪਣੇ ਨਿਘੇ ਬਿਸਤਰੇ ਵਿਚੋਂ ਉਠ ਬੈਠਾ । ਉਸ ਦੇ ਮੰਜੇ ਨਾਲ ਜੀਤੋ ਦਾ ਮੰਜਾ ਸੀ, ਜਿਹੜੀ ਠੰਡ ਤੋਂ ਡਰਦੀ ਢਿੱਡ ਵਿਚ ਲੱਤਾਂ ਘਸੋੜੀ ਪਈ ਸੀ । ਫਟਿਆ ਜੁਬੜ ਮੰਜੇ ਤੋਂ ਅੱਧਾ ਹੇਠਾਂ ਲਟਕ ਰਿਹਾ ਸੀ, ਉਸ ਵਿਚਲੀਆਂ ਟਾਕੀਆਂ ਜਿਵੇਂ ਮੁਸਕੜੀਆਂ ਭਰਦੀਆਂ ਸਨ । ਕੇਹਰੂ ਬੈਠਾ ਵੇਖ ਉਹ ਵੀ ਉਠ ਬੈਠੀ । ਜੁਬੜ ਨੂੰ ਮੰਜੇ ਤੋਂ ਖਿਚ ਕੇ ਉਪਰ ਲੈ ਲਿਆ ।

ਕੁਝ ਦੇਰ ਉਸ ਦੇ ਪੀਲੇ ਪਏ ਚੇਹਰੇ ਤੇ ਵੇਖਦੀ ਰਹੀ । ਕੇਹਰੇ ਨੇ ਆਪਣੀਆਂ ਅੰਦਰ ਧਸੀਆਂ ਅੱਖਾਂ ਤੇ ਹੱਥ ਫੇਰਿਆ । ਆਪਣੀ ਚਿੱਟੀ ਦਾੜ੍ਹੀ ਵਿਚ ਉਂਗਲਾਂ ਨਾਲ ਕੰਘੀ ਕਰਦਾ ਅੰਗੜਾਈਆਂ ਭੰਨਣ ਲੱਗ ਪਿਆ । ਜੀਤੋ ਨੇ ਉਠ ਕੇ ਲਾਲਟੈਨ ਦੀ ਬੱਤੀ ਵੱਡੀ ਕਰ ਦਿਤੀ । ਕੱਚਾ ਕੋਠਾ ਲਾਲੀ ਨਾਲ ਜਗਮਗਾ ਉਠਿਆ । ਹੁਣ ਕੇਹਰੂ ਦੇ ਚਿਹਰੇ ਤੋਂ ਵੀ ਲਾਲੀ ਵਿਖਾਈ ਦਿੰਦੀ ਸੀ ।

'ਰਾਤ ਰਸਦ ਬੰਨ੍ਹ ਦਿਤੀ ਸੀ ।' ਕੇਹਰੂ ਦੇ ਬੁਲ੍ਹ ਫਰਕੇ ।

'ਆਹੋ ! ਕਿੰਨੇ ਵਜੇ ਆ ਅੱਜ ਪਾਣੀ ਦੀ ਵਾਰੀ ?'

'ਦੋ ਵਜੇ ।'

'ਹਾਲੇ ਤਾਂ ਫੇਰ ਬਾਰ੍ਹਾਂ ਈ ਵਜੇ ਨੇ। ਕੀ ਕਾਹਲ ਪਈ ਏ ਜਾਣ ਦੀ ?'

'ਘੰਟੇ ਵਿਚ ਉਥੇ ਪਹੁੰਚਾਂਗਾ ਵੀ। ਖੇਤ ਦੋ ਮੀਲ ਭਰ ਐ। ਨਾਲੇ ਪਹਿਲਾਂ ਪਹੁੰਚਣ 'ਚ ਹੀ ਭਲਾ।'

'ਪਹਿਲਾਂ ਚੰਗੀ ਭਲੀ ਨਿਆਈਂ ਸੀ। ਲਵੇ ਦੀ ਲਵੇ। ਹੁਣ ਓਹ ਪੰਜਾਹ ਮੀਲ ਤੇ ਪਿਐ।'

'......'

'ਪਾਲਾ ਬਹੁਤ ਪੈਂਦੈ। ਪੋਹ ਦਾ ਮਹੀਨਾ। ਮੇਰੇ ਤਾਂ ਬਿਸਤਰੇ ਵਿਚ ਬੈਠੀ ਦੇ ਵੀ ਹੱਥ ਪੈਰ ਕੰਬੀ ਜਾਂਦੇ ਨੇ।'

'ਕੰਮ ਕਰਦਿਆਂ ਦਾ ਪਾਲਾ ਲੱਥ ਜਾਂਦਾ ਹੁੰਦੈ। ਨਾਲੇ ਇਹ ਕਿਹੜਾ ਬਸ ਬਾਬੇ ਦਾ ਰੋਗ ਆ। ਢਿੱਡ ਭਰਨੇ ਨੇ ਤਾਂ ਸਭ ਕੁਝ ਕਰਨਾ ਪੈਣਾ।'

'ਪਰ ਪਾਣੀ ਤਾਂ ਬਰਫੋਂ ਵੀ ਠੰਡਾ ਹੋਊ। ਜੰਮੇ ਪਾਣੀ ਵਿਚ ਕਿਦਾਂ ਖੜੋਂਗਾ ?'

'ਅੱਜ ਤੂੰ ਕਿਹੋ ਜੀਆਂ ਗੱਲਾਂ ਕਰਨੀ ਏ। ਉਠ ਰਸਦ ਫੜਾ। ਝੱਲੀ।'

'ਮੈਂ ਆਖਿਆ ਜਾਂਦੈ ਜਰਾ ਸਰਦਾਰਾਂ ਦੇ ਕਾਕੇ ਨੂੰ ਵੀ ਲੈਂਦੇ ਜਾਣਾ ਜੇ।'

'ਕਿਉਂ ?' ਕੇਹਰੇ ਨੇ ਬੜੀ ਹੈਰਾਨੀ ਨਾਲ ਪੁਛਿਆ।

"ਕਿਉਂ ਕੀ ?' ਉਹ ਵੀ ਤਾਂ ਅੱਧੀ ਫਸਲ ਲਿਜਾਂਦੇ ਨੇ। ਜੇ ਕਦੇ ਹੱਥ ਵਟਾ ਦੇਣਗੇ, ਫੇਰ ਕੀ ਮਰਦੇ ਨੇ। ਪਿੜਾਂ ਵੇਲੇ ਤਾਂ ਟਰਾਲੀਆਂ ਪਹਿਲਾਂ ਭਰ ਲੈਂਦੇ ਨੇ।'

'ਕਮਲੀਏ ਉਹ ਬਾਦਸ਼ਾਹ ਨੇ। ਵੱਡਿਆਂ ਨੂੰ ਵੇਖ ਕੇ ਜਲੀ ਦਾ ਨੀ ਹੁੰਦਾ। ਉਹਨਾਂ ਦੇ ਕਰਮਾਂ ਵਿਚ ਐਸ਼ ਲਿਖੀ ਐ।'

'ਆਖਰ ਐਸ਼ ਵੀ ਤਾਂ ਸਾਡੇ ਸਿਰਾਂ ਤੇ ਹੀ ਕਰਦੇ ਨੇ। ਜੇ ਅਸੀਂ ਕੰਮ ਨਾ ਕਰੀਏ ਤਾਂ ਇਹਨਾਂ ਦੀ ਬਾਦਸ਼ਾਹੀ ਕਿਧਰੇ ਜਾਵੇ। ਸ਼ਰਾਬ ਦਾ ਨਸ਼ਾ ਜੋ ਸਾਰਾ ਦਿਨ ਚੜ੍ਹਿਆ ਰਹਿੰਦੈ ਮਿੰਟੀ ਉਤਰ ਜਾਣੇ। ਜੇ ਕਿਤੇ ਮੈਂ ਤੇਰੇ ਥਾਂ ਹੁੰਦੀ, ਹੁਣ ਨੂੰ ਕਿਦਨ ਦੀ ਕੁਝ ਕਰ ਦਿਖਾਦੀਂ। ਕਰਾਂ ਕੀ ਰੱਬ ਨੇ ਚੂੜੀਆਂ ਪਾ ਦਿਤੀਆਂ ਨੇ।'

'ਕਮਲੀਏ ਖੂਨ ਮੇਰਾ ਬਥੇਰਾ ਉਬਾਲੇ ਖਾਂਦਾ ਏ। ਪਰ ਕਰਾਂ ਕੀ ? ਕੱਲਾ ਇਡਿਆਂ ਨਾਲ ਕਿਵੇਂ ਲੜਾਈ ਲਵਾਂ। ਪਿਛੇ ਜੋ ਬੋਲਿਆ ਸੀ ਨਾ ਇਕ ਨਾਲ ਦੇ ਪਿੰਡ। ਵਿਚਾਰਾ ਜਾਨ ਗਵਾ ਬੈਠਾ। ਨਾਲੇ ਉਹਤੋਂ ਪੁਲਿਸ ਵੀ ਡਰਦੀ ਸੀ। ਇਹ ਤਾਂ ਬਾਬਾ ਸ਼ੇਰ ਨੇ।'

'ਸ਼ੇਰ ਨੀ। ਸ਼ੇਰ ਬਣਾ ਦਿਤੇ ਨੇ। ਅੰਨ੍ਹਿਆਂ 'ਚ ਕਾਣਾ ਰਾਜਾ। ਤੁਸੀਂ ਇਕੱਠੇ ਹੋ ਕੇ ਹੱਲਾ ਕਿਉਂ ਨੀ ਬੋਲ ਦਿੰਦੇ। ਜਦੋਂ ਆਪਸ ਵਿਚ ਈ ਲੜ ਲੜ ਮਰਦੇ ਓ ਤਾਂ ਉਹ ਫਾਇਦਾ ਨਾ ਉਠਾਣ ਤਾਂ ਕੀ ਕਰਨ। ਇਕ ਹਿੰਮਤ ਕਰਦਾ ਦੂਜਾ ਸਰਦਾਰ ਦੇ ਕੰਨ ਭਰ ਦਿੰਦਾ। ਲਾਹਨਤ ਐ ਅਜਿਹੇ ਬੰਦਿਆਂ ਤੇ। ਇਕੋ ਸਰਦਾਰ ਪਿੰਡ ਦੇ ਸੈਂਕੜੇ ਕਿਸਾਨਾਂ ਨੂੰ ਕਾਬੂ ਕਰੀ ਬੈਠੈ।'

'ਅੱਜ ਕਿਤੇ ਗੁਲਜ਼ਾਰ ਹੋਰੀਂ ਤਾਂ ਨੀ ਸੀ ਆ ਗਏ, ਜੋ ਅਜਿਹੀਆਂ ਗੱਲਾਂ ਕਰਨੀ ਏਂ ?' ਕੇਹਰੇ ਨੂੰ ਲਗਿਆ, ਜਿਵੇਂ ਜੀਤੋ ਅੰਦਰੋਂ ਕੋਈ ਹੋਰ ਬੋਲ ਰਿਹਾ ਹੋਵੇ।

'ਆਹੋ ਆਏ ਸੀ। ਤੈਨੂੰ ਉਡੀਕਦੇ ਪਏ ਸੀ। ਉਹ ਵੀ ਤਾਂ ਕਾਮਿਆਂ ਦੇ ਜਾਏ ਨੇ। ਦੂਜਿਆਂ ਖਾਤਰ ਰੁਖੀਆਂ ਸੁਖੀਆਂ ਖਾ ਕੇ, ਭੁਖੇ ਰਹਿ ਕੇ ਵੀ ਭਟਕਦੇ ਫਿਰਦੇ ਨੇ। ਹਜ਼ਾਰਾਂ ਰੁਪਏ ਖਰਚ ਕੇ ਵੀ ਨੌਕਰੀਆਂ ਤੇ ਨੀ ਲਗੇ। ਖੱਦਰਾਂ ਵਿਚ ਫਿਰਦੇ ਨੇ, ਜਿਵੇਂ ਕਾਲਜਾਂ ਦਾ ਮੂੰਹ ਨੀ ਦੇਖਿਆ ਹੁੰਦਾ। ਬਰਫ ਵਾਂਗ ਜੰਮੀਆਂ ਰਾਤਾਂ ਵਿਚ ਘਰੀਂ ਫਿਰਦੇ ਨੇ। ਉਹਨਾਂ ਕੀ ਜ਼ਮੀਨਾਂ ਆਪ ਸਾਂਭਣੀਆਂ ਨੇ। ਤੁਹਾਡੇ ਫਾਇਦੇ ਵਾਸਤੇ ਫਿਰਦੇ ਨੇ...।'

'ਫੇਰ ਆਉਣਗੇ ਕਿ ਨਹੀਂ ?'

'ਹਾਲੇ ਪਿੰਡ ਈ ਨੇ। ਆਂਹਦੇ ਸੀ ਸਭ ਦੇ ਘਰੀਂ ਫਿਰਨਾ।'

'ਅੱਛਾ ! ਉਹਨਾਂ ਨੂੰ ਕਹੀਂ ਬਚ ਕੇ ਆਇਆ ਕਰਨ। ਜੇ ਸਰਦਾਰਾਂ ਨੂੰ ਪਤਾ ਲੱਗ ਗਿਆ ਤਾਂ ਖਰਾਬ ਕਰੂ। ਆਪਾਂ ਤਾਂ ਇਹਨਾਂ ਤੋਂ ਖਾਣੈ।'

'ਫੇਰ ਉਹੋ ਕਮੀਨੀ ਗੱਲ, ਸਗੋਂ ਇਹ ਤਾਂ ਸਾਥੋਂ ਖਾਂਦੇ ਨੇ।' ਜੀਤੋ ਆਪਣੀ ਗੱਲ ਤੇ ਅੜੀ ਹੋਈ ਸੀ।

'ਅੱਛਾ ਬਾਬਾ ਰਸਦ ਫੜਾ ਮੈਂ ਜਾਵਾਂ। ਸਮਾਂ ਹੁੰਦਾ ਜਾਂਦੈ। ਜੇ ਆਏ ਤਾਂ ਉਧਰ ਘਲ ਦੇਈਂ। ਕਹੀਂ ਬਾਹਰ ਹੀ ਮਿਲ ਲਿਆ ਕਰੋ। ਦੀਵਾਰਾਂ ਦੇ ਵੀ ਕੰਨ ਹੁੰਦੇ ਨੇ।'

ਜੀਤੋ ਨੇ ਚੁੱਕ ਕੇ ਰਸਦ ਫੜਾ ਦਿਤੀ। ਇਕ ਲੜ ਗੁੜ ਦਾ ਭੋਰਾ, ਦੂਜੇ ਲੜ ਮਾਸਾ ਕੁ ਪੱਤੀ। ਖੱਦਰ ਦਾ ਕੁੜਤਾ ਜਿਸ ਤੇ ਵੱਡੀ ਸਾਰੀ ਟਾਕੀ ਮੁਸਕੜੀਆਂ ਭਰਦੀ ਸੀ। ਸੱਜੇ ਪੈਰ ਵਿਚ ਫਿੱਡੀ ਜੁੱਤੀ ਤੇ ਖੱਬੇ ਪੈਰੋਂ ਨੰਗਾ ਕੇਹਰੂ ਮੋਢੇ ਤੇ ਕਹੀ ਰੱਖ ਕੇ ਹਨੇਰੇ ਵਿਚ ਗੁੰਮ ਹੋ ਗਿਆ।

ਪੋਹ ਦੀ ਰਾਤ ਦੇ ਬਾਰ੍ਹਾਂ ਦਾ ਸਮਾਂ ਸੀ। ਠੰਡ ਨਾਲ ਖੂਨ ਜੰਮਦਾ ਜਾ ਰਿਹਾ ਸੀ। ਕਾਲੀ ਸ਼ਾਹ ਰਾਤ। ਚਾਰੇ ਪਾਸੇ ਖਮੋਸ਼ੀ ਦਾ ਰਾਜ। ਪਹੇ ਦਾ ਰੇਤਾ ਵੀ ਜਿਵੇਂ ਠੰਢ ਨਾਲ ਜੰਮ ਗਿਆ ਸੀ। ਕੇਹਰਾ ਤੇਜ਼ ਤੇਜ਼ ਕਦਮ ਪੁਟਦਾ ਖੇਤ ਵਲ ਵਧਦਾ ਰਿਹਾ। ਇਕੱਲੇਪਨ ਤੋਂ ਘਬਰਾ ਕੇ ਉਹਨੇ ਹੀਰ ਛੇੜ ਦਿਤੀ। ਕੁਝ ਕੁ ਪੂਲਾਂਘਾਂ ਭਰੀਆਂ ਸਨ ਕਿ ਨਿਆਈਂ ਆ ਗਈ। ਉਸ ਨੂੰ ਮਹਿਸੂਸ ਹੋਇਆ ਅੱਜ ਫੇਰ ਉਹ ਇਸੇ ਨਿਆਈਂ ਵਿਚ ਹੱਲ ਵਾਹ ਰਿਹਾ ਹੋਵੇ। ਕਿੰਨੇ ਦਿਲ ਨਾਲ ਉਸ ਨੇ ਇਸ ਨਿਆਈਂ ਨੂੰ ਸੰਵਾਰਿਆ ਸੀ। ਸਾਰਾ ਦਿਨ, ਸਾਰੀ ਰਾਤ ਇਕ ਕਰਕੇ, ਖੂਨ ਪਸੀਨੇ ਨਾਲ ਸਿੰਜ ਕੇ। ਜਦੋਂ ਉਹ ਕੁਝ ਪੈਦਾ ਕਰਨ ਜੋਗੀ ਹੋਈ, ਉਹਨੂੰ ਸਰਦਾਰ ਕੋਲੇ ਬੈਅ ਕਰਨੀ ਪਈ। ਮੁੜ ਕਦੇ ਕੇਹਰੇ ਨੇ ਦਿਲ ਲਾ ਕੇ ਕੰਮ ਨਹੀਂ ਕੀਤਾ। ਮੁੜ ਕਦੇ ਖੇਤ ਸੰਵਾਰਨ ਨੂੰ ਉਹਦੀ ਰੂਹ ਨਹੀਂ ਕੀਤੀ, ਬਸ ਐਵੇਂ ਗਲ ਪਿਆ ਢੋਲ ਵਜਾਉਂਦਾ ਸੀ।

ਵਿੰਗ ਵਲ ਖਾਂਦਾ ਕੇਹਰੂ ਖੇਤ ਪਹੁੰਚ ਗਿਆ। ਹਾਲੇ ਕਾਫੀ ਵਕਤ ਪਿਆ ਸੀ। ਉਸ ਨੇ ਥੱਬਾ ਭਰ ਕੇ ਛਿਟੀਆਂ ਦਾ ਬਾਲ ਲਿਆ। ਛਿਟੀਆਂ ਦੇ ਪਟਾਕੇ ਦੂਰ ਦੂਰ ਤਕ ਚੁੱਪ ਤੋੜ ਰਹੇ ਸਨ। ਉਸ ਵਿਚੋਂ ਨਿਕਲਦੀ ਲਾਟ ਦੂਰ ਦੂਰ ਤਕ ਚਾਨਣ ਕਰ ਦਿੰਦੀ।

'ਚੁੱਕ ਲੈ ਹਥੌੜੇ ਅੱਜ...
ਭੰਨ ਦੇ ਤੂੰ ਸੀਨੇ ਪੱਥਰਾਂ ਦੇ...।'

ਕੋਈ ਸੁਰੀਲੀ ਅਵਾਜ਼ ਉਸ ਵਲ ਵੱਧ ਰਹੀ ਸੀ। ਕੇਹਰੇ ਨੇ ਹੋਰ ਛਿਟੀਆਂ ਅੱਗ ਵਿਚ ਸੁੱਟ ਦਿਤੀਆਂ।

ਦੂਰੋਂ ਕਈ ਪਰਛਾਵੇਂ ਉਸ ਵਲ ਆਉਂਦੇ ਦਿਖਾਈ ਦਿਤੇ। ਕੇਹਰੂ ਸਹਿਮ ਗਿਆ। ਕਹੀ ਆਪਣੇ ਵਲ ਖਿਚ ਲਈ ਤੇ ਅੱਗ ਠੀਕ ਕਰਨ ਲੱਗ ਪਿਆ।

'ਓ ਕੰਜਰੋ ਤੁਸੀਂ ? ਸੌਹਰੀਂ ਦਿਉ ਇੰਨੀ ਠੰਡ ਵਿਚ ਕਿਵੇਂ ਗੇੜੇ ਦਿੰਦੇ ਫਿਰਦੇ ਓ।'

'ਤੇਰੇ ਵਰਗੇ ਚੈਨ ਵੀ ਲੈਣ ਦੇਣ। ਸਾਰਾ ਦਿਨ ਸਾਉਣ ਦੇ ਬੱਦਲਾਂ ਵਾਂਗ ਦਿਮਾਗ ਤੇ ਛਾਏ ਰਹਿੰਦੇ ਓ।' ਇਕ ਖੱਦਰ-ਪੋਸ਼ ਬੋਲਦਾ ਕੇਹਰੂ ਕੋਲ ਬੈਠ ਗਿਆ। ਬਾਕੀ ਘੇਰਾ ਘੱਤ ਕੇ ਉਸ ਦੁਆਲੇ ਬੈਠ ਗਏ। ਕੇਹਰੇ ਨੇ ਦੋ ਛਿਟੀਆਂ ਹੋਰ ਸੁੱਟ

ਦਿਤੀਆਂ । ਅੱਗ ਦੀ ਲਾਲੀ ਉਹਨਾਂ ਸਾਫ਼ ਚਿਹਰਿਆਂ ਤੇ ਡਾਢੀ ਸੋਹਣੀ ਲਗਨ ਲਗੀ ।

'ਅੱਗ ਤਾਂ ਬੜੀ ਨਿੱਘੀ ਐ...।' ਹੱਥ ਮਸਲਦਾ ਇਕ ਬੋਲਿਆ ।

'ਨਿੱਘ ਤਾਂ ਉਦੋਂ ਮਹਿਸੂਸ ਹੋਊ, ਜਦੋਂ ਇਨ੍ਹਾ ਦਾ ਖੂਨ ਨਿੱਘਾ ਹੋਊ ।'

'ਵੇਖਾਂ ਮੇਰਾ ਖੂਨ ਪਹਿਲਾਂ ਹੀ ਨਿਘਾ ਪਿਐ ।' ਉਹਨਾਂ ਦੀਆਂ ਗੱਲਾਂ ਤੋਂ ਕੇਹਰਾ ਬੇਸਮਝ ਸੀ ।

'ਇਸ ਗਰਮੀ ਨੂੰ ਕੀ ਕਰੀਏ । ਜਿੰਨਾ ਚਿਰ ਖੂਨ ਵਿਚ ਉਬਾਲ ਨਹੀਂ ਆਉਂਦਾ, ਉਨਾਂ ਚਿਰ ਇਹ ਠੰਡਾ ਰਹੇਗਾ । ਜੰਮਿਆ ਹੋਇਆ ।'

'ਅੱਜ ਇਡੀ ਰਾਤ ਕਿਦਾਂ ?'

'ਸਾਡਾ ਕੰਮ ਈ ਹਨੇਰਿਆਂ ਨਾਲ ਟੱਕਰ ਲੈਣਾ ਐ ।' ਅੱਗ ਵਿਚ ਛਿਟੀਆਂ ਸੁਟਦੇ ਇਕ ਨੌਜਵਾਨ ਨੇ ਕਿਹਾ ।

'ਮੈਨੂੰ ਕੁਝ ਨੀ ਸਮਝ ਪੈਂਦਾ । ਦਸਣਾ ਤਾਂ ਠੀਕ ਬੋਲ ਕੇ ਦਸ । ਹਨੇਰੇ ਸਨੇਰੇ ।'

'ਜਿਦਨ ਸਮਝ ਲਿਆ ਮੁੜ ਅਸੀਂ ਕਾਹਨੂੰ ਆਵਾਂਗੇ । ਫੇਰ ਆਪੇ ਟਕਰਾਵੇਂਗਾ ਹਨੇਰੇ ਨਾਲ ।'

ਇਸ ਵਾਰ ਉਹ ਚੁੱਪ ਰਿਹਾ । ਕਾਫ਼ੀ ਦੇਰ ਖਾਮੋਸ਼ੀ ਛਾਈ ਰਹੀ ।

'ਤੇਰੇ ਫਸਲ ਕਿੰਨੀ ਕੁ ਹੁੰਦੀ ਆ ?'

'ਆਹੀ ਸੌ ਕੁ ਮਣ ।'

'ਪੰਜਾਹ ਮਣ ਉਨ੍ਹਾਂ ਦੀ ਵੱਡੇ ਸਰਦਾਰਾਂ ਦੀ । ਇਕ ਵਿਅੰਗ ਨਾਲ ਬੋਲਿਆ ।

'ਹਾਂ ।'

'ਭਲਾ ਜੇ ਜ਼ਮੀਨ ਤੇਰੀ ਹੋਵੇ ਕਿਹੋ ਜਿਹਾ ਰਹੇ ਗੁਜ਼ਾਰਾ ?'

'ਬੜਾ ਵਧੀਆ ।'

'ਫੇਰ ਕਿਉਂ ਨੀ ਅੰਗੂਠਾ ਦਿਖਾ ਦਿੰਦੇ ਸਰਦਾਰਾਂ ਨੂੰ ?'

ਕਿਉਂ ?'

'ਆਖੋ ਅਸੀਂ ਵਾਹੁਣੇ ਹਾਂ । ਜ਼ਮੀਨ ਸਾਡੀ...?'

'ਭਲਿਆ ਲੋਕਾ ਉਸ ਨਾਲ ਲੜੂ ਕੌਣ ?'

'ਅਸੀਂ ਸਾਰੇ। ਸਾਰਾ ਪਿੰਡ। ਸਾਰੇ ਰਲ ਕੇ ਅੰਗੂਠਾ ਵਿਖਾਵਾਂਗੇ। ਤਿਆਰੀਆਂ ਜ਼ੋਰਾਂ ਤੇ ਨੇ। ਪੂਰੀ ਤਿਆਰੀ ਰੱਖ। ਸਰਦਾਰ ਦਾ ਮਲੀਆ ਮੇਟ ਕਰ ਦਿਆਂਗੇ। ਬੋਲ ਤਿਆਰ ਏਂ ?' ਨਿਘੇ ਹੱਥਾਂ ਨੂੰ ਘੁਟਦਾ ਖੱਦਰ-ਪੋਸ਼ ਬੋਲਿਆ। ਕੇਹਰਾ ਚੁੱਪ ਰਿਹਾ। ਕਾਫੀ ਦੇਰ ਸੋਚਦਾ ਰਿਹਾ। ਪਿਛਲੀ ਟੱਕਰ ਵਿਚ ਪਿਆਰੇ ਦੀ ਭਿਆਨਕ ਮੌਤ ਉਸ ਦੀਆਂ ਅੱਖਾਂ ਅਗੇ ਨੱਚ ਰਹੀ ਸੀ।

ਇਕ ਨੌਜਵਾਨ ਨੇ ਆਪਣੇ ਝੋਲੇ ਵਿਚੋਂ ਇਕ ਲਾਲ ਕਪੜਾ ਕਢਿਆ ਤੇ ਕੇਹਰੇ ਅਗੇ ਕਰਕੇ ਬੋਲਿਆ, 'ਅਸੀਂ ਕਸਮ ਖਾਧੀ ਸੀ ਪਿਆਰੇ ਦੇ ਇਸ ਗਾੜ੍ਹੇ ਖੂਨ ਦੀ। ਯਾਦ ਏ ਨਾ ਪਿਛਲੀ ਵਾਰ ਉਹ ਸਾਡੀ ਹੀ ਖਾਤਰ ਮਰਿਆ ਸੀ। ਸੋਚ ਭਲਾ ਉਸ ਐਮ.ਏ. ਪੜ੍ਹੇ ਨੇ ਕੀ ਲੈਣਾ ਸੀ ਸਾਥੋਂ। ਚੰਗੀ ਭਲੀ ਨੌਕਰੀ ਮਿਲ ਗਈ ਸੀ। ਚਾਹੁੰਦਾ ਤਾਂ ਸੋਹਣੀ ਰੋਟੀ ਖਾ ਸਕਦਾ ਸੀ। ਪਰ ਐਸ਼ੋ-ਇਸ਼ਰਤ ਨੂੰ ਲੱਤ ਮਾਰ ਕੇ ਮੌਤ ਨੂੰ ਜੱਫੀ ਪਾਈ ਤਾਂ ਸਾਡੇ ਖਾਤਰ...। ਸੋਚ ਕੀ ਤੂੰ ਅਜੇਹੇ ਵੀਰਾਂ ਦੇ ਖੂਨ ਨੂੰ ਠੁਕਰਾਏਂਗਾ ? ਬੋਲ ਕੇਹਰਿਆ ? ਜਵਾਬ ਦੇਹ।' ਖੂਨ ਨਾਲ ਲਿਬੜਿਆ ਕੁੜਤਾ ਉਸ ਦੇ ਹੱਥਾਂ ਵਿਚ ਕੰਬ ਰਿਹਾ ਸੀ।

ਛਿਟੀਆਂ ਦੀ ਅੱਗ ਨੂੰ ਭਖਦੇ ਰੱਖਣ ਲਈ ਇਕ ਮੁੱਠ ਛਿਟੀਆਂ ਦੀ ਸੁੱਟਦਾ ਦੂਜਾ ਬੋਲਿਆ, 'ਵੇਖ ਕੇਹਰਿਆ ਜੇ ਇਕ ਇਕ ਕਰਕੇ ਮਚੀਏ ਤਾਂ ਸੇਕ ਨੀ ਨਿਕਲਦਾ। ਜੇ ਇਕੱਠੇ ਹੋ ਕੇ ਮਚੇ ਤਾਂ ਉਹਨਾਂ ਨੂੰ ਵਿਚੇ ਜਾਲ ਸੁਟਾਂਗੇ। ਇਕੱਲੇ-ਇਕੱਲੇ ਨਾ ਜਲੋ, ਭਾਂਬੜ ਬਣ ਕੇ ਮਚੋ। ਇਹ ਵੀ ਤਾਂ ਫੂਸ ਦੇ ਢੇਰ ਨੇ। ਇਕੋ ਤੀਲੀ ਨਾਲ ਇੰਨਾ ਮਚ ਕੇ ਸਵਾਹ ਹੋ ਜਾਣੈ। ਉਪਰੋਂ ਹੋਰ, ਅੰਦਰੋਂ ਹੋਰ ਨੇ। ਕਈ ਸਾਨੂੰ ਜ਼ਮੀਨਾਂ ਦੇਣ ਨੂੰ ਤਿਆਰ ਨੇ। ਪਰ ਅਸੀਂ ਕੀ ਕਰਨੀਆਂ ਨੇ। ਸਾਨੂੰ ਤਾਂ ਹੱਕ ਚਾਹੀਦੇ ਨੇ ..। ਬੋਲ ਨਾ ਤੇਰੀ ਕੀ ਰਾਏ ਹੈ...?'

'ਅਸੀਂ ਵਿਚੋਂ ਕੁਝ ਖੱਟਣਾ ਥੋੜ੍ਹਾ ਈ ਏ। ਜਾਨਾਂ ਤਲੀ ਤੇ ਟਿਕਾਈ ਫਿਰਦੇ ਹਾਂ। ਪੁਲੀਸ ਸਾਡੇ ਪਿਛੇ ਛਾਂ ਵਾਂਗ ਲੱਗੀ ਰਹਿੰਦੀ ਹੈ। ਕੁਫਰਾਂ ਦੀ ਠੰਢ ਵਿਚ ਖੇਤਾਂ ਵਿਚ ਭਉਂਦੇ ਫਿਰਦੇ ਹਾਂ। ਪਰ ਕਿਉਂ ? ਤਾਂ ਜੋ ਸਾਡੇ ਛੋਟੇ ਭਰਾ, ਪੁੱਤ, ਪੋਤੇ ਸਾਡੇ ਬਾਪ ਦਾਦਿਆਂ ਵਾਂਗ ਭੁੱਖ ਦੀ ਮੌਤ ਨਾ ਮਰਨ...। ਆਪਣੇ ਹੱਡ ਪੀਹ ਕੇ ਵੀ ਭੁੱਖੇ ਨਾ ਮਰਨ...।'

'ਕੀ ਤੂੰ ਨਹੀਂ ਚਾਹੁੰਦਾ ਤੇਰੇ ਪੁੱਤ ਰਲ ਕੇ ਜਵਾਨੀਆਂ ਮਾਨਣ...ਬੋਲ

ਕੇਹਰਿਆ ਕੁਝ ਤਾਂ ਬੋਲ...।'

'ਨਹੀਂ ਮੇਰੇ ਪੁੱਤ ਭੁੱਖੇ ਨਾ ਮਰਨ। ਉਹਨਾਂ ਖਾਤਰ ਤਾਂ ਮੈਂ ਭੁੱਖਾ ਮਰਦਾਂ...'

'ਫੇਰ ਤੈਨੂੰ ਕੁਝ ਕਰਨਾ ਪਊਗਾ।'

'ਕੀ ? ਮੈਂ ਤਿਆਰ ਹਾਂ...।'

'ਕਬਜ਼ਾ। ਹਥੋਂ-ਪਾਈ। ਖੂਨ।'

'ਮੈਂ ਤਿਆਰ ਹਾਂ। ਆਪਣੀ ਜਾਨ ਵਾਰ ਕੇ ਵੀ। ਮੈਨੂੰ ਵੀ ਪਿਆਰੇ ਦੇ ਖੂਨ ਦੀ ਕਸਮ।'

'ਚੰਗਾ ਹੁਣ ਅਸੀਂ ਚਲੇ ਆਂ। ਸਾਡਾ ਹਾਲੇ ਬਹੁਤ ਕੰਮ ਰਹਿੰਦੈ। ਸਾਡਾ ਬੰਦਾ ਆਊ ਤੈਨੂੰ ਸਭ ਕੁਝ ਸਮਝਾ ਜਾਊ। ਉਸ ਤੋਂ ਅਗਲੇ ਦਿਨ ਤੂੰ ਸਭ ਕੁਝ ਹੋਵੇਗਾ। ਇਹ ਜ਼ਮੀਨ, ਇਹ ਘਰ ਵਾਰ ਸਭ ਸਾਡੇ ਆਪਣੇ ਹੋਣਗੇ।'

ਤੇ ਉਹ ਰੋਕਦੇ ਰੋਕਦੇ ਵੀ ਹਨੇਰੇ ਵਿਚ ਛੁਪ ਗਏ। ਪਰ ਕੇਹਰੂ ਨੂੰ ਹਾਲੀਂ ਵੀ ਉਹਨਾਂ ਦੀਆਂ ਕਿਰਨਾਂ ਵਿਖਾਈ ਦੇ ਰਹੀਆਂ ਸਨ। ਉਸ ਦੇ ਦਿਮਾਗ ਅੰਦਰ ਰੋਸ਼ਨੀ ਜਿਹੀ ਭਰ ਗਈ ਸੀ।

ਉਸ ਨੇ ਮੋਢੇ ਤੇ ਕਹੀ ਧਰ ਲਈ ਤੇ ਨੱਕਾ ਜਾ ਵਢਿਆ।

ਅੱਜ ਜਿੰਨਾ ਕੰਮ ਵਿਚ ਦਿਲ ਲਗਿਆ, ਉਸ ਦਾ ਪਹਿਲਾਂ ਕਦੇ ਨਹੀਂ ਸੀ ਲਗਿਆ।

## 29

ਅੱਜ ਜੈਲੇ ਦਾ ਦਿਲ ਜ਼ੋਰ ਜ਼ੋਰ ਦੀ ਧੜਕ ਰਿਹਾ ਸੀ। ਉਹ ਬਹੁਤ ਉਦਾਸ ਸੀ ਤੇ ਡਰਿਆ ਡਰਿਆ ਵੀ। ਡਰਦਾ ਕਦੇ ਅੰਦਰ ਜਾਂਦਾ, ਕਦੇ ਬਾਹਰ ਨਿਕਲਦਾ ਤੇ ਕਦੇ ਮੰਜੇ ਵਿਚ ਪੈ ਜਾਂਦਾ। ਉਹਦਾ ਪੋਟਾ ਪੋਟਾ ਦਰਦ ਕਰ ਰਿਹਾ ਸੀ ਤੇ ਦਿਮਾਗ ਫਟਣ ਵਾਲਾ। ਕਈ ਵਾਰ ਉਹ ਸੋਚਦਾ ਆਖਰ ਉਹਨੂੰ ਡਰਨ ਵਾਲੀ ਕਿਹੜੀ ਆਫਤ ਆਈ ਸੀ, ਪਰ ਆਪਣੇ ਮਨ ਨੂੰ ਉਹ ਤਸੱਲੀ ਨਾ ਦੇ ਸਕਿਆ।

ਰਾਤ ਜੋ ਉਹਦੇ ਕੋਠੇ ਵਿਚ ਹੋਇਆ ਸੀ, ਜਦੋਂ ਉਹਦੇ ਸਾਹਮਣੇ ਆਉਂਦਾ

ਉਹਦਾ ਸਿਰ ਚਕਰਾਉਣ ਲੱਗਦਾ। ਉਹਨੂੰ ਮਹਿਸੂਸ ਹੁੰਦਾ, ਉਸ ਦੀ ਸੋਚਣ-ਸ਼ਕਤੀ ਖਤਮ ਹੋ ਚਲੀ ਸੀ। ਰਾਤ ਉਨ੍ਹਾਂ ਵਿਚ ਹੁੰਦੀਆਂ ਗੱਲਾਂ ਨੂੰ ਭਾਵੇਂ ਉਹ ਚੰਗੀ ਤਰ੍ਹਾਂ ਸਮਝ ਨਹੀਂ ਸੀ ਸਕਿਆ, ਫੇਰ ਵੀ ਇੰਨਾ ਕੁ ਉਹਨੂੰ ਜ਼ਰੂਰ ਸਮਝ ਆ ਗਿਆ ਸੀ ਕਿ ਸਵੇਰ ਹੁੰਦਿਆਂ ਹੀ ਉਹਨਾਂ ਕਿਤੇ ਨਾ ਕਿਤੇ ਕਤਲ ਕਰਨ ਦੀ ਯੋਜਨਾ ਬਣਾਈ ਸੀ। ਗੂੜ੍ਹੇ ਹਨੇਰੇ ਵਿਚ ਪੰਜ ਜਣੇ ਆਏ ਸਨ। ਦੋ ਪਸਤੌਲ, ਛੁਰੇ ਤੇ ਹੋਰ ਨਿੱਕ ਸੁੱਕ ਲੈ ਕੇ ਅਗੇ ਲੰਘ ਗਏ ਸਨ ਤੇ ਬਾਕੀ ਤਿੰਨ ਉਸ ਕੋਲ ਬੈਠੇ ਰਹੇ। ਜਲ ਰਹੀ ਮੋਮਬਤੀ ਦੁਆਲੇ ਬੈਠੇ ਉਹ ਕਿਸੇ ਲੰਬੀ ਬਹਿਸ ਵਿਚ ਉਲਝੇ ਰਹੇ ਸਨ। ਇਸੇ ਬਹਿਸ ਦੌਰਾਨ ਉਨ੍ਹਾਂ ਵਿਚੋਂ ਇਕ ਨੇ ਲਾਲ ਸਿਹਾਈ ਨਾਲ ਕਈ ਇਸ਼ਤਿਹਾਰ ਲਿਖੇ। ਜੈਲੇ ਨੇ ਇਹੋ ਜਿਹੇ ਕਈ ਇਸ਼ਤਿਹਾਰ ਕਈ ਵਾਰ ਪਿੰਡ ਵਿਚ ਚਿਪਕਾਏ ਸਨ। ਪਰ ਇਹ ਉਸ ਤੋਂ ਲਕੋ ਕੇ ਰਖੇ ਗਏ ਸਨ।

ਜੈਲੇ ਨੂੰ ਯਕੀਨ ਹੋ ਗਿਆ ਸੀ ਇਹ ਕੋਈ ਖਾਸ ਮਸਲਾ ਸੀ ਤੇ ਇਸੇ ਲਈ ਉਸ ਨੂੰ ਗੱਲ-ਬਾਤ ਵਿਚ ਸ਼ਾਮਲ ਨਹੀਂ ਸੀ ਕੀਤਾ ਗਿਆ। ਇਹੋ ਜਿਹੇ ਮੌਕਿਆਂ ਤੇ ਉਹ ਅਕਸਰ ਚੁੱਪ ਕਰਕੇ ਬੈਠ ਜਾਇਆ ਕਰਦਾ ਸੀ। ਤੇ ਉਹ ਬੈਠਾ ਰਿਹਾ ਸੀ। ਉਨ੍ਹਾਂ ਵਿਚ ਹੁੰਦੀਆਂ ਜ਼ਿਆਦਾ ਗੱਲਾਂ ਅੰਗਰੇਜ਼ੀ ਵਿਚ ਸਨ ਤੇ ਇਹ ਸਭ ਜੈਲੇ ਦੀ ਸਮਝ ਤੋਂ ਦੂਰ ਦੀ ਗੱਲ ਸੀ। ਕਈ ਵਾਰ ਉਨ੍ਹਾਂ ਨੇ ਬਿਨਾਂ ਕਿਸੇ ਕੰਮ ਤੋਂ ਹੀ ਉਸ ਨੂੰ ਇਧਰ ਉਧਰ ਘਲਿਆ ਸੀ। ਜਿੰਨੀਆਂ ਕਿਤਾਬਾਂ ਰਸਾਲੇ ਜੈਲੇ ਕੋਲ ਰਖੇ ਸਨ, ਸਭ ਉਨ੍ਹਾਂ ਮੰਗਵਾ ਕੇ ਇਕੱਠੇ ਕਰ ਲਏ। ਤੇ ਉਨ੍ਹਾਂ ਕਈ ਵਾਰ ਇਹ ਗੱਲ ਦੁਹਰਾਈ :

'ਦੇਖੀਂ ਕੁਝ ਰੱਖ ਨਾ ਲਈਂ। ਜਿੰਨਾਂ ਕੁਝ ਹੈ ਸਭ ਲਿਆਦੇ। ਹੋ ਸਕਦੇ ਕੱਲ੍ਹ ਨੂੰ ਛਾਪਾ ਪੈ ਜਾਏ।'

ਜੈਲੇ ਨੇ ਹਰ ਵਾਰ ਉਨ੍ਹਾਂ ਨੂੰ ਯਕੀਨ ਦੁਵਾਇਆ ਸੀ।

'ਹੁਣ ਤੈਨੂੰ ਖਾਸੇ ਦਿਨਾਂ ਨੂੰ ਮਿਲਾਂਗੇ। ਤੂੰ ਅਗਲੇ ਬੰਦਿਆਂ ਨੂੰ ਇਵੇਂ ਜਿਵੇਂ ਮਿਲਦਾ ਰਹੀਂ। ਸਾਡੇ ਬਾਰੇ ਕਿਸੇ ਖਾਸ ਬੰਦੇ ਨੂੰ ਵੀ ਨਾ ਦਸੀਂ।'

'ਜੇ ਤੈਥੋਂ ਸ਼ੱਕ ਵਿਚ ਕਿਸੇ ਨੇ ਕੁਝ ਪੁਛਿਆ, ਕੁਝ ਨਾ ਦਸੀਂ। ਕੋਈ ਖਤਰਾ ਦਿਖਿਆ ਚੁੱਪ ਕਰਕੇ ਸ਼ਹਿਰ ਭੱਜ ਆਈਂ।

'ਸ਼ਹਿਰ...ਪਰ ਕਿਉਂ ?' ਉਹਨੇ ਸਹਿਮ ਕੇ ਪੁਛਿਆ।

'ਆਹੋ । ਉਥੇ ਹੀ ਜਿਥੇ ਰਿਸਾਲੇ ਕਿਤਾਬਾਂ ਮਿਲਦੀਆਂ ਸਨ। ਉਹ ਕੁੜੀ ਤੈਨੂੰ ਆਪੇ ਅੱਗੇ ਪਹੁੰਚਾ ਦਿਊ।'

'ਚੰਗਾ। ਪਰ...'

ਕੱਲ ਨੂੰ ਤੈਨੂੰ ਆਪੇ ਪਤਾ ਲਗ ਜੂ। ਉਂਞ ਤਾਂ ਤੇਰੇ ਤੱਕ ਨੌਬਤ ਨਹੀਂ ਆਉਂਦੀ। ਜੇ ਕਿਤੇ ਹੱਥ ਲਗ ਵੀ ਗਿਆ ਕਾਮਰੇਡੀ ਨਿਭਾਈਂ। ਜਾਨ ਭਾਵੇਂ ਵਗ ਜੇ ਪਰ ਭੇਤ ਨਹੀਂ। ਸਮਝੇ। ਤੇਰਾ ਵੀ ਇਮਤਿਹਾਨ ਹੋ ਜੂ।'

ਰਾਹ ਜਾਂਦਿਆਂ ਉਨ੍ਹਾਂ ਜੈਲੇ ਨੂੰ ਕਈ ਵਾਰ ਪੱਕਿਆਂ ਕੀਤਾ ਸੀ।

ਬਾਕੀ ਸਾਰਾ ਸਮਾਂ ਉਹਨੂੰ ਨੀਂਦ ਨਾ ਆਈ। ਉਸੇ ਸਦਕਾ ਉਹ ਹੁਣ ਤੱਕ ਬੇਚੈਨ ਸੀ। ਪਿਛਲੀ ਵਾਰ ਇਕ ਟੱਕਰ ਵਿਚ ਉਨ੍ਹਾਂ ਦਾ ਇਕ ਮੁੰਡਾ ਮਾਰਿਆ ਗਿਆ ਸੀ। ਕਿੰਨਾ ਪਿਆਰਾ ਸੀ ਉਹ! ਜੈਲੇ ਕੋਲ ਕਈ ਵਾਰ ਆਇਆ ਸੀ। ਕਿੰਨਾ ਸਿਆਣਾ ਤੇ ਮਿੱਠ ਬੋਲੜਾ! ਉਸਦੇ ਦੋਸਤ ਆਖਦੇ ਸਨ। ਪੁਲਿਸ ਵਾਲਿਆਂ ਉਹਨੂੰ ਬੜੇ ਦੁੱਖ ਦਿੱਤੇ, ਕੁਟਿਆ ਮਾਰਿਆ, ਕੇਸਾਂ ਤੋਂ ਬੰਨ ਕੇ ਲਟਕਾਇਆ, ਜ਼ਖ਼ਮ ਕਰਕੇ ਨਮਕ ਭਰਿਆ, ਤੇ ਹੋਰ ਕਿੰਨਾ ਕੁਝ। ਕਈ ਦਿਨਾਂ ਬਾਅਦ ਗੋਲੀ ਮਾਰ ਕੇ ਨਹਿਰ ਵਿਚ ਸੁਟ ਗਏ। ਉਸ ਦੀ ਤਸਵੀਰ ਵੀ ਛਪੀ ਸੀ। ਪਰ ਜੈਲੇ ਨੂੰ ਯਕੀਨ ਨਹੀਂ ਸੀ। ਉਹ ਮਰਿਆ ਨਹੀਂ। ਉਹ ਜ਼ਰੂਰ ਕਦੇ ਨਾ ਕਦੇ ਅੱਧੀ ਰਾਤ ਨੂੰ ਉਹਦਾ ਦਰਵਾਜ਼ਾ ਖਟਕਾਏਗਾ। ਉਹਦੇ ਨਾਲ ਗੱਲਾਂ ਕਰੇਗਾ ਤੇ ਮੂੰਹ ਹਨੇਰੇ ਹੀ ਨਿਕਲ ਜਾਏਗਾ। ਪਰ ਇਸ ਤਰ੍ਹਾਂ ਹੋ ਨਹੀਂ ਸੀ ਰਿਹਾ।

'ਜੇ ਕਿਤੇ ਇਹ ਵੀ ਫੜੇ ਗਏ?' ਇਹ ਸੋਚਕੇ ਉਹ ਕੰਬਣ ਲਗ ਜਾਂਦਾ।

ਜੇ ਇਵੇਂ ਇਕ ਇਕ ਕਰਕੇ ਮਰਦੇ ਗਏ ਫੇਰ ਕੌਣ ਉਨ੍ਹਾਂ ਲਈ ਕੰਮ ਕਰੇਗਾ? ਇਸ ਤਰ੍ਹਾਂ ਤਾਂ ਇਹ ਬੜੀ ਜਲਦੀ ਮੁਕ ਜਾਣਗੇ।' ਇਹੋ ਸੋਚਦਾ ਉਹ ਸਾਰੀ ਰਾਤ ਪਾਸੇ ਪਰਤਦਾ ਰਿਹਾ। ਕਈ ਵਾਰ ਉਹ ਸੜਕ ਤੇ ਆਇਆ ਕੋਈ ਉਹਨੂੰ ਖ਼ਬਰ ਸੁਣਾਏ ਪਰ ਅੱਜ ਜਿਵੇਂ ਸਾਰੇ ਹੀ ਮਰ ਖੱਪ ਗਏ ਸਨ। ਸਾਹੀ ਦੀ ਸਾਰੀ ਸੜਕ ਵਿਰਾਨ ਸੀ।

ਉਸ ਦਾ ਕਈ ਵਾਰ ਸ਼ਹਿਰ ਭਜ ਜਾਣ ਨੂੰ ਦਿਲ ਕੀਤਾ ਸੀ। ਇਥੇ ਰਹਿਣਾ ਖ਼ਤਰੇ ਤੋਂ ਖ਼ਾਲੀ ਨਜ਼ਰ ਨਹੀਂ ਸੀ ਆ ਰਿਹਾ। ਉਸਦਾ ਡਰ ਹੋਰ ਵੀ ਵਧ ਗਿਆ ਜਦੋਂ ਦੂਰੋਂ ਸਿਰ ਮੁੱਧ ਭਜੇ ਆਉਂਦੇ ਉਹਨੇ ਬਿਲੂ ਨੂੰ ਦੇਖਿਆ।

'ਰਾਤ ਇਥੇ ਕੋਈ ਆਇਆ ਸੀ ?'

'ਨਹੀਂ ਤਾਂ, ਕੀ ਗੱਲ ?'

ਪਰਲੇ ਪਿੰਡ ਵਿਸਵੇਦਾਰ ਦਾ ਖ਼ੂਨ ਹੋ ਗਿਆ। ਨਾਲੇ ਪਰਚੇ ਸਿਟੇ ਗਏ ਨੇ।'

'ਕੋਈ ਫੜਿਆ ਵੀ ਗਿਆ ?'

'ਨਹੀਂ, ਸਭ ਨਿਕਲ ਗਏ। ਤੇਰੇ ਕੋਲੇ ਤਾਂ ਨਹੀਂ ਸੀ ਕੋਈ ਆਇਆ। ਜਸਬੀਰ ਵੀ ਰਾਤ ਦਾ ਘਰ ਨਹੀਂ। ਕਿਤੇ ਉਹ ਵੀ ਵਿਚੇ ਨਾ ਹੋਵੇ ?'

'ਚਲੋ ਉਹ ਤਾਂ ਬਚੇ ?' ਜੈਲੇ ਨੇ ਸੁਖ ਦਾ ਸਾਹ ਲਿਆ।

ਜੈਲਾ ਬਿਲੂ ਦੀ ਬਾਂਹ ਫੜਕੇ ਅੰਦਰ ਲੈ ਗਿਆ। ਤੇ ਰਾਤ ਵਾਲੀ ਸਾਰੀ ਘਟਨਾ ਉਹਨੂੰ ਆਖ ਸੁਣਾਈ।

'ਉਂ ਤਾਂ ਗੱਲ ਦੂਜੇ ਪਿੰਡ ਦੀ ਐ। ਸਾਨੂੰ ਕੌਣ ਪੁਛਦੇ। ਪਰ ਰਹੀਂ ਹੁਸ਼ਿਆਰ। ਕੋਈ ਪਤਾ ਨਹੀਂ ਕਦੋਂ ਤਲਾਸ਼ੀ ਹੋ ਜੇ। ਮਾੜੀ ਜੀ ਗੱਲ ਤੇ ਸਾਨੂੰ ਕਾਲਜਾਂ ਵਾਲਿਆਂ ਨੂੰ ਤਾਂ ਉਂਞ ਹੀ ਘੇਰ ਲੈਂਦੇ ਨੇ। ਜੇ ਕਿਧਰੇ ਕੋਈ ਸੂਹ ਮਿਲੀ ਖਿਸਕਨ ਦੀ ਕਰੀਂ। ਮੌਕੇ ਤੇ ਪਤਾ ਨਹੀਂ ਲਗਦਾ।'

ਦੇਖਦੇ ਦੇਖਦੇ ਪੁਲਿਸ ਦੇ ਕਈ ਟਰੱਕ ਪਾਂ ਪਾਂ ਕਰਦੇ ਉਨ੍ਹਾਂ ਦੇ ਕੋਲ ਦੀ ਲੰਘ ਗਏ।

'ਚੰਗਾ ਮੈਂ ਪਿੰਡ ਚਲਦੈਂ। ਕੋਈ ਗੱਲ ਬਾਤ ਹੋਈ ਪਿੰਡੋਂ ਪਤਾ ਘਲ ਦੂੰ।'

'ਤੂੰ ਇਥੇ ਰਹਿ ਮੇਰਾ ਦਿਲ ਧੜਕਦੈ।'

'ਬਸ ਡਰ ਗਿਆ। ਬੈਠਾਂ ਕਿਵੇਂ ? ਕੋਈ ਖ਼ਬਰ ਸਾਰ ਵੀ ਤਾਂ ਕਰਨੀ ਐ।'

ਤੇ ਉਹ ਡਰਦਾ ਚੁਪ ਕਰ ਗਿਆ।

ਇਕ ਪਾਸੇ ਉਹ ਵਿਸਵੇਦਾਰ ਦੇ ਖ਼ੂਨ ਤੇ ਖੁਸ਼ ਸੀ ਦੂਜੇ ਪਾਸੇ ਡਰ ਨਾਲ ਕੰਬ ਵੀ ਰਿਹਾ ਸੀ। ਖੁਸ਼ ਸੀ ਪਿਆਰੇ ਦਾ ਬਦਲਾ ਲੈ ਲਿਆ ਗਿਆ ਸੀ। ਪਿਛਲੀ ਵਾਰੇ ਵਿਸਵੇਦਾਰ ਨੇ ਉਹਨੂੰ ਕਿੰਨੀ ਬੇ-ਰਹਿਮੀ ਨਾਲ ਮਰਵਾਇਆ ਸੀ। ਨਾਲੇ ਪੁਲਿਸ ਦਾ ਟਾਊਟ ਸੀ।

ਦੁਪਹਿਰ ਦੀ ਰੋਟੀ ਉਹਨੂੰ ਚੰਗੀ ਨਾ ਲਗੀ। ਉਵੇਂ ਜਿਵੇਂ ਬੰਨੀ ਬਨਾਈ ਪਰਾਂ ਰੱਖ ਕੇ ਉਹ ਦੂਜੇ ਬਨੇ ਤੁਰ ਪਿਆ।

ਰਸਤੇ ਵਿਚ ਉਹਨੂੰ ਸਰਦਾਰ ਦਾ ਵੱਡਾ ਮੁੰਡਾ ਦੀਪ ਮਿਲ ਗਿਆ।

'ਕਿਧਰ ਫਿਰਦੈਂ ਮੂੰਹ ਚੁੱਕੀ ? ਪਿਛੇ ਕੌਣ ਐ ? ਪਿਛੋਂ ਭਾਵੇਂ ਡੰਗਰ ਪਸ਼ੂ ਸਭ ਕੁਝ ਉਜਾੜ ਦੇ।

'ਐਂ ਕਿਵੇਂ ਉਜਾੜ ਦੂ। ਜਾਨੇ ਹੁਣੇ।'

'ਜਾ ਪਹਿਲਾਂ ਖੇਤ ਨੂੰ। ਫੇਰ ਕਿਤੇ ਜਾਈਂ ਹੋਰ।'

ਮੈਂ ਬਸ ਹੁਣੇ ਮੁੜਦੈਂ।'

ਅੱਗੇ ਅੱਗੇ ਤੁਰਿਆ ਜਾਂਦੈ। ਮੈਂ ਕੁਤਾ ਭੌਂਕਦੈਂ ?'

'ਜਦੋਂ ਮੈਂ ਤੈਨੂੰ ਆਖਤਾ ਮੈਂ ਜ਼ਰੂਰ ਜਾਣੈ। ਤੂੰ ਕਿਹੜਾ ਮੰਨਦੈ।'

ਮੁੜਦਾ ਨੀ ਤੂੰ ਫੇਰ ?' ਗੁਸੇ ਵਿਚ ਲਾਲ ਹੋਏ ਦੀਪ ਨੇ ਸਕੂਟਰ ਪੁੱਠਾ ਮੋੜ ਲਿਆ।

'ਨਹੀਂ।' ਜੈਲੇ ਨੇ ਵੀ ਗੁੱਸੇ ਨਾਲ ਜਵਾਬ ਦਿੱਤਾ।

'ਕੰਜਰ ਦਿਆ ਪੁੱਤਾ ਮੈਨੂੰ ਪਤੈ ਤੇਰੀ ਗਰਦਨ ਵਿਚ ਜਿਹੜਾ ਕੀਲਾ ਅੜਿਐ। ਤੜਕੇ ਈ ਲਗ ਪਿਆ ਜਿਹੜਾ ਲੜਨ।'

'......'ਜੈਲਾ ਚੁਪ ਰਿਹਾ।

'ਜਵਾਨ ਦੇਖ ਚਲਦੀ ਭੈਣ ਦੇ ਖਸਮ ਦੀ। ਸੁਣਿਐ ਨਾਲ ਦੇ ਪਿੰਡ ਖ਼ੂਨ ਹੋ ਗਿਆ। ਸੁਣਿਐ ਤੇਰੇ ਕੋਲ ਵੀ ਆਉਂਦੇ ਨੇ ਉਹ ਕੰਜਰ ? ਪਤਾ ਨੇ ਕੌਣ ਨੇ ਉਹ ?'

ਨਾ ਮੇਰੇ ਕੋਲੇ ਕੋਈ ਆਉਂਦੈ ਨਾ ਮੈਨੂੰ ਪਤੈ। ਖ਼ੂਨਾਂ ਖਾਨਾਂ ਦਾ ਮੈਨੂੰ ਨੀ ਪਤਾ। ਕੋਈ ਮਰੇ ਖਪੇ ਸਾਨੂੰ ਕੀ।'

ਜਾ ਜਾ ਮਰ ਚੰਗਾ। ਫੇਰ ਹੀ ਦਸੇਗਾਂ ਜਦੋਂ ਮੂਧਾ ਪਾ ਲਿਆ। ਕੀ ਪਤੈ ਮੰਗਰੋਂ ਕੀ ਕੀ ਕਰਦੇ ਨੇ।' ਤੇ ਬੁੜਬੁੜ ਕਰਦਾ ਦੀਪ ਸਕੂਟਰ ਮੋੜ ਕੇ ਮੁੜ ਆਪਣੇ ਰਸਤੇ ਪੈ ਗਿਆ।

ਜੈਲੇ ਦਾ ਡਰ ਹੋਰ ਵੀ ਵਧ ਗਿਆ! ਉਸ ਦੇ ਸਿਰ ਨੂੰ ਘੁਮੇਰੀਆਂ ਚੜ੍ਹਨ ਲਗੀਆਂ। ਵਾਰ ਵਾਰ ਉਹਦੇ ਸ਼ਬਦ ਜੈਲੇ ਨੂੰ ਠਿਠ ਕਰਨ ਲੱਗੇ।

'ਸੁਣਿਐ ਤੇਰੇ ਕੋਲੇ ਆਉਂਦੇ ਨੂੰ...ਪਤਾ ਲਗ ਜੂ ਜਦੋਂ ਮੂਧਾ ਪਾ ਲਿਆ...'

ਇਸ ਨੂੰ ਮੈਂ ਬੋਲਿਆ ਵੀ ਠੀਕ ਨੀ। ਜਾਂਦੈ ਥਾਨੇ ਨੂੰ ਇਹਦਾ ਕੀ ਵਸਾਹ ਐ। ਐਵੇਂ ਨਾ ਲਿਖਾ ਆਵੇ। ਕੁਟਾਪਾ ਹੀ ਚੜ੍ਹਾਉਣੈ। ਜਿਵੇਂ ਮਰਜ਼ੀ ਹੋਇਆ।

ਪੁਲਿਸ ਵਾਲਿਆਂ ਨੂੰ ਕੌਣ ਪੁਛਦੇ। ਇਹ ਉਹਨਾਂ ਦੇ ਪੱਕੇ ਭਗਤ ਨੇ। ਜਿਹਨੂੰ ਮਰਜੀ ਘੜੀਸ ਲੈਣ। ਫੇਰ ਇਹੋ ਜਿਹੇ ਮੌਕਿਆਂ ਤੇ। ਜੇ ਫੜਿਆ ਗਿਆ ?... ਉਨ੍ਹਾਂ ਨੂੰ ਧੱਕਾ ਪਹੁੰਚੂ...। ਨਾਲੇ ਤੰਗ ਹੋਊ...। ਤੰਗ ਤਾਂ ਚਲ ਦੇਖੀ ਜਾਊ... ਕਿਤੇ ਉਨ੍ਹਾਂ ਨੂੰ...ਵਿਚਾਰੇ ਘਰ ਵਾਰ ਛੱਡੀ ਫਿਰਦੇ ਨੇ। ਨਾ ਰੋਟੀ ਟੁਕ, ਨਾ ਫਿਕਰ, ਨਾ ਡਰ। ਰਾਤ ਆਏ ਵੀ ਸੀ। ਪੁਲਿਸ ਸੂਹ ਕਢਣੋਂ ਕਦ ਟਲਦੀ ਐ। ਉਨ੍ਹਾਂ ਪਰਚੇ ਵੀ ਸਿਟੇ ਨੇ। ਪਤਾ ਨੀ ਕੀ ਬਣੂ !'

ਦਸ ਕਦਮ ਵੀ ਪੁਟਣੇ ਉਹਨੂੰ ਔਖੇ ਹੋ ਗਏ। ਪੁਲਿਸ ਦੀ ਇਕ ਹੋਰ ਜੀਪ ਉਹਦੇ ਕੋਲ ਦੀ ਲੰਘੀ। ਪੰਜ ਚਾਰ ਹਥਿਆਰਬੰਦ ਸਿਪਾਹੀ ਉਤਰ ਕੇ ਖੇਤਾਂ ਵਿਚ ਗੁਆਚ ਗਏ।

'ਮੈਨੂੰ ਭਜ ਜਾਣਾ ਚਾਹੀਦੈ। ਹੋ ਸਕਦੈ ਇਹ ਮੇਰੇ ਕੋਠੇ ਵੀ ਜਾਣ।'

'ਮੈਨੂੰ ਸ਼ਹਿਰ ਭੱਜ ਜਾਣਾ ਚਾਹੀਦੈ। ਉਸ ਕੁੜੀ ਕੋਲ...'

ਉਨੀ ਪੈਰੀਂ ਉਹ ਵਾਪਸ ਪਰਤ ਗਿਆ। ਬਾਹਣਾਂ ਵਿਚਲੇ ਡਲਿਆਂ ਨੂੰ ਲਤਾੜਦਾ ਉਹ ਸ਼ਹਿਰ ਨੂੰ ਦੌੜ ਗਿਆ। ਪਿਛਾ ਕਰ ਰਹੀ ਪੁਲਿਸ ਦੇ ਭੁਲੇਖੇ ਉਹਨੂੰ ਵਾਰ ਵਾਰ ਪੈਂਦੇ। ਉਹ ਹੋਰ ਤੇਜ ਦੌੜਦਾ। ਪਰ ਵਾਟ ਸੀ ਕਿ ਮੁਕਣ ਵਿਚ ਹੀ ਨਹੀਂ ਸੀ ਆ ਰਹੀ।

## 30

'ਲੈ ਕੁੜੇ ਮੈਂ ਆਖਿਆ ਨੀ ਸੀ ਕੋਈ ਗੜਬੜ ਹੈ ਜ਼ਰੂਰ। ਐਵੇਂ ਤਾਂ ਨੀ ਘਰੇ ਐਸ਼ਾਂ ਮਾਰਦੀ।'

'ਇਹ ਤਾਂ ਦਿਖਦਾ ਈ ਸੀ ਦਾਲ 'ਚ ਕਾਲਾ ਕਾਲਾ ਐ। ਪਰ ਤੂੰ ਕਿਹੜੀ ਨਵੀਂ ਗੜਬੜ ਦੇਖੀ ਐ ?'

'ਰਾਤ ਹਨੇਰੇ ਹੋਏ ਆਵੇ ਕੁੜੀ ਦਾ ਬਾਪੂ ਪਾਣੀ ਲਾ ਕੇ। ਆ ਕੇ ਕਹਿੰਦਾ ਕਰਤਾਰੋ ਕੇ ਕੀ ਹੋ ਗਿਆ ? ਕਈ ਮੁੰਡੇ ਘਰੋਂ ਨਿਕਲੇ ਨੇ।' ਮੈਂ ਆਖਿਆ ਕੁਝ ਨੀ। ਉਹ ਮੰਨੇ ਨਾ। ਅਖੇ ਪਤਾ ਕਰ। ਮੈਂ ਭਾਈ ਗਈ ਉਠ ਕੇ। ਅਗੋਂ ਉਥੇ

ਕੁਝ ਵੀ ਨਾ । ਮਾਰੇ ਭਾਵੇਂ ਛਡੇ ਮੇਰਾ ਤਾਂ ਉਦੋਂ ਹੀ ਮੱਥਾ ਠਣਕ ਗਿਆ । ਹੋਵੇ ਨਾ ਤਾਂ ਕੋਈ ਗੱਲ ਹੈ ਜ਼ਰੂਰ । ਮੈਂ ਕਈ ਦਿਨ ਤਾੜਦੀ ਰਹੀ । ਆਖਰ ਉਹੋ ਗੱਲ ਹੋਈ । ਅੱਧੀ ਰਾਤ ਦਾ ਵਖਤ ਹੋਊ । ਦੋ ਤਿੰਨ ਮੁੰਡੇ ਬਰਛਿਆਂ ਵਰਗੇ । ਖੇਸੀ ਦੀਆਂ ਬੁਕਲਾਂ ਮਾਰੀਆਂ ਹੋਈਆਂ । ਚੁੱਪ ਕਰਕੇ ਸਿੱਧੇ ਅੰਦਰ । ਕਰਤਾਰੋ ਨੇ ਉਠ ਕੇ ਇਉਂ ਬਾਰ ਖੋਲਤਾ, ਜਿਵੇਂ ਉਡੀਕਦੀ ਪਈ ਹੋਵੇ ।'

'ਲੈ ਪਹਿਲਾਂ ਹੋਊਗੀ ਓ ਕੋਈ ਗੱਲਬਾਤ ।'

'ਹੋਰ ਕੀ ਨਹੀਂ ।'

'ਸੁਣ ਤਾਂ ਸਹੀ । ਆਪ ਤਾਂ ਛੱਪਰ 'ਚ ਆ ਵੜੀ । ਜਵਾਈ ਅੰਦਰ ਬੈਠੇ ਰਹੇ । ਅੱਧੀ ਰਾਤੋਂ ਰੋਟੀਆਂ ਪਕਾ ਕੇ ਖੁਆਈਆਂ, ਜਿਵੇਂ ਭੁੱਖੇ ਹੋਣ । ਸੈ ਕੁਝ ਨਾਲ ਲੈ ਕੇ ਆਏ ਸੀ ।'

'ਤੂੰ ਤਾਂ ਸਿਧਰੀ ਐ । ਹੋਰ ਉਨ੍ਹਾਂ ਦੇ ਕੋਲ ਬਹਿੰਦੀ । ਆਪ ਬਾਹਰ ਨਿਕਲ ਆਈ ਬਹਾਨੇ ਨਾਲ । ਅਗਲੇ ਆਪਣਾ ਕੰਮ ਕਰਦੇ ਰਹੇ ।'

'ਲੋਹੜਾ ਆ ਗਿਆ । ਕਿਹੋ ਜਿਹੀਆਂ ਮਾਵਾਂ ਨੇ । ਹਿਕ ਤੇ ਕਾਰੇ ਕਰਾਉਂਦੀਆਂ ਨੇ । ਵਾਹਿਗੁਰੂ ! ਵਾਹਿਗੁਰੂ !!'

'ਸੱਚ ਪੁਛੇਂ ਤਾਂ ਮੇਰੇ ਅੱਗ ਲੱਗ ਲੱਗ ਜਾਵੇ । ਜੀ ਕਰੇ ਗੁਤੋਂ ਫੜ ਲਾਂ ਜਾ ਕੇ । ਦਿਉਰ ਤੇਰੇ ਨੂੰ ਆਖਿਆ ਦੇਖ ਜਾ ਕੇ ਕੀ ਹੁੰਦੈ । ਪਰ ਜੇ ਉਹ ਕੁਝ ਕਰਨ ਵਾਲਾ ਹੋਵੇ ਫੇਰ ਕੀ ਐ । ਮੈਨੂੰ ਵੀ ਬਾਹੋਂ ਫੜ ਕੇ ਬਹਾਵੇ । ਪਰ ਮੈਨੂੰ ਕਿਥੇ ਚੈਨ । ਅੱਖ ਬਚਾ ਕੇ ਮੈਂ ਫੇਰ ਨਿਕਲ ਗਈ । ਮੈਂ ਆਖਿਆ ਅੰਦਰ ਕੀ ਹੁੰਦੈ ਦੇਖੂੰ ਜ਼ਰੂਰ । ਪਿਛੋਂ ਦੀ ਜਦੋਂ ਵਿਰਲਾਂ ਥਾਨੀ ਦੇਖਿਆ ਇਕ ਤਾਂ ਕਰਤਾਰੋ ਨਾਲ ਰਜਾਈ 'ਚ ਬੈਠਾ ਬਿਟ ਬਿਟ ਗੱਲਾਂ ਮਾਰੀ ਜਾਵੇ । ਮੰਜਾ ਕੋਈ ਹੋਰ ਤਾਂ ਦਿਖਦਾ ਨੀ ਸੀ । ਮੈਨੂੰ ਲਗਿਆ ਜਿਵੇਂ ਬਾਕੀ ਦੇ ਹੇਠਾਂ ਲਈ ਪਏ ਹੋਣ । ਜੈ ਖਾਨਿਆਂ ਨੂੰ ਪਤਾ ਨੀ ਮੇਰਾ ਪਤਾ ਲੱਗ ਗਿਆ ਝਟ ਦੀਵਾ ਬੁਝਾ ਤਾ ।'

'ਪਤਾ ਈ ਲੱਗ ਗਿਆ ਹੋਊ ।'

'ਤੇ ਸਵੇਰੇ ਮੂੰਹ ਹਨੇਰੇ ਉਹ ਨਿਕਲਗੇ ।'

'ਹੂੰ ! ਹੁਣ ਬਣੀ ਨਾ ਗੱਲ । ਹੋਰ ਪਿਓ ਦੀ ਪਿਲਸਨ ਤਾਂ ਨੀ ਆਉਂਦੀ ਬਈ ਇਉਂ ਬਣ ਠਨ ਕੇ ਨਿਕਲੇ ।'

'ਰਾਤ ਫੇਰ ਆਏ ਸੀ। ਦਬਾ ਦਬ ਅੰਦਰ ਵੜ ਗਏ। ਉਹ ਪਿੰਡ ਨੂੰ ਨਿਕਲ ਤੁਰੀ। ਕਈ ਤਾਂ ਪਿੰਡ ਦੇ ਮੁੰਡੇ ਖੁੰਡੇ ਵੀ ਆਉਂਦੇ ਨੇ। ਲੈ ਉਹ ਡਬੇ ਕਾ ਬਿਲੂ ਤੇ ਨਾਲੇ ਜਸਬੀਰਾ ਵੀ ਫਿਰੇ ਰਾਤ ਨੂੰ ਬੁਕਲ ਮਾਰੀ। ਮੈਂ ਛਡਦੀ ਆ ਪਛਾਨਣੋਂ। ਮੈਂ ਤਾਂ ਪੁੱਛ ਵੀ ਲਿਆ। ਅਖੇ ਕੁਝ ਨੀ ਐਵੇਂ ਬਸ। ਉਸ ਦਿਨ ਕਰਤਾਰੋ ਨੂੰ ਪਤਾ ਨੀ ਭੁਲੇਖਾ ਪੈ ਗਿਆ, ਹੁਣ ਤਾਂ ਵਿਰਲਾਂ ਲਿਪ ਲਈਆਂ। ਜਿਹੜੀ ਤਾਕੀ ਐ ਉਹਨੂੰ ਵੀ ਬੋਰੀ ਨਾਲ ਢੱਕ ਤਾ।'

'ਹੋਰ ਤੇਰੇ ਵਰਗੀ ਲਈ ਖੁਲੀ ਛੱਡ ਦੇ। ਅਗਲੀ ਘਟ ਐ।'

'ਮੁੰਡਾ ਕੀ ਪਤੈ ਤਾਹੀਂ ਲੜ ਕੇ ਨਿਕਲ ਗਿਆ। ਅਗਲਾ ਜਰਦੈ। ਹੋਰ ਉਹਨੂੰ ਕਿਹੜੀ ਆਫਤ ਆ ਗਈ ਸੀ। ਚੰਗਾ ਭਲਾ ਕੰਮ ਕਰੀ ਜਾਂਦਾ ਸੀ।'

'ਬਸ ਬਸ ਇਹੋ ਗੱਲ ਐ।'

'ਤਾਂ ਫੇਰ ਧੀ ਦੀ ਕਮਾਈ ਖਾਂਦੀ ਐ।'

'ਤਾਹੀਂ ਤਾਂ ਵਿਆਹ ਨੀ ਕਰਦੀ। ਨਹੀਂ ਕੋਠੇ ਵਰਗੀ ਕੌਣ ਘਰੇ ਰਖਦੈ।'

'ਸਰਦਾਰ ਵਾਲੀ ਝੂਠੀ ਐ ਫੇਰ ?'

'ਕੀ ਪਤੈ ? ਉਥੇ ਆਪ ਖੇਹ ਖਾਂਦੀ ਹੋਊ।

'ਇਹੋ ਜੀਆਂ ਨੂੰ ਸੰਗ ਸ਼ਰਮ ਨੀ ਹੁੰਦੀ।'

'ਲੈ ਫੇਰ ਐਂ ਕਰੀਂ। ਜਦੋਂ ਕਦੇ ਹੁਣ ਆਏ ਚੁੱਪ ਕਰਕੇ ਬਾਹਰੋਂ ਜਿੰਦਾ ਲਾ ਦੀਂ। ਮਾੜਾ ਜਾ ਮੇਰੇ ਕੋਲੇ ਆ ਜੀਂ। ਫੇਰ ਦੇਖ ਜੇ ਨਾ ਸਾਰੇ ਪਿੰਡ 'ਚ ਭਾਂਡਾ ਭੰਨ ਦਿਆਂ। ਕੀ ਬਣੀ ਫਿਰਦੀ ਐ।'

'ਇਉਂ ਈ ਕਰੂੰ।'

'ਧਾਨੂੰ ਵੀ ਦਿਖਾਦੀਂ ਤਮਾਸ਼ਾ। ਕਿਤੇ ਕਲੀ ਕਲੀ ਨਾ ਸਵਾਦ ਲੈ ਜੀਂ।'

# 31

ਮੇਨ ਬਜ਼ਾਰ ਦੇ ਪਿਛਲੇ ਪਾਸੇ ਬੰਦ ਗਲੀ ਸੀ ਤੇ ਇਸ ਗਲੀ ਦੇ ਨੁੱਕਰ ਵਾਲੇ ਫਲੈਟ ਵਿਚ ਉਨ੍ਹਾਂ ਦਾ ਦਫਤਰ। ਫਲੈਟ ਦਾ ਅਗਲਾ ਹਿੱਸਾ ਜਿਸ ਵਿਚ ਪ੍ਰੈਸ ਤੇ ਉਸ ਦੇ ਕੰਮ ਕਾਜ ਦਾ ਦਫ਼ਤਰ ਸੀ, ਮੇਨ ਬਜ਼ਾਰ ਵਿਚ ਖੁਲ੍ਹਦਾ ਸੀ। ਪਿਛਲਾ ਹਿੱਸਾ ਜਿਸ ਵਿਚ ਖੁਫੀਆ ਕੰਮ ਕਾਜ ਹੁੰਦਾ ਸੀ ਤੇ ਪ੍ਰੈਸ ਮਾਲਕਾਂ ਦੀ ਰਿਹਾਇਸ਼ ਦਾ ਦਿਖਾਵਾ ਕੀਤਾ ਜਾਂਦਾ ਸੀ, ਪਿਛੇ ਬੰਦ ਗਲੀ ਵਿਚ ਖੁਲ੍ਹਦਾ ਸੀ। ਬੰਦ ਗਲੀ ਵਲੋਂ ਅੰਦਰ ਵੜਦਿਆਂ ਹੀ ਪ੍ਰੈਸ ਵਿਚੋਂ ਛਪਦੇ ਸਪਤਾਹਿਕ ਪਰਚੇ ਦਾ ਦਫ਼ਤਰ ਸੀ। ਪਰਚੇ ਦੀ ਸ਼ਹਿਰ ਭਰ ਵਿਚ ਧੁਮ ਸੀ। ਪਰਚੇ ਵਿਚ ਭਾਵੇਂ ਕੁਝ ਵੀ ਚੰਗਾ ਨਹੀਂ ਸੀ, ਪਰ ਕਦੀ ਕਦਾਈਂ ਕਿਸੇ ਪੁਲਿਸ ਅਫ਼ਸਰ ਦੀ ਫੋਟੋ ਜਾਂ ਕਿਸੇ ਅਫ਼ਸਰ ਨਾਲ ਛਪੀ ਇੰਟਰਵਿਊ ਕਰਕੇ ਇਸ ਤੇ ਖਾਸਾ ਸਰਕਾਰੀ ਹੱਥ ਸੀ। ਪਰਚੇ ਦੇ ਖਰਚ ਜਿੰਨੇ ਪੈਸੇ ਤਾਂ ਸਰਕਾਰੀ ਦਫ਼ਤਰਾਂ ਵਿਚੋਂ ਮਿਲਦੇ ਇਸ਼ਤਿਹਾਰਾਂ ਵਿਚੋਂ ਹੀ ਆ ਜਾਂਦੇ ਸਨ। ਜਿਹੜੇ ਸਰਕਾਰੀ ਕੰਮ ਅਤੇ ਹੋਰ ਚੰਦੇ ਮਿਲਦੇ ਸਨ ਉਹ ਮੁਫ਼ਤ ਦੇ। ਸਭ ਤੋਂ ਵੱਧ ਫਾਇਦਾ ਜੋ ਇਸ ਪਰਚੇ ਦਾ ਸੀ, ਉਹ ਸੀ ਸਰਕਾਰੀ-ਭਗਤ ਹੋਣ ਦਾ ਭੁਲੇਖਾ। ਪੰਜੀਂ ਸਤੀਂ ਦਿਨੀਂ ਥਾਨੇ ਵਾਲੇ ਹਾਜ਼ਰੀ ਭਰ ਕੇ ਜਾਂਦੇ ਤੇ ਕਿਸੇ ਸੇਵਾ ਲਈ ਮੌਕਾ ਪੁੱਛਦੇ।

ਲੋਕਾਂ ਨੂੰ ਪੂਰਾ ਯਕੀਨ ਸੀ, ਇਸ ਛੇਅ ਪੇਜ਼ ਦੇ ਪਰਚੇ ਦੀ ਵਿਕਰੀ ਪੰਝੀ ਤੀਹ ਹਜ਼ਾਰ ਤੋਂ ਘੱਟ ਨਹੀਂ ਸੀ। ਉਨ੍ਹਾਂ ਸਾਰੀ ਸਾਰੀ ਰਾਤ ਪ੍ਰੈਸ ਚਲਦੀ ਦੇਖੀ ਸੀ। ਵੀਹ ਵੀਹ, ਪੰਜਾਹ ਪੰਜਾਹ ਬੰਡਲ ਹਰ ਰੋਜ਼ ਇਥੋਂ ਬਾਹਰ ਭੇਜੇ ਜਾਂਦੇ ਸਨ। ਜਿਸ ਦਿਨ ਪਰਚਾ ਨਿਕਲਨਾ ਹੁੰਦਾ ਉਸ ਦਿਨ ਗਲੀ ਵਿਚ ਮੇਲਾ ਲੱਗ ਜਾਂਦਾ। ਇਕ ਆਉਂਦਾ ਇਕ ਜਾਂਦਾ। ਅੱਧੀ ਅੱਧੀ ਰਾਤ ਤਕ ਬੰਡਲ ਵਿਕਦੇ ਰਹਿੰਦੇ। ਤੇ ਜੇ ਕਦੇ ਕੋਈ ਖਾਸ ਨੰਬਰ ਨਿਕਲਦਾ ਉਸ ਦਾ ਠਿਕਾਨਾ ਹੀ ਕੀ।

ਉਸ ਫਲੈਟ ਦੀ ਦੂਜੀ ਮੰਜ਼ਲ ਤੇ ਪ੍ਰਾਈਵੇਟ ਕਾਲਜ ਸੀ। ਇਥੇ ਦਿਨ ਰਾਤ ਕਲਾਸਾਂ ਲਗਦੀਆਂ ਸਨ। ਇਥੇ ਆਉਂਦੇ ਵਿਦਿਆਰਥੀਆਂ ਦੀ ਵੀ ਕੋਈ ਕਸਰ

ਨਹੀਂ ਸੀ। ਪੰਜਾਹ ਪੰਜਾਹ ਮੁੰਡੇ ਕੁੜੀਆਂ ਇਕੋ ਕਲਾਸ ਵਿਚ ਪੜ੍ਹਦੇ ਸਨ।

ਇਹੋ ਟਿਕਾਣਾ ਸੀ ਜਿਥੇ ਪਿਛਲੇ ਅੱਠਾਂ ਦਿਨਾਂ ਤੋਂ ਜੈਲਾ ਟਿਕਿਆ ਹੋਇਆ ਸੀ।

ਸਵੇਰੇ ਮੂੰਹ ਹਨੇਰੇ ਉਹ ਉਠਦਾ, ਬੇਰੁਜ਼ਗਾਰ ਮਜ਼ਦੂਰਾਂ ਦੀਆਂ ਡਾਰਾਂ ਵਿਚ ਜਾ ਬੈਠਦਾ। ਮਿਸਤਰੀ ਆਉਂਦੇ ਇਕ ਇਕ ਕਰਕੇ ਮਜ਼ਦੂਰਾਂ ਦੀਆਂ ਬਾਹਾਂ ਫੜ ਕੇ ਲੈ ਤੁਰਦੇ। ਜਦੋਂ ਵੀ ਕੋਈ ਮਿਸਤਰੀ ਉਹਦੇ ਕੋਲ ਦੀ ਲੰਘਦਾ ਜੈਲਾ ਉਠ ਕੇ ਸਤਿ ਸ੍ਰੀ ਅਕਾਲ ਬਲਾਉਂਦਾ। ਅਗੋਂ ਨਾ ਸਤਿ ਸ੍ਰੀ ਅਕਾਲ ਦਾ ਜਵਾਬ ਆਉਂਦਾ ਤੇ ਨਾ ਕੰਮ ਦਾ ਸੁਨੇਹਾ। ਦੇਖਦੇ ਦੇਖਦੇ ਅੱਠ ਵਜ ਜਾਂਦੇ। ਫੇਰ ਨੌਂ ਤੇ ਦਸ। ਗਿਆਰ੍ਹਾਂ ਵਜੇ ਉਬਾਸੀਆਂ ਲੈਂਦਾ ਉਹ ਮੁੜ ਪ੍ਰੈਸ ਵਿਚ ਆ ਬੈਠਦਾ। ਹਰ ਵਾਰ ਉਸ ਦੇ ਨਿਰਾਸ਼ ਮੂੰਹ ਨੂੰ ਦੇਖ ਕੇ ਕੁੜੀ ਵਿਅੰਗਮਈ ਹਾਸਾ ਹੱਸਦੀ ਤੇ ਇਹੋ ਵਾਕ ਦੁਹਰਾਉਂਦੀ।

'ਅੱਜ ਫੇਰ ਮੁੜ ਆਇਆ। ਉਦਾਸ ਕਿਉਂ ਹੁੰਨੇ ਵੀਰੇ। ਦੇਖ ਲੈ ਸਾਡੀ ਅਜ਼ਾਦੀ ਦਾ ਥੋੜਾ ਜਿਹਾ ਨਜ਼ਾਰਾ। ਤੂੰ ਹਟਾ ਕਟੈਂ। ਦਿਹਾੜੀ ਵੀ ਨਸੀਬ ਨਹੀਂ ਹੁੰਦੀ।'

ਜੈਲਾ ਰੋਣ ਹਕਾ ਹੋ ਕੇ ਫਰਸ਼ ਤੇ ਬੈਠ ਜਾਂਦਾ। ਕਦੀ ਕਦੀ ਅੱਖਾਂ ਵਿਚ ਹੰਝੂ ਭਰ ਆਉਂਦੇ। ਉਹ ਬਹੁਤ ਕੁਝ ਕਹਿਣਾ ਚਾਹੁੰਦਾ, ਇਸ ਢਾਂਚੇ ਬਾਰੇ, ਆਪਣੀ ਨਫਰਤ ਵਾਰੇ। ਪਰ ਉਸ ਨੂੰ ਕੁਝ ਨਾ ਔੜਦਾ ਤੇ ਉਹ ਚੁਪ ਕਰਕੇ ਬਸ ਇਕ ਹਉਕਾ ਭਰਦਾ।

ਕੁੜੀ ਉਸ ਦੇ ਹਿਸੇ ਦੀ ਰੋਟੀ ਲੈ ਆਉਂਦੀ, ਉਸ ਨੂੰ ਰੋਟੀਆਂ ਫੜਦੇ ਸ਼ਰਮ ਆਉਂਦੀ। ਉਨ੍ਹਾਂ ਤੇ ਇਹ ਵਾਧੂ ਦਾ ਬੋਝ ਬਣ ਗਿਆ ਸੀ।

'ਤੂੰ ਰੋਟੀ ਕਿਉਂ ਨੀ ਫੜਦਾ? ਮੈਂ ਸਭ ਸਮਝਦੀ ਆਂ। ਖਾ ਲੈ। ਸ਼ੁਕਰ ਕਰ ਆਪਾਂ ਨੂੰ ਇੰਨੀ ਕੁ ਮਿਲ ਤਾਂ ਜਾਂਦੀ ਐ। ਪਤਾ ਨੀ ਕਿੰਨੇ ਵਿਚਾਰੇ ਭੁੱਖੇ ਹੀ ਸੌਂ ਜਾਂਦੇ ਨੇ। ਤੂੰ ਝਿਜਕਦੈਂ ਤੂੰ ਕੁਝ ਨਹੀਂ ਦਿਤਾ। ਤੂੰ ਹਾਲੇ ਦੂਜਿਆਂ ਦਾ ਖੂਨ ਪੀ ਲੈ। ਤੇਰਾ ਹੱਕ ਬਣਦੈ। ਸਾਰੀ ਰਾਤ ਤੂੰ ਪ੍ਰੈਸ 'ਚ ਕੰਮ ਕਰਦੈਂ। ਇਹ ਰੋਟੀ ਸਿਰਫ ਉਸ ਬਦਲੇ ਮਿਲਦੀ ਐ।'

ਜੈਲੇ ਦੇ ਹੱਥ ਜਦੋਂ ਫੇਰ ਵੀ ਨਾ ਵਧਦੇ ਉਹ ਪਿਆਰ-ਭਰੀ ਝਿੜਕ ਦਿੰਦੀ।

'ਤੇਰਾ ਇਹ ਗਾਂਧੀਵਾਦ ਇਥੇ ਕੋਈ ਨਹੀਂ ਚਲਣਾ। ਅਸਂ ਭੁੱਖੇ ਮਰ ਕੇ ਜਾਨ ਦੇਣ ਵਾਲਿਆਂ ਨੂੰ ਆਪਣੇ ਨਾਲ ਨਹੀਂ ਲੈਂਦੇ। ਜੇ ਤੂੰ ਇਸੇ ਤਰ੍ਹਾਂ ਮਰਨੈ ਤਾਂ ਤੇਰੀ ਮਰਜ਼ੀ।'

ਇਸ ਅਗੇ ਜੈਲੇ ਦੀ ਵਸ ਨਾ ਚਲਦੀ ਤੇ ਉਹ ਰੋਟੀ ਲਈ ਹੱਥ ਅੱਡ ਲੈਂਦਾ। ਜਿੰਨੀ ਉਸ ਦੀ ਭੁੱਖ ਹੁੰਦੀ ਉਹ ਓਸ ਤੋਂ ਅੱਧ ਵੀ ਨਾ ਖਾਂਦਾ। ਉਸ ਕੋਲ ਬੈਠੀ ਕੁੜੀ ਫੇਰ ਝੂਰਨ ਲਗ ਪੈਂਦੀ।

ਇਸ ਨਿੱਕੀ ਜਿਹੀ ਕੁੜੀ ਦੀਆਂ ਗੱਲਾਂ ਹਰ ਵਖਤ ਜੈਲੇ ਨੂੰ ਹੈਰਾਨ ਕਰਦੀਆਂ ਰਹਿੰਦੀਆਂ। ਅਖੇ ਇਹ ਕਿਸੇ ਚੰਗੇ ਘਰ ਦੀ ਕੁੜੀ ਸੀ। ਪਰ ਸਭ ਕੁਝ ਛੱਡ ਛਡਾ ਆਈ। ਆਪਣੇ ਸੁਖ, ਅਰਾਮ ਤੇ ਐਸ਼ੋ ਇਸ਼ਰਤਾਂ। ਸਿਰਫ ਜੈਲੇ ਵਰਗੇ ਲੋਕਾਂ ਲਈ। ਉਸ ਨੂੰ ਸਮਝ ਨਾ ਆਉਂਦੀ, ਉਸ ਕੋਲ ਪਿਆਰ ਦਾ ਕਿੱਡਾ ਕੁ ਸੋਮਾ ਸੀ ਜਿਹੜਾ ਮੁਕਣ 'ਚ ਹੀ ਨਹੀਂ ਸੀ ਆਉਂਦਾ। ਸਾਰੇ ਉਸ ਦੀਆਂ ਤਾਰੀਫਾਂ ਕਰਦੇ ਨਾ ਥੱਕਦੇ। ਕਈ ਤਾਂ ਆਖਦੇ ਸੀ ਜੇ ਕਿਤੇ ਇਹ ਇਥੇ ਨਾ ਹੋਵੇ ਇਹ ਪਰਚੇ ਸਭ ਬੰਦ ਹੋ ਜਾਣ। ਜੈਲੇ ਨੂੰ ਵੀ ਇਹ ਗੱਲ ਠੀਕ ਲਗਦੀ ਸੀ। ਜੈਲੇ ਨੇ ਕਦੇ ਉਸ ਨੂੰ ਸੁਤਿਆਂ ਨਹੀਂ ਸੀ ਦੇਖਿਆ। ਸਾਰਾ ਦਿਨ ਉਹ ਸ਼ਹਿਰ ਵਿਚ ਨਿਕਲਦੇ ਪਰਚੇ ਅਤੇ ਦੂਜੇ ਬੰਡਲਾਂ ਦੇ ਕੰਮਾਂ ਵਿਚ ਰੁਝੀ ਰਹਿੰਦੀ। ਦਿਨ ਛਿਪਦੇ ਨਾਲ ਹੀ ਉਸ ਦੀ ਕਲਮ ਕਾਗਜ਼ਾਂ ਤੇ ਨੱਚਣ ਲਗਦੀ। ਕਈ ਕਈ ਘੰਟੇ ਨੱਚਦੀ ਰਹਿੰਦੀ। ਢੇਰਾਂ ਦੇ ਢੇਰ ਉਹ ਕਾਗਜ਼ਾਂ ਦੇ ਲਿਖ ਲਿਖ ਅੰਦਰ ਘੱਲੀ ਜਾਂਦੀ। ਕਈ ਵਾਰ ਸਾਰੇ ਦੇ ਸਾਰੇ ਕਾਗਜ਼ਾਂ ਨੂੰ ਤੀਲੀ ਲਾ ਦਿੰਦੀ। ਜੈਲਾ ਹੈਰਾਨ ਹੋ ਕੇ ਉਸ ਵਲ ਤਕਦਾ, ਉਹ ਮੁਸਕਰਾ ਕੇ ਆਖਦੀ :

'ਕਦੇ ਕਦੇ ਪਤਾ ਨਹੀਂ ਕੀ ਹੋ ਜਾਂਦੈ। ਵਧੀਆ ਲਿਖਿਆ ਨਹੀਂ ਜਾਂਦਾ। ਆਪਣਾ ਸਭ ਕੁਝ ਬੜਾ ਕੀਮਤੀ ਐ। ਕਾਗਜ਼, ਪ੍ਰੈਸ ਤੇ ਸਭ ਤੋਂ ਵਧ ਸਮਾਂ। ਘਟੀਆ ਲਿਖਤ ਨਾਲ ਇਹ ਸਭ ਨਸ਼ਟ ਹੋ ਜਾਣੈ।'

ਜੈਲਾ ਚੁਪ ਚਾਪ ਹਾਂ ਵਿਚ ਸਿਰ ਹਿਲਾ ਦਿੰਦਾ।

ਜੈਲੇ ਦਾ ਕੰਮ ਪ੍ਰੈੱਸ ਵਿਚ ਛਪਦੇ ਕਾਗਜਾਂ ਨੂੰ ਕੱਟਕੇ, ਸਟਿਚ ਕਰਕੇ, ਬੰਡਲ ਬਨਾਉਣ ਦਾ ਸੀ। ਬੰਡਲਾਂ ਵਿਚ ਹੁੰਦਾ ਕੁਝ ਹੋਰ ਸੀ ਤੇ ਲੇਬਲ ਸਪਤਾਹਿਕ ਪਰਚੇ ਦੇ ਲਗਦੇ ਸਨ। ਇਸ ਉਲਝਨ ਦੀ ਸਮਝ ਜੈਲੇ ਨੂੰ ਕਈ ਦਿਨਾਂ ਬਾਅਦ ਆਈ

ਸੀ। ਜਦੋਂ ਕਦੇ ਮਾੜੀ ਮੋਟੀ ਬੇਹਲ ਮਿਲਦੀ ਉਹ ਕਾਗਜ਼ਾਂ ਨੂੰ ਪੜ੍ਹਨ ਬੈਠ ਜਾਂਦਾ। ਉਹ ਜੋਸ਼ ਨਾਲ ਕੰਬਦਾ ਤੇ ਕੁੜੀ ਕੋਲ ਆ ਕੇ ਚਿਲਾਉਂਦਾ।

'ਇਹ ਕਿਥੇ ਮਾਰਿਆ ਗਿਆ ? ਬੜਾ ਚੰਗਾ ਸੀ ਇਹ...।' ਜੈਲਾ ਫੁਟ ਫੁਟ ਕੇ ਰੋਣ ਲਗ ਪੈਂਦਾ। ਕਈ ਪਲ ਕੁੜੀ ਖਮੋਸ਼ ਰਹਿੰਦੀ। ਫੇਰ ਆਪਣੇ ਅੱਥਰੂ ਪੂੰਝ ਕੇ ਉਹਦੀ ਧੀਰ ਵਧਾਉਂਦੀ।

ਰੋ ਕੇ ਤੂੰ ਉਸ ਦੀ ਆਤਮਾ ਨੂੰ ਕਸ਼ਟ ਨਾ ਦੇ। ਰੋਣਾ ਤਾਂ ਕਾਇਰਾਂ ਦਾ ਕੰਮ ਐ। ਉਹ ਬਹਾਦਰਾਂ ਦੀ ਮੌਤ ਮਰਿਐ। ਬਹਾਦਰਾਂ ਦੇ ਵਾਰਸ ਕਦੇ ਰੋਂਦੇ ਨਹੀਂ ਹੁੰਦੇ। ਬਹਾਦਰੀ ਦੀਆਂ ਕਸਮਾਂ ਖਾਂਦੇ ਨੇ।'

'ਕਿਹੜੇ ਥਾਨੇ 'ਚ ਉਹਦੇ ਗੋਲੀ ਵੱਜੀ ? ਮੈਨੂੰ ਬੰਬ ਦਿਉ ਮੈਂ ਲੜਾਂਗਾ... ਮੈਂ ਲੜਾਂਗਾ...'

'ਤੂੰ ਚੁਪ ਰਿਹਾ ਕਰ। ਜਦੋਂ ਮੌਕਾ ਆਇਆ ਤੈਨੂੰ ਭੇਜ ਦਿਤਾ ਜਾਏਗਾ।'

ਮੈਥੋਂ ਪ੍ਰੈੱਸ ਦਾ ਕੰਮ ਨਾ ਕਰਾਉ। ਮੈਂ ਲੜਨ ਵਾਲਾ ਬੰਦਾਂ। ਮੈਨੂੰ ਲੜਨ ਦਿਉ। ਉਨ੍ਹਾਂ ਨੂੰ ਇਥੇ ਰੱਖੋ। ਮੇਰੀ ਦੀਦੀ...।'

ਚੁਪ ਕਰਕੇ ਸੌਂ ਜਾ। ਤੈਨੂੰ ਇਸੇ ਲਈ ਆਖਦੀ ਹੁੰਨੀ ਆਂ ਤੂੰ ਪਰਚਾ ਨਾ ਪੜਿਆ ਕਰ। ਪਰ ਤੂੰ ਨਹੀਂ ਟਲਦਾ। ਤੈਨੂੰ ਕਿਤੇ ਛੁੱਟੀ ਨਾ ਕਰਨੀ ਪਏ।'

ਕੁੜੀ ਦੀ ਝਿੜਕ ਅੱਗੇ ਹਥਿਆਰ ਸੁਟਕੇ ਜੈਲਾ ਫੇਰ ਕੰਮ ਵਿਚ ਜੁਟ ਜਾਂਦਾ। ਸਵੇਰ ਹੁੰਦਿਆਂ ਹੀ ਉਠਦਾ ਤੇ ਫੇਰ ਕੰਮ ਦੀ ਭਾਲ ਵਿਚ ਨਿਕਲ ਤੁਰਦਾ।

ਅੱਠਾਂ ਦਿਨਾਂ ਬਾਅਦ ਜਦੋਂ ਉਹਦੇ ਸਬਰ ਦੇ ਪਿਆਲੇ ਉਛਲ ਚੁਕੇ ਸਨ ਉਸਨੂੰ ਵੀ ਕੰਮ ਮਿਲ ਗਿਆ। ਮਿਸਤਰੀ ਦੀ ਥਾਂ ਉਸ ਨੂੰ ਕਿਸੇ ਬਾਬੂ ਨੇ ਚੁਣਿਆ ਸੀ।

'ਕੀ ਦਿਹਾੜੀ ਐ ਤੇਰੀ ?' ਬਾਬੂ ਨੇ ਤਸੱਲੀ ਲਈ ਪੁੱਛਿਆ ਸੀ।

ਜੋ ਮਰਜ਼ੀ ਦੇ ਦਿਉ।' ਲਗਾਤਾਰ ਚਲੀ ਆ ਰਹੀ ਬੇਰੁਜ਼ਗਾਰੀ ਤੋਂ ਤੰਗ ਆਇਆ ਜੈਲਾ ਸਭ ਕੁਝ ਮਨਜ਼ੂਰ ਕਰਨ ਨੂੰ ਤਿਆਰ ਸੀ। ਹਰ ਰੋਜ਼ ਮੁਫਤ ਦੀਆਂ ਰੋਟੀਆਂ ਖਾਂਦੇ ਉਹਨੂੰ ਸ਼ਰਮ ਆਉਂਦੀ ਸੀ।

'ਨਹੀਂ। ਪਹਿਲਾਂ ਖੁਲੀ ਗੱਲ ਚੰਗੀ ਹੁੰਦੀ ਐ। ਪਿਛੋਂ ਰੌਲਾ ਮੈਨੂੰ ਪਸੰਦ ਨਹੀਂ।'

'ਮੈਂ ਨੀ ਜੀ ਰੌਲਾ ਪਾਉਂਦਾ। ਆਪੇ ਜੋ ਮਰਜ਼ੀ ਦੇ ਦਿਉ।'

ਤੇ ਬਾਬੂ ਉਹਨੂੰ ਸਾਇਕਲ ਤੇ ਬੈਠਾ ਕੇ ਲੈ ਗਿਆ।

ਦੁਪਹਿਰੇ ਇਕ ਵਜੇ ਜਦੋਂ ਉਹ ਪ੍ਰੈਸ ਖਬਰ ਕਰਨ ਆਇਆ, ਦੀਦੀ ਨੇ ਬਾਹਰ ਹੀ ਉਹਦਾ ਸਵਾਗਤ ਕੀਤਾ।

'ਮੁਬਾਰਕਾਂ ਵੀਰ ਜੀ। ਕੰਮ ਮਿਲਣ ਦੀਆਂ ਮੁਬਾਰਕਾਂ।' ਜੈਲੇ ਦੇ ਸ਼ਬਦ ਮੂੰਹ ਵਿਚ ਹੀ ਸਨ, ਜਦੋਂ ਉਹ ਬੋਲ ਪਈ।

'ਬੁਝ ਲਿਆ ਨਾ। ਇਹ ਐ ਕੰਮ ਮਿਲਣ ਵਾਲਾ ਚਿਹਰਾ। ਜਿਹੜਾ ਤੇਰਾ ਅੱਜ ਐ। ਅੰਦਰ ਨਹੀਂ ਆਉਣਾ ਅੱਜ ?'

'ਨਹੀਂ ! ਮੁੜਨੈ। ਘੰਟੇ 'ਚ ਪਹੁੰਚੂ। ਆਖਣ ਆਇਆ ਸੀ ਬਈ ਰਾਤ ਨੂੰ ਦੇਰ ਹੋਏ ਆਊਂ। ਲੈਂਟਰ ਪੈਣੈ।'

'ਅਛਾ ! ਜਾ। ਠੀਕ ਸਮੇਂ ਆ ਜਾਈਂ। ਤੇਰਾ ਕੰਮ ਉਵੇਂ ਜਿਵੇਂ ਨਾ ਰਹਿ ਜਾਏ।'

'ਫਿਕਰ ਨਾ ਕਰੋ।'

ਉਸ ਦਿਨ ਤੇ ਰਾਤ ਉਹਨੇ ਪੂਰੀ ਲਗਨ ਨਾਲ ਕੰਮ ਕੀਤਾ। ਰਾਤ ਦੇ ਤਿੰਨ ਵਜੇ ਸਨ, ਜਦੋਂ ਉਨ੍ਹਾਂ ਨੂੰ ਛੁੱਟੀ ਹੋਈ।

'ਤੂੰ ਹੁਣ ਆਇਐਂ ? ਸਰੋਜ ਦੀਦੀ ਉਡੀਕ ਕੇ ਸੌਂ ਗਈ। ਤੇਰਾ ਕੰਮ ਮੈਂ ਕਰ ਦਿੱਤਾ। ਜਾ ਸੌਂ ਜਾ। ਕੱਲ੍ਹ ਨੂੰ ਮਿਲੇ ਬਿਨਾਂ ਨਹੀਂ ਜਾਣਾ। ਇਹ ਦੀਦੀ ਦਾ ਹੁਕਮ ਐ।'

ਤਿੰਨਾਂ ਦਿਨਾਂ ਬਾਅਦ ਜਦੋਂ ਉਹਦਾ ਹਿਸਾਬ ਹੋਇਆ ਉਹਨੂੰ ਪੰਦਰਾਂ ਰੁਪਏ ਮਿਲੇ। ਵਾਧੂ ਲਗਿਆ ਸਮਾਂ ਕਿਧਰੇ ਉਡ ਗਿਆ ਸੀ। ਉਸ ਦੀ ਸਲਾਹ ਰੌਲਾ ਰਪਾ ਪਾਉਣ ਦੀ ਸੀ। ਪਰ ਇਕ ਤਾਂ ਆਪਣੇ ਆਖ ਬੈਠਨ ਕਰਕੇ ਤੇ ਦੂਜੇ ਸਭ ਦੀ ਖਮੋਸ਼ੀ ਕਰਕੇ ਉਹ ਕੁਝ ਵੀ ਨਾ ਬੋਲ ਸਕਿਆ।

'ਕੱਲ ਨੂੰ ਉਥੇ ਹੀ ਆ ਜਿਉ। ਜਿਸ ਜਿਸ ਨੂੰ ਰਖਣਾ ਹੋਊ ਰਖ ਲਾਂ ਗੇ।' ਆਉਣ ਲਗਿਆਂ ਬਾਬੂ ਨੇ ਹੁਕਮ ਦਿੱਤਾ।

ਸਾਰੇ ਮੂੰਹ ਲਟਕਾ ਕੇ ਘਰਾਂ ਨੂੰ ਪਰਤ ਗਏ। ਜੈਲਾ ਨਿਰਾਸ਼ ਸੀ ਦੀਦੀ ਨੂੰ ਕੀ ਕਹੇਗਾ। ਹੋਰਾਂ ਦੇ ਹੱਕ ਤਾਂ ਕੀ ਉਹ ਤਾਂ ਆਪਣੇ ਵੀ ਲੁਟਾ ਚਲਿਆ ਸੀ।

ਉਹ ਇਸੇ ਕਸ਼ਮਕਸ਼ ਵਿਚ ਸੀ ਕਿ ਅਬਦਲ ਖਾਂ ਨੇ ਉਹਦਾ ਮੋਢਾ ਫੜਕੇ ਉਹਨੂੰ ਰੋਕਿਆ।

'ਕੱਲ ਦਾ ਕੀ ਇਰਾਦੈ ?'

'ਇਹਨਾਂ ਦੀ ਮਰਜ਼ੀ ਐ। ਆਪਣਾ ਕੀ ਜ਼ੋਰ ਐ। ਪਰ ਇਕ ਗੱਲ ਤਾਂ ਦਸ। ਰਾਤ ਦੇ ਕੰਮ ਦਾ ਸਾਨੂੰ ਕੋਈ ਪੈਸਾ ਨਹੀਂ ਮਿਲਿਆ। ਇਹ ਕੀ ਗੱਲ ਭਲਾ ?'

ਸ਼ੁਕਰ ਕਰ ਪੰਦਰਾਂ ਮਿਲ ਗਏ। ਆਪਾਂ ਨੂੰ ਤਾਂ ਇਹ ਵੀ ਆਸ ਨੀ ਸੀ। ਪੂਰੇ ਮਹੀਨੇ ਬਾਅਦ ਇਨ੍ਹਾਂ ਦਾ ਮੂੰਹ ਦੇਖਿਐ।'

'ਸਾਨੂੰ ਹੱਕ ਨਹੀਂ ਛੱਡਣੇ ਚਾਹੀਦੇ। ਭਾਵੇਂ ਕੁਝ ਵੀ ਹੋਵੇ।'

'ਲਗਦੇ ਤੇਰੇ ਕੋਈ ਜਵਾਕ ਜਲਾ ਨੀ। ਜੇ ਉਹ ਘਰੇ ਰੀਂ ਰੀਂ ਕਰਦੇ ਹੋਣ ਫੇਰ ਹੱਕਾਂ ਹੁੱਕਾਂ ਦੀ ਗੱਲ ਤੈਨੂੰ ਨਾ ਅਉੜਦੀ। ਜਿਹੜਾ ਮਿਲੇ ਸ਼ੁਕਰ ਕਰਕੇ ਕਬੂਲ ਕਰਨਾ ਚਾਹੀਦੈ। ਅੱਲਾ ਦਾ ਸ਼ੁਕਰ ਕਰ।'

'.........'

'ਚਲ ਇਹ ਦਸ ਫੇਰ ਕੱਲ ਨੂੰ ਆਉਣੈ ? ਮਿਸਤਰੀ ਤੇਰੇ ਕੰਮ ਤੇ ਖੁਸ਼ ਨੇ।'

'ਖੁਸ਼ ਨੇ ਤਾਂ ਆ ਜਾਂ ਗੇ।'

ਪਰ ਰੁਪੀਏ ਚਾਰ ਮਿਲਨਗੇ। ਇਕ ਰੁਪਿਆ ਮਿਸਤਰੀ ਰਖਿਆ ਕਰੂ। ਬੋਲ ਹੈ ਮਨਜ਼ੂਰ ?'

'ਇਹ ਤਾਂ ਧੋਖੈ। ਯੂਨੀਅਨ ਨਾਲ ਤੇ ਆਪਣੇ ਨਾਲ। ਸਾਨੂੰ ਨਿਯਮ ਨਹੀਂ ਤੋੜਨੇ ਚਾਹੀਦੇ। ਸਾਡੀ ਪਾਰਟੀ ਦਾ ਇਹ ਸਿਧਾਂਤ ਨਹੀਂ।'

'ਕਿਹੜੀ ਯੂਨੀਅਨ ਹੈ ਇਥੇ ! ਸਭ ਖਾਣ ਦੇ ਢੰਗ ਨੇ। ਦਿਹਾੜੀ ਉਸੇ ਨੂੰ ਮਿਲਦੀ ਏ ਜਿਹੜਾ ਮਿਸਤਰੀਆਂ ਨਾਲ ਮਿਲ ਕੇ ਰਹੇ। ਬਾਕੀ ਫਿਰਨ ਧੱਕੇ ਖਾਂਦੇ। ਤੂੰ ਨਵਾਂ ਆਇਆ ਨਾ ਇਸ ਲਈ ਤੈਨੂੰ ਇਥੋਂ ਦੀ ਖਬਰ ਨੀ।'

'ਕੁਝ ਵੀ ਹੋਵੇ ਮੈਂ ਇਹੋ ਜੇ ਕੰਮ ਨਹੀਂ ਕਰਨੇ।'

'ਫੇਰ ਤੇਰੀ ਮਰਜ਼ੀ। ਮੈਂ ਤਾਂ ਚਲਦਾਂ। ਸਾਨੂੰ ਤਾਂ ਚਾਰ ਬਥੇਰੇ ਨੇ। ਦੋ ਸੇਰ ਆਟਾ ਕੋਟਾ ਆਉ...' ਤੇ ਉਹ ਵਾਪਸ ਪਰਤ ਗਿਆ।

ਇਸ ਨਵੀਂ ਕਿਸਮ ਦੀ ਲੁਟ ਨੇ ਉਹਨੂੰ ਹੋਰ ਹੈਰਾਨ ਕਰ ਦਿੱਤਾ।

ਉਹ ਤੇਜ਼ੀ ਨਾਲ ਪ੍ਰੈੱਸ ਵਲ ਵਧਣ ਲਗਿਆ ਤਾਂ ਜੋ ਇਸ ਨਵੀਂ ਸਮੱਸਿਆ

ਨੂੰ ਆਪਣੀ ਦੀਦੀ ਨਾਲ ਸਾਂਝੀ ਕਰਕੇ ਕੋਈ ਉਪਰਾਲਾ ਕਰ ਸਕੇ।

ਤਿੰਨਾਂ ਦਿਨਾਂ ਬਾਅਦ ਉਹੋ ਬੇ-ਰੁਜ਼ਗਾਰੀ ਦਾ ਚੱਕਰ ਉਸ ਨੂੰ ਫੇਰ ਸ਼ੁਰੂ ਹੁੰਦਾ ਨਜ਼ਰ ਆ ਰਿਹਾ ਸੀ।

## 32

ਉਦਾਸ ਸਰੋਜ ਦੀਦੀ ਦੀ ਨਜ਼ਰ ਵਾਰ ਵਾਰ ਕਦੇ ਤੇਜ਼ੀ ਨਾਲ ਘੁੰਮ ਰਹੀਆਂ ਘੜੀ ਦੀਆਂ ਸੂਈਆਂ ਵਲ ਤੇ ਕਦੇ ਆਪਣੇ ਅਧੂਰੇ ਕੰਮ ਵੱਲ ਜਾਂਦੀ। ਰਾਤ ਦੇ ਦੋ ਦਾ ਵਕ਼ਤ ਹੋ ਗਿਆ ਸੀ ਉਸ ਤੋਂ ਹਾਲੀਂ ਇਕ ਪੰਨਾ ਵੀ ਨਹੀਂ ਸੀ ਲਿਖਿਆ ਗਿਆ। ਲਿਖਣ ਵਿਚ ਅਸਮਰਥ ਰਹਿਣ ਕਰਕੇ ਉਹ ਬੁਰੀ ਤਰ੍ਹਾਂ ਖਿਝੀ ਹੋਈ ਸੀ।

ਹੱਥਲਾ ਪੈਨ ਉਹਨੇ ਇਕ ਪਾਸੇ ਰੱਖ ਦਿੱਤਾ ਤੇ ਟੇਬਲ ਤੇ ਪਏ ਲੈਂਪ ਨਾਲ ਛੇੜ ਛਾੜ ਕਰਨ ਲੱਗੀ। ਨਿੱਕੇ ਜਿਹੇ ਖੜਾਕ ਨਾਲ ਹੀ ਉਹਦੇ ਕੰਨ ਖੜੇ ਹੋ ਜਾਂਦੇ। ਕਈ ਮਿੰਟ ਉਹਦਾ ਦਿਲ ਧੱਕ ਧੱਕ ਕਰਦਾ। ਪਰ ਜਦੋਂ ਕੁਝ ਵੀ ਨਾ ਵਾਪਰਦਾ ਉਹ ਮੁੜ ਆਪਣਾ ਧਿਆਨ ਕਾਗਜਾਂ ਵੱਲ ਮੋੜ ਲੈਂਦੀ। ਇਹ ਉਸ ਦੇ ਇਮਤਿਹਾਨ ਦੀ ਰਾਤ ਸੀ। ਅੱਜ ਉਸ ਦਾ ਸੁਰਜੀਤ, ਜਿਸ ਦੀ ਪ੍ਰੇਰਨਾ ਨੇ ਤੇ ਜਿਸ ਦੀ ਪਾਕ ਮੁਹੱਬਤ ਨੇ ਉਹਨੂੰ ਇਨਾਂ ਰਾਹਾਂ ਦਾ ਜਾਣੂ ਕਰਾਇਆ ਸੀ, ਸ਼ਾਇਦ ਕਿਸੇ ਲੰਬੇ ਵਿਛੋੜੇ ਦੀ ਸਜਾ ਦੇ ਕੇ ਤੁਰ ਜਾਏ। ਜਿਸ ਕੰਮ ਲਈ ਉਹ ਗਏ ਸਨ ਉਸ ਵਿਚ ਮੌਤ ਦੇ ਬਿਨਾਂ ਕੋਈ ਹੋਰ ਆਸ ਕਰਨਾ ਬੇਵਕੂਫੀ ਸੀ। ਉਹ ਇਹ ਆਖਣਾ ਚਾਹੁੰਦੀ ਸੀ। ਪਰ ਜੋਸ਼ ਨਾਲ ਦਗ ਦਗ ਕਰਦੇ ਸੁਰਜੀਤ ਅੱਗੇ ਇਕ ਵੀ ਸ਼ਬਦ ਨਾ ਆਖ ਸਕੀ। ਵਾਹੋ ਧਾਹੋ ਉਸਦੀਆਂ ਅੱਖਾਂ ਵਿਚੋਂ ਅੱਥਰੂ ਵਹਿਣ ਵਹਿਣ ਕਰ ਰਹੇ ਸਨ ਪਰ ਉਸ ਨੇ ਜਿਸ ਜੋਰ ਨਾਲ ਥਮੇ ਸਨ ਉਹੋ ਜਾਣਦੀ ਸੀ। ਕਿਹੜੇ ਮੂੰਹ ਨਾਲ ਉਸ ਨੂੰ ਰੋਕਦੀ! ਸਗੋਂ ਆਪਣੇ ਹੱਥੀਂ ਤੋਰਨ ਦਾ ਉਹਨੂੰ ਜਿਗਰਾ ਕਰਨਾ ਪਿਆ ਸੀ। ਕੱਲ ਸਵੇਰ ਦੇ ਗਿਆਂ ਨੂੰ, ਕੱਲ ਦੀ ਸਾਰੀ ਰਾਤ, ਅੱਜ ਦਾ ਦਿਨ ਤੇ ਹੁਣ, ਫੇਰ ਸਾਰੀ ਰਾਤ ਬੀਤ ਗਈ ਸੀ। ਉਨ੍ਹਾਂ ਦੀ ਕੋਈ ਸੂਹ ਨਹੀਂ ਸੀ। ਖ਼ਬਰਾਂ ਲਿਆਉਣ ਵਾਲਿਆਂ ਵਿਚੋਂ ਵੀ ਕੋਈ ਨਹੀਂ ਸੀ ਮੁੜਿਆ।

'ਪੂਰੀ ਦੀ ਪੂਰੀ ਚੌਂਕੀ ਤੇ ਧਾਵਾ...' ਉਹ ਮੁੜ ਪੈੱਨ ਫੜ ਕੇ ਲਿਖਣ ਲਗ ਪਈ। ਇਸ ਤੋਂ ਅੱਗੇ ਕੀ ਲਿਖੇ ਉਸ ਨੂੰ ਸਮਝ ਨਹੀਂ ਸੀ ਆ ਰਹੀ। ਸਫਲਤਾ ਜਾਂ ਅਸਫ਼ਲਤਾ। ਸੁਰਜੀਤ ਵੱਲ ਵੇਖਦੀ ਉਸ ਦਾ ਮਨ ਸਫ਼ਲਤਾ ਲਿਖਣ ਨੂੰ ਕਰਦਾ। ਪਰ ਜਦੋਂ ਯਥਾਰਥਵਾਦ ਵਲ ਝਾਤ ਪੈਂਦੀ ਉਸ ਨੂੰ ਸਫਲਤਾ ਅਸੰਭਵ ਨਜ਼ਰ ਆਉਂਦੀ। ਕਦੀ ਸਫ਼ਲਤਾ ਦੀ ਕਲਪਨਾ ਕਰਕੇ ਪੰਨੇ ਭਰ ਦਿੰਦੀ। ਫੇਰ ਅਸਫਲਤਾ ਦੀ ਕਲਪਨਾ ਕਰਦੀ ਤੇ ਨਵਾਂ ਆਰਟੀਕਲ ਝਰੀਟ ਦਿੰਦੀ। ਕਿਸ ਨੂੰ ਛਪਣ ਲਈ ਭੇਜੇ ਉਸ ਲਈ ਪਹਾੜ ਜਿਡਾ ਪ੍ਰਸ਼ਨ ਚਿੰਨ ਸੀ। ਸੁਰਜੀਤ ਤੇ ਉਹਦੇ ਸਾਥੀਆਂ ਦੇ ਮਰਨ ਦੀ ਖ਼ਬਰ ਭੇਜਦਿਆਂ ਉਹਦਾ ਸੀਨਾ ਫਟਨ ਲਗਦਾ ਤੇ ਝੂਠੀ ਸਫ਼ਲਤਾ ਦਾ ਧਰੋਹ ਵੀ ਉਸ ਤੋਂ ਨਹੀਂ ਸੀ ਹੋ ਰਿਹਾ।

ਇਸੇ ਕਸ਼ਮਕਸ਼ ਵਿਚ ਉਹਨੇ ਕਈ ਵਾਰ ਵਰਕੇ ਲਿਖੇ ਤੇ ਜਾਲੇ ਸਨ।

ਦੋ ਵਜ ਗਏ ਸਨ। ਉਹ ਚਾਹੁੰਦੀ ਸੀ ਕੋਈ ਖ਼ਬਰ ਆਵੇ ਤੇ ਆਪਣਾ ਕੰਮ ਨਬੇੜ ਲਵੇ ਜੋ ਉਸ ਨਾਲ ਹੋਣਾ ਸੀ ਉਹ ਤਾਂ ਹੁਣ ਤੱਕ ਕਦੋਂ ਦਾ ਵਾਪਰ ਚੁਕਾ ਹੋਣਾ ਹੈ। ਵਾਰ ਵਾਰ ਉਹ ਆਪਣੇ ਆਪ ਨੂੰ ਮਜ਼ਬੂਤ ਕਰਨ ਦਾ ਯਤਨ ਕਰਦੀ। ਪਰ ਕੁਝ ਹੀ ਪਲਾਂ ਬਾਅਦ ਉਹਦਾ ਮਨ ਇੰਨਕਲਾਬ ਦੇ ਖਿਆਲਾਂ ਨੂੰ ਤਿਆਗ ਕੇ ਆਪਣੇ ਪ੍ਰੇਮੀ ਦੀਆਂ ਬਾਹਾਂ ਵਿਚ ਸਮੋ ਜਾਣ ਨੂੰ ਕਰਦਾ।

ਸਮੇਂ ਨੂੰ ਧੱਕੇ ਦੇਣ ਲਈ ਉਹ ਲੈਂਪ ਨਾਲ ਖੇਡਣ ਲੱਗੀ। ਲੈਂਪ ਦੀ ਬੱਤੀ ਜਿਉਂ ਜਿਉਂ ਛੋਟੀ ਹੁੰਦੀ ਗਈ ਕਮਰੇ ਦਾ ਹਨ੍ਹੇਰਾ ਵਧਦਾ ਗਿਆ। ਉਂਗਲਾਂ ਉਥੇ ਹੀ ਰੁਕ ਗਈਆਂ। ਉਸ ਦਾ ਚਾਨਣ ਸਿਰਫ ਉਸ ਤੱਕ ਸੀਮਤ ਸੀ ਬਾਕੀ ਸਾਰਾ ਕਮਰਾ ਹਨ੍ਹੇਰੇ ਦਾ ਸ਼ਿਕਾਰ।

ਇਹ ਰੋਸ਼ਨੀ ਇਡੇ ਹਾਲ ਕਮਰੇ ਦੇ ਇਕ ਕੋਨੇ, ਤੇ ਉਸ ਕੋਨੇ ਵਿਚ ਪਏ ਮੇਜ਼ ਅਤੇ ਮੇਜ਼ਦੇ ਵੀ ਇਕ ਖੂੰਝੇ ਤੱਕ ਸੀਮਤ ਹੈ। ਬਾਕੀ ਸਾਰਾ ਕਮਰਾ ਹਨੇਰਾ ਹੈ। ਕਾਲਾ ਸ਼ਾਹ।ਜਿਥੇ ਰੋਸ਼ਨੀ ਦੀ ਇਕ ਵੀ ਕਿਰਨ ਨਹੀਂ।' ਹਨ੍ਹੇਰੇ ਤੋਂ ਡਰਦੀ ਉਹ ਸੋਚ ਰਹੀ ਸੀ।

'ਇਸ ਲੈਂਪ ਦੀ ਸ਼ਾਇਦ ਇਨੀ ਹੀ ਸਮਰਥਾ ਹੈ। ਕਿੰਨੀਆਂ ਹੀ ਬਤੀਆਂ ਜਲ ਕੇ ਰਾਖ ਹੋ ਗਈਆਂ ਹਨ। ਪਰ ਇਸ ਹਨੇਰੇ ਦੀਆਂ ਸੰਘਣੀਆਂ ਤੈਹਾਂ ਪਾਸ਼ ਪਾਸ਼ ਕਿਉਂ ਨਹੀਂ ਹੋ ਜਾਂਦੀਆਂ? ਜਿੰਨਾਂ ਚਿਰ ਬੱਤੀ ਹੈ ਉਸ ਦੇ ਦੁਆਲੇ ਚਾਨਣ ਹੈ। ਉਹ ਜਲੀ ਮੁੜ ਹਨ੍ਹੇਰਾ। ਕੀ ਸਾਨੂੰ ਇਹ ਲੈਂਪ ਈ ਨਹੀਂ ਬਦਲ ਦੇਣਾ

ਚਾਹੀਦਾ ? ਸਾਡੇ ਪਰਛਾਵੇਂ ਵੀ ਤਾਂ ਰੌਸ਼ਨੀ ਲਈ ਅੜਿਕਾ ਨੇ। ਮੇਰਾ ਹੀ ਪਰਛਾਵਾਂ ਕਿੰਨਾ ਹਨ੍ਹੇਰਾ ਪਸਾਰ ਰਿਹੈ। ਮੇਰੇ ਨਾਲੋਂ ਵੀ ਕਈ ਗੁਣਾ ਜ਼ਿਆਦਾ। ਕਦੇ ਇਨ੍ਹਾਂ ਪਰਛਾਵਿਆਂ ਤੋਂ ਵੀ ਖਹਿਣਾ ਛੁਟੇਗਾ ? ਪਰਛਾਵਿਆਂ ਦਾ ਅਕਾਰ ਵੀ ਤਾਂ ਉੱਝ ਰੋਸ਼ਨੀਆਂ ਤੇ ਨਿਰਭਰ ਐ। ਜਦੋਂ ਸੂਰਜ ਸਾਡੇ ਸਿਰ ਤੇ ਹੋਵੇ ਇਹ ਪੈਰਾਂ ਤੱਕ ਸਿਮਟ ਜਾਂਦੇ ਨੇ। ਇਨ੍ਹਾਂ ਤੋਂ ਪਿਛਾ ਛੁਡਾਉਣ ਲਈ ਸਾਨੂੰ ਹੋਰ ਜਲਣਾ ਚਾਹੀਦੈ। ਹੋਰ...'

ਹੌਲੀ ਹੌਲੀ ਉਹਦੀਆਂ ਨਾਜ਼ਕ ਉਂਗਲਾਂ ਲੈਂਪ ਦੀ ਬੱਤੀ ਨੂੰ ਮੁੜ ਉੱਚਾ ਕਰਨ ਲਗੀਆਂ। ਉਸੇ ਰਫਤਾਰ ਨਾਲ ਕਮਰਾ ਫੇਰ ਰੋਸ਼ਨੀ ਨਾਲ ਭਰ ਗਿਆ।

'ਘਟੋ ਘਟ ਇਨਾਂ ਚਾਨਣ ਤਾਂ ਹੋਵੇ। ਹੁਣ ਚੀਜਾਂ ਦੇ ਅਸਲੀ ਅਕਾਰ ਦਿਸਦੇ ਨੇ। ਆਹ ਮੇਰਾ ਪੈਨ। ਇਹਦਾ ਕਾਲਾ ਰੰਗ। ਉਹ ਸਟਿਚਿੰਗ ਮਸ਼ੀਨ। ਉਹ ਬਾਈਡਿੰਗ ਕਰਨ...। ਹੁਣ ਮੈਂ ਸਭ ਦੇ ਗੁਣ ਔਗੁਣ ਪਛਾਣ ਸਕਦੀ ਆਂ। ਪਰ ਇਹ ਤਾਂ ਹੀ ਹੈ ਜੇ ਰੋਸ਼ਨੀ ਹੈ। ਨਹੀਂ ਤਾਂ ਚਾਰੇਂ ਪਾਸੇ ਹਨੇਰਾ ਹੀ ਹਨੇਰਾ। ਸਭ ਕੁਝ ਇਕੋ ਜਿਹਾ। ਨਾ ਕੋਈ ਚਿੱਟਾ ਨਾ ਕਾਲਾ। ਨਾ ਬੁਰਾ ਨਾ ਭਲਾ। ਸਭ ਇਕੋ ਜਿਹੇ ਕਾਲੇ। ਉਫ਼।

ਦਗ ਦਗ ਕਰਦੇ ਕਮਰੇ ਨੂੰ ਦੇਖਕੇ ਉਹ ਖੁਸ਼ ਹੋ ਰਹੀ ਸੀ।

'ਜੇ ਇਕੋ ਲੈਂਪ ਪੂਰੀ ਯੋਗਤਾ ਨਾਲ ਜਲੇ ਉਹ ਇਕੱਲਾ ਹੀ ਸਾਰਾ ਕਮਰਾ ਰੁਸ਼ਨਾ ਸਕਦੈ...'

ਤਾੜ ਦੇਣੇ ਧਮਾਕਾ ਹੋਇਆ ਤੇ ਲੈਂਪ ਦੀ ਚਿਮਨੀ ਤਿੜ ਕੇ ਚਾਰੋਂ ਪਾਸੇ ਫੈਲ ਗਈ। ਸਾਰਾ ਕਮਰਾ ਫੇਰ ਹਨੇਰੇ ਨਾਲ ਭਰ ਗਿਆ। ਲੈਂਪ ਦੇ ਖੜਕੇ ਨਾਲ ਹੀ ਉਹਦੀ ਚੀਕ ਨਿਕਲ ਗਈ। ਉਸ ਦਾ ਧਿਆਨ ਸੁਰਜੀਤ ਵਲ ਚਲਿਆ ਗਿਆ।

'ਮੈਂ ਗਲਤ ਸੋਚਿਆ ਸੀ। ਪਹੁੰਚ ਤੋਂ ਅੱਗੇ ਲੰਘਣ ਦਾ ਇਹੋ ਨਤੀਜਾ ਹੁੰਦੈ। ਚਿਮਨੀ ਟੁਟਣੀ ਹੀ ਚਾਹੀਦੀ ਸੀ। ਇਹ ਵੀ ਹੱਥੋਂ ਗਿਆ...' ਤੇ ਉਹ ਆਪਣੇ ਹੰਝੂਆਂ ਦੇ ਰੁਕੇ ਹੜ ਨੂੰ ਰੋਕ ਨਾ ਸਕੀ।

ਖੱਬੀ ਨੁਕਰੋਂ ਦਰਵਾਜ਼ਾ ਖੁਲ੍ਹਿਆ ਤੇ ਚਾਨਣ ਦਾ ਇਕ ਹੜ ਸਾਰੇ ਕਮਰੇ ਵਿਚ ਫੈਲ ਗਿਆ।

'ਕੀ ਹੋਇਆ ਦੀਦੀ...' ਟਾਰਚ ਲਈ ਇਕ ਨੌਜਵਾਨ ਕਮਰੇ 'ਚ ਆਇਆ।

'ਇਨ੍ਹਾਂ ਨਿੱਕੇ ਨਿੱਕੇ ਲੈਂਪਾਂ ਤੋਂ ਮੇਰਾ ਦਿਲ ਅੱਕ ਗਿਐ। ਮੈਨੂੰ ਕਿਸੇ ਖਾਸ ਰੋਸ਼ਨੀ ਦੀ ਲੋੜ ਭਾਸਦੀ ਹੈ।' ਨੌਜਵਾਨ ਦੀ ਟਾਰਚ ਦੀਦੀ ਦੇ ਘਬਰਾਏ ਚਿਹਰੇ ਨੂੰ ਘੋਖ ਰਹੀ ਸੀ।

'ਸੋਨੂੰ ਪੰਜਾਹ ਵਾਰ ਆਖਿਐ...। ਖੈਰ! ਤੁਸੀਂ ਹੁਣ ਅਰਾਮ ਕਰੋ। ਬਹੁਤ ਵਖ਼ਤ ਹੋ ਗਿਐ।'

'ਅਰਾਮ ਸ਼ਬਦ ਨਾਲ ਮੈਨੂੰ ਚਿੜ ਐ। ਤੂੰ ਜਾਹ! ਟਾਰਚ ਇਥੇ ਰਖ ਦੇ।'

'ਲਿਆਉ ਜੋ ਲਿਖਿਐ ਦਿਉ? ਤੇ ਫੇਰ ਪੈ ਜਾਉ।'

'ਅੱਜ ਮੈਂ ਕੁਝ ਨਹੀਂ ਲਿਖਿਆ। ਤੇ ਸ਼ਾਇਦ ਹੁਣ ਕਦੇ ਲਿਖ ਵੀ ਨਾ ਸਕਾਂ। ਮੈਨੂੰ ਲਗਦੇ ਮੇਰੇ ਦਿਮਾਗ ਦੀ ਸੋਚਣ ਵਾਲੀ ਨਾੜੀ ਮਰ ਗਈ ਏ। ਹੁਣ ਮੈਂ ਕਦੇ ਵੀ ਸੋਚ ਨਹੀਂ ਸਕਾਂਗੀ।'

'ਜੈਲਾ ਕਿਧਰ ਗਿਆ?'

'ਸੌਂ ਗਿਆ। ਕਲ ਨੂੰ ਸੁਰਿੰਦਰ ਉਹਨੂੰ ਆਪਣੀ ਲੇਬਰ ਵਿਚ ਲਿਜਾ ਰਿਹੈ।'

'ਲੇਬਰ ਯੂਨੀਅਨ ਬਾਰੇ ਕੀ ਲਿਖਿਐ?'

'ਲਿਖਿਐ ਥੋੜਾ ਜਾ। ਇਹ ਬੜਾ ਪਚੀਦਾ ਮਸਲੈ। ਇਨ੍ਹਾਂ ਗੁਪਤ ਸਮਝੌਤਿਆਂ ਨੂੰ ਕੌਣ ਤੋੜੇ। ਇਸ ਲਈ ਮਜ਼ਦੂਰਾਂ ਨੂੰ ਤਿਆਰ ਕਰਨ ਦੀ ਜ਼ਰੂਰਤ ਐ। ਪਰ ਭੁੱਖ ਨੇ ਉਨ੍ਹਾਂ ਨੂੰ ਮਜਬੂਰ ਕਰ ਰਖਿਐ। ਤਿੰਨ ਬੰਦੇ ਲਾਏ ਵੀ ਗਏ ਨੇ। ਫੇਰ ਵੀ ਕਿਸੇ ਨਤੀਜੇ ਦੀ ਇਨੀ ਜਲਦੀ ਆਸ ਨਹੀਂ ਕਰਨੀ ਚਾਹੀਦੀ।'

'ਇਹ ਕਿਹੜੀ ਕਿਸਮ ਦੀ ਲੋਟੂ ਕਲਾਸ ਹੋਈ? ਨਿਤ ਨਵੀਆਂ ਕਲਾਸਾਂ।'

'ਥਿਊਰੀਆਂ ਨੂੰ ਛੱਡੋ। ਅਮਲ ਦੀ ਗੱਲ ਕਰੋ। ਲੁਟ ਕੋਈ ਹੋਵੇ ਅਸੀਂ ਲੜਨੈ। ਤੇ ਬਸ!'

'ਠੀਕ ਐ। ਹੁਣ ਤੁਹਾਨੂੰ ਸੌਣਾਂ ਚਾਹੀਦੈ। ਜਾਂ ਬਿਮਾਰ ਹੋਣ ਦਾ ਇਰਾਦਾ ਬਣਾ ਲਿਐ। ਇੰਨਕਲਾਬ ਕੋਈ ਰਾਤੋ ਰਾਤ ਆਉਣ ਵਾਲੀ ਸ਼ੈ ਨਹੀਂ। ਇਸ ਤਰ੍ਹਾਂ ਆਪਣੇ ਆਪ ਨੂੰ ਖਤਮ ਨਾ ਕਰੋ ਦੀਦੀ।'

'ਤੂੰ ਜਾ। ਇੰਨਾ ਨਰਾਸ਼ਾਵਾਦੀ ਨਾ ਹੋ। ਮੈਂ ਸੁਰਜੀਤ ਦੀ ਖ਼ਬਰ ਉਡੀਕ ਰਹੀ ਸੀ। ਜਿੰਨਾਂ ਚਿਰ ਕੋਈ ਖ਼ਬਰ ਨਹੀਂ ਆਉਂਦੀ ਮੈਂ ਸੌਂ ਨਹੀਂ ਸਕਦੀ।'

'ਉਸ ਦੀ ਖ਼ਬਰ ਆ ਗਈ ਏ ਦੀਦੀ...'

'ਕੀ ? ਤੂੰ ਮੈਨੂੰ ਦਸਿਆ ਨਹੀਂ। ਇਹਦਾ ਮਤਲਬ... । ਇਹਦਾ ਮਤਲਬ...।' ਕੁੜੀ ਦਾ ਦਮ ਚੜ੍ਹ ਗਿਆ !

ਨੌਜਵਾਨ ਚੁਪ ਚਾਪ ਖੜਾ ਉਸ ਦੇ ਚਿਹਰੇ ਤੇ ਆ ਰਹੇ ਪਰੀਵਰਤਨਾਂ ਵਲ ਦੇਖਦਾ ਰਿਹਾ।

ਉਸਨੇ ਮੇਜ਼ ਤੇ ਮੱਥਾ ਟਿਕਾ ਲਿਆ। ਹੌਲੇ ਹੌਲੇ ਉਸ ਦੀਆਂ ਸਿਸਕੀਆਂ ਸਾਰੇ ਕਮਰੇ ਵਿਚ ਫੈਲਨ ਲਗੀਆਂ।

ਨੌਜਵਾਨ ਜਿਵੇਂ ਬੁੱਤ ਬਣ ਗਿਆ ਸੀ। ਨਿਰਾ ਪੱਥਰ। ਚੁੱਪ ਚਾਪ ਉਹ ਰੋ ਰਹੀ ਦੀਦੀ ਵਲ ਤੱਕਦਾ ਰਿਹਾ।

## 33

ਜਿਸ ਸੜਕ ਤੇ ਜੈਲਾ ਕੰਮ ਕਰਦਾ ਸੀ ਉਹ ਸ਼ਹਿਰੋਂ ਸੱਤ ਮੀਲ ਦੂਰ ਸੀ। ਸਵੇਰੇ ਮੂੰਹ ਹਨੇਰੇ ਉਠਦਾ, ਚਾਰ ਮੀਲ ਬੱਸ ਉਤੇ ਤੇ ਤਿੰਨ ਮੀਲ ਪੈਦਲ ਜਾਂਦਾ। ਕਈ ਵਾਰ ਉਹਨੇ ਪਿੰਡ ਰਹਿਣ ਦੀ ਜ਼ਿਦ ਕੀਤੀ। ਉਥੇ ਉਨ੍ਹਾਂ ਵਿਚ ਰਹਿ ਕੇ ਹੀ ਕੁਝ ਪ੍ਰਾਪਤ ਕੀਤਾ ਜਾ ਸਕਦਾ ਸੀ। ਪਰ ਕਈਆਂ ਕਾਰਨਾਂ ਕਰਕੇ ਉਹਨੂੰ ਇਜਾਜ਼ਤ ਨਾ ਮਿਲੀ। ਆਉਣ ਜਾਣ ਦਾ ਕੰਮ ਉਹਨੂੰ ਹਰ ਰੋਜ਼ ਕਰਨਾ ਪੈਂਦਾ।

ਮੁੱਖ ਮੰਤਰੀ ਦੀ ਖਾਸ ਦਿਲਚਸਪੀ ਕਾਰਨ ਸੜਕ ਦੀ ਉਸਾਰੀ ਦਾ ਕੰਮ ਬੜੀ ਤੇਜ਼ੀ ਨਾਲ ਹੋ ਰਿਹਾ ਸੀ। ਮੇਟ ਤੋਂ ਲੈ ਕੇ ਚੀਫ ਇੰਜੀਨੀਅਰ ਤਕ ਨੂੰ ਖਾਸ ਧਿਆਨ ਦੇਣ ਦੇ ਹੁਕਮ ਮਿਲੇ ਸਨ। ਮੁੱਖ ਮੰਤਰੀ ਨੇ ਆਉਂਦੀ ਸੰਗਰਾਂਦ ਨੂੰ ਆਪਣੇ ਹੱਥੀਂ ਇਸ ਸੜਕ ਨੂੰ ਖੋਲ੍ਹਣਾ ਸੀ। ਸੰਗਰਾਂਦ ਵਿਚ ਸਾਰੇ ਤੇਰਾਂ ਦਿਨ ਬਾਕੀ ਸਨ ਤੇ ਕੰਮ ਹਾਲੀਂ ਅੱਧ ਨਾਲੋਂ ਜ਼ਿਆਦਾ ਪਿਆ ਸੀ। ਸੁਬ੍ਹਾ ਸ਼ਾਮ ਵੱਡੇ ਅਫਸਰਾਂ ਦੇ ਚੱਕਰ ਪੈਂਦੇ, ਛੋਟੇ ਮੁਲਾਜ਼ਮਾਂ ਦੇ ਕੰਨ ਖਿਚੇ ਜਾਂਦੇ। ਮਜ਼ਦੂਰਾਂ ਦੀ ਜਾਨ ਨੂੰ ਹੋਰ ਸਿਆਪਾ ਹੋ ਜਾਂਦਾ।

ਸਾਰਾ ਸਾਰਾ ਦਿਨ ਤੇ ਕਈ ਵਾਰ ਅੱਧੀ ਅੱਧੀ ਰਾਤ ਤਕ ਕੰਮ ਚਲਦਾ। ਰੋਟੀ ਖਾਣ ਤਕ ਦੀ ਵੇਹਲ ਨਾ ਮਿਲਦੀ। ਦੇਸੀ ਲੇਬਰ ਤਾਂ ਰੌਲਾ ਰੱਪਾ ਪਾ ਕੇ

ਘੁਸਮੁਸੇ ਤਕ ਛੁਟੀ ਕਰ ਜਾਂਦੀ ਪਰ ਰਾਜਸਥਾਨੀ ਲੇਬਰ ਨੂੰ ਗੈਸਾਂ ਦੀ ਰੋਸ਼ਨੀ ਵਿਚ ਵੀ ਕੰਮ ਕਰਨਾ ਪੈਂਦਾ। ਕਈ ਵਾਰ ਉਨ੍ਹਾਂ ਦੇ ਬੱਚੇ ਬੱਚੇ ਨੂੰ ਘੜੀਸ ਲਿਆ ਜਾਂਦਾ।

ਜੈਲੇ ਨੂੰ ਕੰਮ ਤੇ ਅੱਠਵਾਂ ਦਿਨ ਸੀ ਜਦੋਂ ਬੂਟਾ ਇਸੇ ਕਾਹਲ ਦਾ ਸ਼ਿਕਾਰ ਹੋ ਗਿਆ। ਪਿਛੇ ਬਣੀ ਤਿੰਨ ਫਰਲਾਂਗ ਸੜਕ ਤੇ ਉਹ ਲੁੱਕ ਪਾਉਣ ਵਿਚ ਰੁਝੇ ਹੋਏ ਸਨ। ਬੂਟਾ ਲੁੱਕ ਦੇ ਢੋਲਾਂ ਹੇਠ ਬਲਦੀ ਅੱਗ ਨੂੰ ਜਲਦੇ ਰਖਣ ਵਿਚ ਮਸਤ ਸੀ। ਅੱਗ ਬਾਲਣ ਲਈ ਵਰਤੀਆਂ ਜਾ ਰਹੀਆਂ ਲੱਕੜਾਂ ਰਾਤ ਹੀ ਕੱਟੀਆਂ ਗਈਆਂ ਸਨ। ਕੋਲਾ ਦੁਪਹਿਰੇ ਹੀ ਜਲ ਕੇ ਬੁਝ ਗਿਆ ਸੀ। ਮੇਟ ਦੀਆਂ ਝਿੜਕਾਂ ਅੱਡ ਉਸ ਦਾ ਪਿੱਛਾ ਕਰ ਰਹੀਆਂ ਸਨ। ਅੱਕ ਦੇ ਬੂਟੇ ਨੇ ਸੇਰ ਭਰ ਲੁੱਕ ਦਾ ਗੋਲਾ ਵਿਚ ਦੇ ਮਾਰਿਆ।

ਮੱਚੂ ਮੱਚੂ ਕਰਦੀ ਅੱਗ ਭਾਂਬੜ ਬਣ ਕੇ ਮੱਚ ਪਈ। ਅੱਗ ਦੀਆਂ ਲਾਟਾਂ ਉਹਦਾ ਮੂੰਹ ਮੱਥਾ ਝੁਲਸ ਗਈਆਂ। ਲੁੱਕ ਲੈਣ ਆਏ ਬਾਜੀਗਰ ਨੇ ਜਦੋਂ ਉਹਨੂੰ ਬੇਹੋਸ਼ ਪਏ ਦੇਖਿਆ ਉਹਦੀਆਂ ਚੀਕਾਂ ਨਿਕਲ ਗਈਆਂ। ਉਹਦੀ ਸਾਰੀ ਦਾੜ੍ਹੀ ਜਲ ਕੇ ਸੁਆਹ ਹੋ ਗਈ ਸੀ। ਅੱਖਾਂ ਨੂੰ ਜ਼ਿਆਦਾ ਹੀ ਸੇਕ ਪਹੁੰਚਿਆ ਸੀ ਤੇ ਉਸ ਦਾ ਸਾਹ ਬੜਾ ਔਖਾ ਆ ਰਿਹਾ ਸੀ।

ਬਾਜੀਗਰ ਦੀਆਂ ਚੀਕਾਂ ਦੂਰ ਦੂਰ ਤਕ ਫੈਲੀਆਂ। ਇਕ ਇਕ ਕਰਕੇ ਸਾਰੀ ਲੇਬਰ ਉਹਦੇ ਦੁਆਲੇ ਆ ਜੁੜੀ। ਬੰਦ ਹੋਏ ਕੰਮ ਨੂੰ ਦੇਖ ਕੇ ਮੇਟ, ਇੰਸਪੈਕਟਰ ਤੇ ਓਵਰਸੀਅਰ ਸਭਨਾਂ ਦੇ ਹੁਕਮ ਗੂੰਜਣ ਲੱਗੇ।

'ਤੁਸੀਂ ਸਾਰੇ ਕਿਉਂ ਮਰ ਗਏ ? ਕੰਮ ਤੇ ਦਫ਼ਾ ਹੋਵੋ। ਕਿਧਰੇ ਨਹੀਂ ਮਰਦਾ ਇਹ !'

'ਇਕ ਜਣਾ ਚੁੱਕ ਕੇ ਛਾਵੇਂ ਲਿਟਾ ਦਿਉ। ਦਸਾਂ ਮਿੰਟਾਂ ਨੂੰ ਠੀਕ ਹੋ ਜੂ।'

ਪਰ ਰੀਂ ਰੀਂ ਕਰ ਰਹੀ ਭੀੜ ਵਿਚੋਂ ਇਕ ਵੀ ਖਿਸਕਣ ਨੂੰ ਤਿਆਰ ਨਹੀਂ ਸੀ। ਸਭ ਦੀਆਂ ਨਜ਼ਰਾਂ ਮਰ ਰਹੇ ਬੂਟੇ ਵਿਚੋਂ ਆਪਣਾ ਭਵਿਖ ਦੇਖ ਰਹੀਆਂ ਸਨ।

'ਮੈਂ ਸਭ ਦੀਆਂ ਗੈਰਹਾਜ਼ਰੀਆਂ ਲਾ ਦੇਣੀਆਂ ਨੇ। ਕੰਮ ਬੰਦ ਹੋਏ ਨੂੰ ਦੋ ਘੰਟੇ ਹੋ ਗਏ।'

ਓਵਰਸੀਅਰ ਆਪ ਕੜਕਿਆ। ਸਭ ਦੀਆਂ ਅੱਖਾਂ ਇਕ ਦੂਜੇ ਨਾਲ ਮਿਲੀਆਂ। ਇਕ ਇਕ ਕਰਕੇ ਸਭ ਖਿੰਡਣ ਲਗੇ। ਸਭ ਦੇ ਪੈਰਾਂ 'ਚ ਬੇੜੀ ਜਿਹੀ ਪੈ ਗਈ ਸੀ। ਉਨ੍ਹਾਂ ਦਾ ਅਗਲਾ ਉਤਸ਼ਾਹ ਕਿਧਰੇ ਖੰਭ ਲਾ ਗਿਆ ਸੀ।

'ਇਸ ਨੂੰ ਹਸਪਤਾਲ ਲੈ ਜਾਣਾ ਚਾਹੀਦੈ।" ਕਿਸੇ ਬਜ਼ੁਰਗ ਨੇ ਰਾਏ ਦਿਤੀ।

'ਟਿਕ ਕੇ ਬਹਿ ਉਏ ਬੁੜ੍ਹਿਆ। ਤੋਰ ਦੇ ਫੌਜ ਇਹਦੇ ਨਾਲ। ਕੰਮ ਤੇਰਾ ਪਿਉ ਕਰੂ।'

'ਕੁਝ ਕਿਉਂ ਨੀ ਹੋਇਆ। ਦਾੜ੍ਹੀ ਤਾਂ ਸਾਰੀ ਮਚ ਗੀ। ਚਮੜੀ ਪਿਘਲੀ ਪਈ ਐ। ਹਾਲੇ ਤੇਰਾ ਖਿਆਲ ਐ ਕੁਝ ਨੀ ਹੋਇਆ ?' ਇਹ ਮੀਤਾ ਸੀ ਜਿਹੜਾ ਹੁਣ ਤਕ ਸਭ ਕੁਝ ਜਬਤ ਕਰੀ ਗਿਆ ਸੀ। ਬੂਟੇ ਦਾ ਦੂਰੋਂ ਨੇੜਿਉਂ ਭਤੀਜਾ ਲਗਣ ਕਰਕੇ ਵੀ ਉਹ ਕੁਝ ਹਮਦਰਦੀ ਕਰਦਾ ਸੀ।

'ਜਿਸ ਦੇ ਜੋ ਜੀ ਆਉਂਦੈ ਕਰੋ। ਮੈਂ ਕਿਸੇ ਦੀ ਹਾਜ਼ਰੀ ਨੀ ਲਾਉਣੀ। ਕੰਮ ਸੌਂਡੇ ਪਿਉ ਵਾਲਾ ਨੀ।'

'ਹਾਜ਼ਰੀਆਂ ਨਾਲੋਂ ਸਾਨੂੰ ਬੰਦੇ ਜ਼ਿਆਦਾ ਪਿਆਰੇ ਨੈ। ਅਸੀਂ ਸੌਂਡੇ ਵਰਗੇ ਜਾਨਵਰ ਆਂ। ਨਹੀਂ ਆ ਓਏ ਕਾਮਰੇਟਾ ਮੇਰੇ ਨਾਲ। ਇਹ ਜੇ ਮਰ ਵੀ ਜਾਵੇ ਇਨ੍ਹਾਂ ਫੇਰ ਵੀ ਇਹੋ ਆਖਣੈ ਕੁਝ ਨੀ ਹੋਇਆ।'

ਜੈਲਾ ਵੀ ਉਹਦੇ ਨਾਲ ਜਾ ਖੜਿਆ।

ਉਨ੍ਹਾਂ ਨੂੰ ਬੜੀ ਨਿਰਾਸਤਾ ਹੋਈ ਜਦੋਂ ਸ਼ਹਿਰ ਜਾਂਦੀ ਐਸ.ਡੀ.ਓ. ਦੀ ਜੀਪ ਨੇ ਬੂਟੇ ਨੂੰ ਨਾਲ ਲਿਜਾਣੋਂ ਨਾਂਹ ਕਰ ਦਿਤੀ।

'ਮੈਂ ਪੰਜਾਹ ਥਾਵੇਂ ਚੱਕਰ ਲਾਉਣੇ ਨੇ। ਇਹ ਅੰਬੋਲੈਂਸ ਨਹੀਂ। ਕੋਈ ਹੋਰ ਇੰਤਜਾਮ ਕਰੋ।'

'ਤੂੰ ਤਾਂ ਪਾਗਲ ਐਂ। ਇਨ੍ਹਾਂ ਤੋਂ ਕੀ ਆਸ ਕਰਦੈਂ। ਚਲ ਕਿਸੇ ਗਰੀਬ ਦਾ ਦਰਵਾਜ਼ਾ ਖੜਕਾ। ਉਹੋ ਕਰ ਸਕਦੈ ਹਮਦਰਦੀ।'

ਬੂਟੇ ਦੀ ਚੰਗੀ ਕਿਸਮਤ ਉਨ੍ਹਾਂ ਨੂੰ ਸ਼ਹਿਰ ਜਾਂਦੀ ਊਠ-ਗੱਡੀ ਮਿਲ ਗਈ। ਵਿਚੂ ਵਿਚੂ ਕਰਦੀ ਰੇੜ੍ਹੀ ਨੂੰ ਸ਼ਹਿਰ ਅਪੜਣ ਤਕ ਗੂੜ੍ਹਾ ਹਨੇਰਾ ਹੋ ਗਿਆ ਸੀ।

## 34

ਅੱਠਾਂ ਘੰਟਿਆਂ ਤੋਂ ਬੂਟੇ ਨੂੰ ਕੋਈ ਹੋਸ਼ ਨਹੀਂ ਸੀ। ਤਿੰਨਾਂ ਘੰਟਿਆਂ ਤੋਂ ਉਹ ਹਸਪਤਾਲ ਪਏ ਸਨ ਹਾਲੀਂ ਤਕ ਕਿਸੇ ਨੇ ਉਨ੍ਹਾਂ ਦਾ ਹਾਲ ਨਹੀਂ ਸੀ ਪੁਛਿਆ। ਕਈ ਵਾਰ ਮੀਤਾ ਤੇ ਕਈ ਵਾਰ ਜੈਲਾ ਕੰਪਾਊਡਰ ਤਕ ਚੱਕਰ ਕੱਟ ਆਏ ਸਨ। ਆਈ ਵਾਰ ਆਇਆ ਆਖ ਕੇ ਉਹ ਹੁਣ ਤਕ ਨਹੀਂ ਸੀ ਆਇਆ। ਬਹੁਤਾ ਮਜਬੂਰ ਕਰਨ ਤੇ ਉਹ ਖਿਝਦਾ ਖਿਝਦਾ ਆਇਆ। ਇਕ ਡੱਬੀ ਮਲ੍ਹਮ ਦੀ ਫੜਾ ਕੇ ਬੋਲਿਆ :

'ਇਸ ਨੂੰ ਜਲੀ ਥਾਂ ਤੇ ਮਲਦੇ ਰਹੋ।'

'ਜੇ ਇਕ ਵਾਰੀ ਡਾਕਟਰ ਸਾਹਿਬ ਨੂੰ ਦਿਖਾ ਦਿਉ ? ਇਹ ਕਈ ਘੰਟਿਆਂ ਤੋਂ ਬੇਸੁਰਤ ਐ।'

'ਸੋਨੂੰ ਦਵਾਈ ਚਾਹੀਦੀ ਐ ਉਹ ਮਿਲ ਗਈ। ਡਾਕਟਰ ਕਿਤੇ ਐਵੇਂ ਆਉਂਦਾ ਫਿਰਦੈ ?'

ਉਹ ਤਾਂ ਠੀਕ ਐ। ਇਹਦੀ ਹਾਲਤ ਤਾਂ ਦੇਖੋ। ਬਹੁਤ ਬੁਰਾ ਹਾਲ ਐ। ਸੇਕ ਕੁਛ ਜ਼ਿਆਦਾ ਲਗ ਗਿਆ।'

'ਕੋਈ ਨਹੀਂ ਠੀਕ ਹੋ ਜੂ। ਇਹ ਦਵਾਈ ਤਾਂ ਵਰਤੋ। ਡਾਕਟਰ ਸਾਹਿਬ ਡਿਲਵਰੀ ਦੇ ਕੇਸ ਤੇ ਗਏ ਨੇ। ਹੈ ਨਹੀਂ ਘਰੇ। ਕਲ ਨੂੰ ਆਪੇ ਦੇਖ ਲੈਣਗੇ।'

ਬਿਨਾਂ ਕੋਈ ਹੋਰ ਗੱਲ ਸੁਣੇ ਉਹ ਵਾਪਸ ਮੁੜ ਗਿਆ।

ਸਾਰੀ ਰਾਤ ਉਨ੍ਹਾਂ ਇਕ ਬੈਂਚ ਉਤੇ ਹੀ ਕੱਟੀ। ਇਕ ਦੋ ਵਾਰ ਉਨ੍ਹਾਂ ਪ੍ਰਾਈਵੇਟ ਡਾਕਟਰਾਂ ਦੇ ਦਰਵਾਜ਼ੇ ਵੀ ਖਟਕਾਏ। ਪਰ ਕਿਸੇ ਨੇ ਬੂਟੇ ਨੂੰ ਹੱਥ ਨਾ ਪਾਇਆ। ਉਨ੍ਹਾਂ ਦੀ ਸਾਰੀ ਗੱਲਬਾਤ ਸੁਣ ਕੇ ਉਹ ਕੋਈ ਬਹਾਨਾ ਘੜਦੇ।

'ਇਹਨੂੰ ਪਟਿਆਲੇ ਲੈ ਜਾਓ। ਮੇਰੇ ਕੋਲ ਇਹਦੇ ਲਈ ਕੋਈ ਪ੍ਰਬੰਧ ਨਹੀਂ।'

ਪਰ ਅਸਲੀਅਤ ਕੀ ਸੀ, ਉਨ੍ਹਾਂ ਤੋਂ ਛੁਪੀ ਨਹੀਂ ਸੀ। ਉਹ ਚੁਪ ਚਾਪ

ਬੈਠ ਗਏ। ਨਾ ਉਨ੍ਹਾਂ ਕੋਲੇ ਕੋਈ ਪੈਸਾ ਧੇਲਾ ਸੀ ਤੇ ਨਾ ਕਿਸੇ ਵੱਡੇ ਆਦਮੀ ਦਾ ਸਹਾਰਾ।

'ਇਥੇ ਸਾਨੂੰ ਕੋਈ ਨੀ ਪੁਛਦਾ। ਕੋਈ ਪੈਸੇ ਧੇਲੇ ਦਾ ਇੰਤਜ਼ਾਮ ਕਰਨਾ ਚਾਹੀਦੈ।' ਮੀਤੇ ਨਾਲ ਰਾਏ ਕਰਕੇ ਜੈਲਾ ਸਵੇਰ ਨੂੰ ਕੰਮ ਤੇ ਮੁੜ ਗਿਆ।

ਜਿਸ ਆਸ ਨਾਲ ਉਹ ਲੇਬਰ ਕੋਲੇ ਗਿਆ ਸੀ ਉਸ ਤੋਂ ਕਈ ਗੁਣੇ ਨਿਰਾਸਤਾ ਉਸ ਨੂੰ ਹੋਈ। ਉਸ ਦਾ ਖਿਆਲ ਸੀ ਉਹ ਇਸ ਧਕੇਸ਼ਾਹੀ ਵਿਰੁਧ ਹੜਤਾਲ ਕਰਾਏਗਾ, ਜਲੂਸ ਕਢਾਏਗਾ ਤੇ ਮਰ ਰਹੇ ਬੂਟੇ ਲਈ ਕੁਝ ਪੈਸੇ ਇਕੱਠੇ ਕਰਨ ਦਾ ਯਤਨ ਕਰੇਗਾ। ਪਰ ਇਥੇ ਰਾਤੋਂ ਰਾਤ ਸਭ ਕੁਝ ਬਦਲ ਦਿਤਾ ਗਿਆ ਸੀ। ਮੀਤੇ ਤੇ ਜੈਲੇ ਦੇ ਲੇਬਰ ਵਿਚੋਂ ਕਢੇ ਜਾਣ ਤੇ ਹੋਰਾਂ ਧਮਕੀਆਂ ਨੇ ਸਭ ਦੇ ਸੀਨੇ ਧੜਕਾ ਦਿਤੇ ਸਨ।

ਦੁਪਹਿਰ ਰੋਟੀ ਖਾਣ ਬੈਠੀ ਲੇਬਰ ਦੇ ਉਹ ਵਿਚਕਾਰ ਜਾ ਬੈਠਾ। ਕਿਸੇ ਨੇ ਉਹਦੇ ਨਾਲ ਗੱਲ ਨਾ ਕੀਤੀ, ਬੂਟੇ ਦਾ ਹਾਲ ਨਹੀਂ ਪੁਛਿਆ ਤੇ ਨਾ ਕਿਸੇ ਨੇ ਕੋਈ ਹਮਦਰਦੀ ਪ੍ਰਗਟਾਈ। ਉਨ੍ਹਾਂ ਦੇ ਇਸ ਡਰਪੋਕ ਸੁਭਾ ਤੇ ਰੁਖੇਪਣ ਤੇ ਉਹ ਆਪਣੇ ਆਪ ਨਾਲ ਲੜਦਾ ਰਿਹਾ। ਇਨ੍ਹਾਂ ਨੂੰ ਆਪਣੇ ਹੀ ਭਰਾ ਨਾਲ ਕੋਈ ਹਮਦਰਦੀ ਨਹੀਂ ਸੀ। ਜਾਂ ਫੇਰ ਭੁੱਖ ਨੰਗ ਨੇ ਇਹ ਨਿਗਲ ਲਈ ਸੀ। ਕੀ ਇਨ੍ਹਾਂ ਨੂੰ ਵੀ ਆਪਣੀ ਮੌਤ ਦਿਖਾਈ ਨਹੀਂ ਦਿੰਦੀ ? ਕੀ ਇਨ੍ਹਾਂ ਦੇ ਟੱਬਰਾਂ ਨੂੰ ਵੀ ਇਸ ਤਰ੍ਹਾਂ ਸਹਿਕਣਾ ਨਹੀਂ ਪਏਗਾ ? ਇਹ ਕੁਝ ਪ੍ਰਸ਼ਨ ਸਨ ਜਿਹੜੇ ਉਹਦੇ ਜਿਹਨ 'ਚ ਚੱਕਰ ਕਟ ਰਹੇ ਸਨ।

ਇਨ੍ਹਾਂ ਪ੍ਰਸ਼ਨਾਂ 'ਚ ਉਲਝਿਆ ਉਹ ਇਕ ਇਕ ਦੇ ਚਿਹਰੇ ਵਲ ਤਕਦਾ ਰਿਹਾ। ਪਰ ਕੁਝ ਵੀ ਉਹਨੂੰ ਸਮਝ ਨਹੀਂ ਸੀ ਆ ਰਿਹਾ। ਸਭ ਦੀਆਂ ਅੱਖਾਂ ਉਦਾਸ ਸਨ। ਉਨ੍ਹਾਂ ਦੇ ਚਿਹਰਿਆਂ ਤੇ ਡਰ ਸੀ। ਪਰ ਫੇਰ ਵੀ ਉਨ੍ਹਾਂ ਦੇ ਹੋਂਠ ਸੀਤੇ ਹੋਏ ਸਨ।

ਅਖੀਰ ਉਹਨੇ ਆਪੇ ਗੱਲ ਛੇੜੀ। ਮਰ ਰਹੇ ਬੂਟੇ ਦੇ ਇਲਾਜ ਲਈ ਪੈਸਿਆਂ ਦੀ, ਉਸ ਦੇ ਪਰਿਵਾਰ ਦੀ ਸਹਾਇਤਾ ਦੀ ਤੇ ਉਸ ਨਾਲ ਹੋਏ ਧੱਕੇ ਵਿਰੁੱਧ ਰੋਸ ਪ੍ਰਗਟ ਕਰਨ ਲਈ ਹੜਤਾਲ ਦੀ। ਪਰ ਉਸ ਦੀਆਂ ਗੱਲਾਂ ਦਾ ਉਨ੍ਹਾਂ ਤੇ ਉਲਟਾ ਅਸਰ ਹੋਇਆ। ਸਭ ਇਧਰਲੇ ਕੰਨ ਪਾ ਕੇ ਉਧਰਲੇ ਕੱਢ ਦਿੰਦੇ ਰਹੇ।

'ਤੁਸੀਂ ਲੋਕ ਬਿਲਕੁਲ ਪੱਥਰ ਹੋ। ਇਹ ਲੋਕ ਸੋਨੂੰ ਦੋਹੀਂ ਹੱਥ ਲੁੱਟ ਰਹੇ ਨੇ ਤੇ ਤੁਸੀਂ ਚੁਪ ਕਰੇ ਬੈਠੇ ਹੋ। ਤੁਸੀਂ ਇਕੱਠੇ ਹੋਣ ਦੀ ਥਾਂ ਰੁਸ ਬੈਠਦੇ ਹੋ। ਉਹ ਮਰ ਗਿਆ ਪਿਆ ਮਰੇ। ਸੋਨੂੰ ਕੋਈ ਫਿਕਰ ਨੀ? ਜੇ ਕੁਝ ਕਰੋ ਸਭ ਦਾ ਫਾਇਦਾ ਨਾ ਹੋਵੇ...' ਖਿਝ ਕੇ ਜੈਲਾ ਤਾਨੇ ਮਾਰਨ ਲਗਿਆ।

'ਪਿਛਲੀ ਵਾਰੀ ਇਕ ਤੇਰੇ ਵਰਗੇ ਦੇ ਪਿਛੇ ਲੱਗ ਕੇ ਅਸੀਂ ਕੰਮ ਕਾਰ ਛੱਡ ਬੈਠੇ ਸੀ। ਉਦੋਂ ਕਿਸੇ ਰਾਜਸਥਾਨੀਏ ਦੀ ਕੁੜੀ ਫੜੀ ਗਈ ਸੀ। ਦੇਖੋ ਦੇਖੀ ਸਾਨੂੰ ਵਿਚੇ ਘੜੀਸ ਲਿਆ। ਪੱਕਿਆਂ ਦੀ ਹੋਰ ਗੱਲ ਐ। ਸਾਡਾ ਕੀ ਐ ਜਦੋਂ ਦਿਲ ਕਰੇ ਹਟਾ ਦੇਣ। ਪੂਰਾ ਮਹੀਨਾ ਉਸ ਵੇਲੇ ਬੇਹਲੇ ਬੈਠੇ ਸੀ। ਨਾ ਬਣਿਆ ਨਾ ਵਾਸਤਾ। ਹੋਰ ਪੰਗੇ ਸਾਤੋਂ ਨੀ ਲਏ ਜਾਂਦੇ। ਕੰਮ ਛੁਡਾ ਕੇ ਤੁਸੀਂ ਰਾਹ ਫੜਦੇ ਓ। ਅਸੀਂ ਕਿਥੇ ਮਰਾਂਗੇ।'

'ਚਲੋ ਸੋਡੀ ਮਰਜ਼ੀ ਐ। ਦੋ ਚਾਰ ਛਿਲੜ ਇਕੱਠੇ ਕਰ ਦਿਉ। ਮਾੜਾ ਮੋਟਾ ਦਵਾ ਦਾਰੂ ਹੋ ਜੂ। ਉਹਦੇ ਕੋਲੇ ਕਿਹੜਾ ਰੋਕੜਾਂ ਜੁੜੀਆਂ ਪਈਆਂ ਨੇ।'

ਪਰ ਉਸ ਨੂੰ ਇਥੇ ਵੀ ਸਫਲਤਾ ਨਾ ਮਿਲੀ। ਮਰ ਮਰਾ ਕੇ ਤੇਰ੍ਹਾਂ ਰੁਪਏ ਉਹਦੇ ਪਲੇ ਪਏ। ਨਾ ਚਾਹੁੰਦਾ ਵੀ ਉਹ ਅਫਸਰਾਂ ਕੋਲੇ ਗਿਆ।

'ਇਥੇ ਇਕ ਨਾ ਅੱਧਾ ਮਰਿਆ ਈ ਰਹਿੰਦੇ। ਜੇ ਇਉਂ ਪੈਸੇ ਵੰਡਣ ਲਗੇ ਸਾਡੀਆਂ ਤਨਖਾਹਾਂ ਤਾਂ ਇਥੇ ਹੀ ਵੰਡੀਆਂ ਜਾਇਆ ਕਰਨ।' ਕਈਆਂ ਨੇ ਘੜਿਆ ਘੜਾਇਆ ਜਵਾਬ ਦਿੱਤਾ ਤੇ ਕਈਆਂ ਨੇ ਇਕ ਅੱਧ ਰੁਪਿਆ।

ਜਦੋਂ ਉਹ ਹਸਪਤਾਲ ਮੁੜਿਆ ਮੀਤੇ, ਜੈਲੇ ਤੇ ਬੂਟੇ ਦੀਆਂ ਦਿਹਾੜੀਆਂ ਸਣੇ ਸਾਰੇ ਉਹਦੇ ਕੋਲੇ ਤਿਰਾਸੀ ਰੁਪਏ ਬਣੇ ਸਨ। ਇੰਨਾਂ ਚੰਦ ਕੁ ਰੁਪਿਆਂ ਨਾਲ ਉਹਨੂੰ ਕਿਧਰੇ ਹੋਰ ਨਹੀਂ ਸੀ ਲਜਾਇਆ ਜਾ ਸਕਦਾ। ਉਹ ਬੂਟੇ ਨੂੰ ਉਥੇ ਹੀ ਲੂਟੀਂਦਾ ਦੇਖਦੇ ਰਹੇ।

'ਜਦੋਂ ਬੂਟੇ ਨੂੰ ਹਸਪਤਾਲੋਂ ਛੁੱਟੀ ਹੋਈ, ਉਹ ਆਪਣੀ ਨਿਗਾਹ ਦੇ ਨਾਲ ਨਾਲ ਚਿਹਰੇ ਦਾ ਸੁਹਪਨ ਵੀ ਗੁਆ ਬੈਠਾ ਸੀ।

ਜੈਲਾ ਇਨਾਂ ਤਰ੍ਹਾਂ ਤਰ੍ਹਾਂ ਦੀਆਂ ਧੱਕੇ-ਸ਼ਾਹੀਆਂ ਤੋਂ ਤੰਗ ਆ ਗਿਆ। ਚੁਪ ਕਰਕੇ ਉਹ ਪ੍ਰੈਸ ਨੂੰ ਮੁੜ ਗਿਆ।

'ਇਥੇ ਕੋਈ ਨੀ ਸੁਧਰਨ ਲਗਿਆ। ਮੈਂ ਪਿੰਡ ਏ ਪਰਤ ਜਾਣੈ। ਘਰ ਮੁੜਨ ਦਾ ਉਹਦਾ ਪੱਕਾ ਇਰਾਦਾ ਸੀ।

## 35

ਦਿਨ ਪੂਰੀ ਤਰ੍ਹਾਂ ਢਲ ਗਿਆ ਸੀ, ਜਦੋਂ ਜੈਲਾ ਆਪਣੇ ਸਮਾਨ ਵਾਲੀ ਗੱਠੜੀ ਚੁਕੀ ਬਸੋਂ ਉਤਰਿਆ। ਚੁਫੇਰਾ ਹੁਣੇ ਹੁਣੇ ਹੋ ਕੇ ਹਟੀ ਵਾਰਸ਼ ਕਾਰਨ ਮਹਿਕ ਰਿਹਾ ਸੀ। ਜੈਲਾ ਵਾਰ ਵਾਰ ਆਲੇ ਦੁਆਲੇ ਤਕ ਰਿਹਾ ਸੀ। ਕੀ ਐ ਕੋਈ ਮਿਲ ਜਾਵੇ। ਪਰ ਚਾਰੋਂ ਪਾਸੇ ਛਾਈ ਖਮੋਸ਼ੀ ਤੋਂ ਬਿਨਾਂ ਕੁਝ ਵੀ ਨਜ਼ਰ ਨਹੀਂ ਸੀ ਆ ਰਿਹਾ।

ਉਹ ਗੱਠੜੀ ਮੋਢੇ ਤੇ ਲਟਕਾ ਡੰਡੀ ਡੰਡੀ ਪਿੰਡ ਵਲ ਤੁਰ ਪਿਆ। ਇਕ ਤਾਂ ਭੁੱਖ ਨਾਲ ਸਤੇ ਹੋਣ ਕਰਕੇ, ਦੂਜੇ ਦੋ ਮਹੀਨਿਆਂ ਤੋਂ ਘਰੋਂ ਵਿਛੜੇ ਹੋਣ ਕਰਕੇ ਉਹਦੇ ਕਦਮ ਪਿੰਡ ਵਲ ਦੌੜਦੇ ਜਾ ਰਹੇ ਸਨ। ਹਵਾ ਦੇ ਬੁਲੇ ਉਹਦੇ ਕਪੜਿਆਂ ਨਾਲ ਖੇਡਦੇ ਅਗਾਂਹ ਲੰਘ ਜਾਂਦੇ। ਬਿਜਲੀ ਚਮਕਦੀ। ਇਸ ਰੋਸ਼ਨੀ ਵਿਚ ਉਹ ਦੂਰ ਦੂਰ ਦਾ ਜਾਇਜ਼ਾ ਲੈ ਲੈਂਦਾ।

ਪਿੰਡੋਂ ਗਏ ਜੈਲੇ ਨੂੰ ਸਾਰੇ ਦੋ ਹੀ ਮਹੀਨੇ ਹੋਏ ਸਨ ਫੇਰ ਵੀ ਇਉਂ ਲੱਗਦਾ ਸੀ; ਜਿਵੇਂ ਯੁੱਗ ਬੀਤ ਗਏ ਹੋਣ। ਬੰਸੋ, ਕਰਤਾਰੋ ਤੇ ਯਾਰਾਂ ਦੋਸਤਾਂ ਦੀ ਯਾਦ ਉਹਨੂੰ ਤੜਪਾ ਰਹੀ ਸੀ। ਲੋਕ ਪਤਾ ਨੀ ਉਹਦੇ ਬਾਰੇ ਕੀ ਕੀ ਸੋਚਦੇ ਹੋਣਗੇ। ਉਹ ਸੋਚਦਾ ਜਾ ਰਿਹਾ ਸੀ।

ਬਿਜਲੀ ਇਕ ਵਾਰੀ ਫੇਰ ਚਮਕੀ ਤੇ ਉਹਨੂੰ ਲਗਿਆ ਜਿਵੇਂ ਕੋਈ ਚਾਦਰੇ ਦੀ ਬੁਕਲ ਮਾਰੀ ਤੇਜ਼ੀ ਨਾਲ ਉਧਰ ਨੂੰ ਭਜਿਆ ਆ ਰਿਹਾ ਹੋਵੇ। ਉਹਦੇ ਕਦਮ ਸੰਭਲ ਗਏ। ਖਿਆਲਾਂ ਨੂੰ ਸਮੇਟਦਾ ਉਹ ਪਰਛਾਵੇਂ ਵਲ ਉਤਸਕਤਾ ਨਾਲ ਵਧਣ ਲਗਿਆ।

'ਕਿਹੜੈ ਬਈ ? ਬੱਸੋ ਆਇਐਂ ?'

ਜੈਲਾ ਚੁਪ ਕਰਕੇ ਖੜ੍ਹ ਗਿਆ।

'ਜੈਲਾ ਐ ? ਇਸ ਵੇਲੇ ਕਿਧਰੋਂ ਕੰਜਰਾ ?'

'ਸੁੰਦਰ ਐ ?' ਜੈਲੇ ਨੇ ਉਹਨੂੰ ਘੁਟ ਕੇ ਜਫੀ ਪਾ ਲਈ।

'ਆਹੋ !'

'ਕਿਧਰ ਜਾਨੈ ?'

'ਬੱਸ ਦੇਖਣ ਜਾਣਾ ਸੀ। ਲੇਟ ਹੋ ਗਿਆ। ਆਪਣੇ ਚੌਧਰੀ ਦੀ ਧੀ ਨੇ ਆਉਣਾ ਸੀ।'

'ਬੱਸ ਤਾਂ ਕਦੋਂ ਦੀ ਗਈ। ਆ ਚਲੀਏ ਫੇਰ।'

'ਹੋਰ ਨੀ ਆਉਂਦੀ ਕੋਈ ?'

'ਬੱਸ ਆਖਰੀ ਸੀ। ਨਹੀਂ ਆਈ ਹੋਣੀ ਅੱਜ ਉਹ।'

'ਆਹੋ ! ਦੇਖੀਂ ਕਿਤੇ ਕੋਈ ਹੋਰ ਨਾ ਆਉਣੀ ਹੋਵੇ ?'

'ਮੈਂ ਕਿਤੇ ਝੂਠ ਮਾਰਦੈਂ ? ਆ ਕੋਈ ਪਿੰਡ ਦੀ ਗੱਲ ਸੁਣਾ।'

ਤੇ ਗੱਲਾਂ ਮਾਰਦੇ ਉਹ ਪਿੰਡ ਵਲ ਮੁੜ ਪਏ।

'ਕਿਧਰ ਰਿਹਾ ਉਏ ਇੰਨਾ ਚਿਰ ? ਮਾਂ ਤੇਰੀ ਘਰ ਘਰ ਰੋਂਦੀ ਫਿਰੇ। ਇਹ ਤੂੰ ਮਾੜਾ ਕੰਮ ਕੀਤਾ।'

'ਤੂੰ ਸਿਆਣਾ ਸੁੰਦਰਾ ਇਥੇ ਕੱਖ ਨਹੀਂ ਸੀ ਬਣਦਾ। ਜਿੰਨੀ ਮਰਜ਼ੀ ਚਮੜੀ ਲਹਾਈ ਜਾਉ ਭੁੱਖੇ ਦੇ ਭੁੱਖੇ। ਤੂੰ ਦੇਖ ਲੈ ਹੁਣ ਕੁੜੀ ਘਰੇ ਕੋਠੇ ਵਰਗੀ ਹੋਈ ਪਈ ਐ। ਉਹਦਾ ਵਿਆਹ ਵੀ ਕਰਨੈ। ਮੇਰੀ ਮਾਂ ਭਾਵੇਂ ਕੰਮ ਕਰਨ ਜੋਗੀ ਹੈਗੀ, ਪਰ ਫੇਰ ਵੀ ਸਾਡਾ ਕੀ ਫਾਇਦਾ ਜਾ ਹੁਣ ਉਹ ਅਰਾਮ ਨੀ ਕਰੂ। ਮੈਂ ਸੋਚਿਆ ਚਲ ਕਿਤੇ ਸ਼ਹਿਰ ਜਾ ਕੇ ਮਜੂਰੀ ਕਰ ਲਈਏ। ਕੀ ਐ ਦੋ ਚਾਰ ਛਿਲੜ ਜੁੜ ਜਾਣ।'

'ਪਰ ਘਰੇ ਤਾਂ ਦੱਸ ਜਾਣਾ ਸੀ। ਇੰਨੀ ਲਾਪ੍ਰਵਾਹੀ ਵੀ ਕੀ ਆਖੇ।'

'ਬਸ ਉਥੇ ਅਜਿਹੇ ਇਕ ਕਾਰਖਾਨੇ ਵਿਚ ਫਸਿਆ ਹੁਣ ਛੁਟਿਆਂ।'

'ਕੋਈ ਮਿਲ ਗਿਆ ਕੰਮ ?'

'ਉਥੇ ਸਾਥੀਆ ਇੰਦੂ ਵੀ ਲੁੱਟ ਐ। ਹੁਣ ਤਾਂ ਸ਼ਹਿਰੋਂ ਵੀ ਮੂੰਹ ਮੁੜ ਗਿਆ। ਕੋਈ ਕਿਸੇ ਦੀ ਸੁਣਦਾ ਏ ਨੀ। ਹੁਣ ਤਾਂ ਇਥੇ ਹੀ ਦਿਨ ਕਟਾਂਗੇ। ਪਰ ਸਿੱਖਿਆ ਉਥੋਂ ਭਲਾ ਕੁਝ ਐ। ਜੇ ਕਿਤੇ ਉਹ ਏਕੇ ਨਾਲ ਨਾ ਰਹਿਣ ਮਾਲਕ ਆਥਨ ਨੂੰ

ਛਿਲ ਲਾਹ ਦੇਣ। ਅਸੀਂ ਵੀ ਹੁਣ ਇਕੱਠੇ ਹੋਵਾਂਗੇ। ਚਲ ਛੱਡ ਇਨ੍ਹਾਂ ਨੂੰ। ਹੋਰ ਸੁਣਾ ਪਿੰਡ ਸੁੱਖ ਸਾਂਦ ਐ। ਬੰਸੋ...ਮਾਂ..।'

'ਕਾਹਦੀ ਸੁੱਖ ਐ। ਤੇਰੀ ਮਾਂ ਨੇ ਠੀਕ ਨੀ ਕੀਤਾ। ਸਾਰਾ ਪਿੰਡ ਤ੍ਰਾਹ ਤ੍ਰਾਹ ਕਰਦੈ।'

ਮਾਂ ਦੀ ਗੱਲ ਸੁਣ ਕੇ ਜੈਲਾ ਇਕ ਦਮ ਡਰ ਗਿਆ। ਕਾਫ਼ੀ ਦੇਰ ਉਹ ਖ਼ਾਮੋਸ਼ ਰਿਹਾ। ਕਿਸੇ ਵਿਚ ਵੀ ਗੱਲ ਅਗੇ ਤੋਰਨ ਦੀ ਹਿੰਮਤ ਨਹੀਂ ਸੀ ਰਹੀ।

'ਬੇਬੇ ਦੀ ਤੂੰ...'

'ਤੈਨੂੰ ਤਾਂ ਪ੍ਰਦੇਸੀਂ ਗਏ ਨੂੰ ਕੀ ਪਤੈ ਹੋਣੈ। ਆ ਹੋਗੇ ਕੋਈ ਪੰਜ ਛੀ ਦਿਨ ਤੇਰੀ ਮਾਂ ਨੇ ਕੁੜੀ ਪਤਾ ਨੀ ਕਿਹਦੇ ਨਾਲ ਤੋਰ ਤੀ। ਇਉਂ ਈ ਪਤਾ ਲਗਿਆ ਜਦੋਂ ਪੰਜ ਛੀ ਮੁੰਡੇ ਆਏ ਤੇ ਕੁੜੀ ਨੂੰ ਲੈ ਗਏ। ਨਾ ਕੋਈ ਅਨੰਦ ਕਾਰਜ ਨਾ ਬਰਾਤ ਸ਼ਰਾਤ। ਲੋਕ ਤਾਂ ਆਖਦੇ ਨੇ ਮੁੰਡਾ ਵੀ ਕਿਸੇ ਹੋਰ ਜ਼ਾਤ ਦਾ ਐ।'

ਜੈਲਾ ਅੱਧ-ਬੇਹੋਸ਼ੀ ਦੀ ਹਾਲਤ ਵਿਚ ਸੁਣਦਾ ਰਿਹਾ। ਉਸ ਦੀ ਸੋਚਣ ਸ਼ਕਤੀ ਖਤਮ ਹੁੰਦੀ ਜਾ ਰਹੀ ਸੀ। ਸਰੀਰ ਪਸੀਨੋ ਪਸੀਨਾ ਹੋ ਗਿਆ ਸੀ। ਉਸ ਨੂੰ ਯਕੀਨ ਨਹੀਂ ਸੀ ਆ ਰਿਹਾ।

'ਚਲ ਇਹ ਤਾਂ ਹੋਈ ਸੋ ਹੋਈ। ਉਹਨੇ ਤਾਂ ਭਾਈ ਜਾਮਾਂ ਏ ਸ਼ਰਮ ਲਾਹ ਤੀ। ਇਉਂ ਈ ਪਤਾ ਲਗਿਆ ਜਦੋਂ ਖੁਲ੍ਹਮ ਖੁਲ੍ਹੇ ਸਰਦਾਰ ਦੇ ਜਾ ਬੈਠੀ। ਉਸ ਨੇ ਬੁੜੇ ਵੇਲੇ ਸ਼ਰਮ ਨਾ ਕੀਤੀ...।'

ਜੈਲਾ ਸੁੰਨ ਹੋਇਆ ਤੁਰਦਾ ਰਿਹਾ। ਉਹਦਾ ਸਾਰਾ ਸਰੀਰ ਕੰਬ ਰਿਹਾ ਸੀ।

'ਹੁਣ ਕਿਧਰ ਜਾਵਾਂ ?' ਉਹ ਸੋਚਣ ਲਗਿਆ। ਪਿੰਡ ਸਾਹਮਣੇ ਆ ਗਿਆ ਸੀ। ਉਸ ਦਾ ਪਿੰਡ ਵਲ ਜਾਣ ਦਾ ਉਤਸ਼ਾਹ ਨਫ਼ਰਤ ਵਿਚ ਵਟ ਗਿਆ ਸੀ। ਪਿੰਡ ਵਿਚ ਉਹ ਕੀ ਮੂੰਹ ਦਿਖਾਏਗਾ। ਉਸ ਦੇ ਕਾਮਰੇਡ ਦੋਸਤ ਉਸ ਨੂੰ ਪੰਜਾਹ-ਪੰਜਾਹ ਸੁਨਾਉਣਗੇ। ਕਈ ਵਾਰ ਉਸ ਦੇ ਕਦਮ ਵਾਪਸ ਸ਼ਹਿਰ ਵਲ ਮੁੜੇ। ਪਰ ਇਸ ਤਰ੍ਹਾਂ ਕੀ ਬਣਨਾ ਸੀ। ਉਹ ਪਿੰਡ ਨਹੀਂ ਸੀ ਛੱਡ ਸਕਦਾ। ਉਹ ਆਪਣੀ ਮਾਂ, ਬੰਸੋ ਤੇ ਸਰਦਾਰ ਦਾ ਸਭ ਮਲੀਆਮੇਟ ਕਰਨ ਦੀ ਸੋਚ ਰਿਹਾ ਸੀ। ਕਿਸ ਕਿਸ ਦਾ ਗਲ ਘੁਟੇ ਉਸ ਨੂੰ ਸਮਝ ਨਹੀਂ ਸੀ ਆ ਰਹੀ।

'ਧੀਰਜ ਬੰਨ੍ਹ ਕੇ ਈ ਇਨ੍ਹਾਂ ਤੋਂ ਕੰਮ ਲਿਆ ਜਾ ਸਕਦੈ।' ਸੋਚਦਾ ਉਹ

ਸੁਦਰ ਦੇ ਨਾਲ ਨਾਲ ਤੁਰਦਾ ਰਿਹਾ।

ਚੌਧਰੀ ਅਗੋਂ ਇਉਂ ਮਿਲੇ ਜਿਵੇਂ ਰੱਬ ਮਿਲਿਆ ਹੋਵੇ। ਉਹਨੂੰ ਅੰਦਰਲੇ ਕਮਰੇ ਵਿਚ ਲੈ ਗਏ। ਕੁਰਸੀ ਤੇ ਬਿਠਾ ਕੇ ਚੀਨੀ ਦੇ ਬਰਤਨਾਂ ਵਿਚ ਖਾਣਾ ਪਰੋਸਿਆ ਗਿਆ। ਜੈਲੇ ਦੀ ਭੁੱਖ ਕਿਧਰੇ ਉੱਡ ਗਈ ਸੀ। ਭਰੀਆਂ ਭਰਾਈਆਂ ਪਲੇਟਾਂ ਉਹਨੇ ਪਰ੍ਹਾਂ ਧੱਕ ਦਿਤੀਆਂ।

ਢੇਰ ਸਮਾਂ ਚੌਧਰੀ ਉਸ ਤੋਂ ਗੱਲਾਂ ਪੁੱਛਦਾ ਰਿਹਾ। ਉਸ ਦੇ ਘਰੋਂ ਭੱਜਣ ਬਾਰੇ, ਸ਼ਹਿਰ ਰਹਿਣ ਬਾਰੇ ਤੇ ਨੌਕਰੀ ਚਾਕਰੀ ਬਾਰੇ। ਜੈਲਾ ਸਭ ਤੋਂ ਵੱਧ ਇਸ ਗੱਲ ਤੇ ਹੈਰਾਨ ਸੀ ਕਿ ਉਸ ਦੇ ਸਾਥੀਆਂ ਨੇ ਉਹਨੂੰ ਧੋਖੇ ਵਿਚ ਕਿਉਂ ਰਖਿਆ। ਹਰ ਵਾਰ ਜੈਲੇ ਨੂੰ ਪਿੰਡ ਜਾਣੋਂ ਰੋਕਦੇ ਤੇ ਆਖਦੇ ਉਹਦਾ ਨਾਂ ਖੂਨ ਨਾਲ ਜੁੜਿਆ ਹੋਇਆ ਸੀ। ਉਹ ਆਪ ਖੁਦ ਪਿੰਡ ਚੱਕਰ ਮਾਰਦੇ ਸਨ ਤੇ ਕਦੇ ਉਨ੍ਹਾਂ ਕਰਤਾਰੋ ਦੀ ਗੱਲ ਉਸ ਕੋਲ ਕਿਉਂ ਨਾ ਕੀਤੀ।

ਅੱਧੀ ਰਾਤ ਤਕ ਉਹ ਗੱਲਾਂ ਕਰਦੇ ਰਹੇ। ਜੈਲੇ ਦੇ ਪਿਉ ਦੀਆਂ, ਉਸ ਦੇ ਕੰਮ ਦੀਆਂ, ਸਰਦਾਰ ਦੀਆਂ ਹਰਾਮਜ਼ਦਗੀ ਦੀਆਂ ਅਤੇ ਫੇਰ ਉਹਨੂੰ ਅਮਲੀ ਬਨਾਉਣ ਤੋਂ ਲੈ ਕੇ ਕਰਤਾਰੋ ਨੂੰ ਘਰ ਵਸਾਉਣ ਤਕ ਦੀਆਂ।

'ਕੁੜੀ ਦਾ ਵਿਆਹ ਕਰਨ 'ਚ ਤਾਂ ਤੇਰੀ ਮਾਂ ਨੇ ਸਿਆਣਪ ਕੀਤੀ। ਸਰਦਾਰਾਂ ਦਾ ਜਿਹੜਾ ਸ਼ੀਟੂ ਸ਼ਾਟੂ ਵਜਦੇ ਇਹਨੇ ਬੰਸੋ ਨੂੰ ਕਈ ਵਾਰ ਤੰਗ ਕੀਤਾ ਸੀ। ਜਿਹੋ ਜਾ ਮਿਲਿਆ ਉਹਨੇ ਮੁੰਡਾ ਦੇਖ ਕੇ ਉਰਾਂ ਪਰਾਂ ਕਰ ਤਾ। ਫੇਰ ਪਤਾ ਨੀ ਕਿਧਰ ਵਗ ਗਿਆ। ਇਹ ਵੀ ਸੁਣਿਐ ਬਈ ਮੁੰਡਾ ਜੱਟਾਂ ਦਾ ਐ। ਤੇ ਨਾਲੇ ਅਖੇ ਆਹ ਜਿਹੜੇ ਨਵੇਂ ਡਾਕੂ ਉਠੇ ਨੇ ਉਨ੍ਹਾਂ ਦੀ ਪਾਰਟੀ ਦਾ ਬੰਦੈ। ਤੇਰੀ ਬੇਬੇ ਕੋਲੇ ਤਾਂ ਪਿਛੇ ਜੇ ਉਹ ਵੀ ਆਉਣ ਲਗੇ ਸੀ। ਤੇਰੀ ਮਾਂ ਨੇ ਆਪ ਚੰਗਾ ਨੀ ਕੀਤਾ। ਊਂ ਤਾਂ ਸੁੰਦਰਾਂ ਦਸਦੀ ਸੀ ਅਖੇ ਸਰਦਾਰ ਕਰਤਾਰੋ ਨੂੰ ਬਲਾ ਤੰਗ ਕਰਦਾ ਸੀ। ਕਰਤਾਰੋ ਨੂੰ ਚੁਕਣ ਨੂੰ ਏ ਫਿਰਦਾ ਸੀ। ਤੈਨੂੰ ਪਤਾ ਤਾਂ ਹੈ ਉਹ ਤੇਰੀ ਮਾਂ ਦੇ ਸ਼ੁਰੂ ਤੋਂ ਈ ਵੈਰ ਪਿਆ ਹੋਇਐ। ਹੋਰ ਕੀ ਕਰਦੀ। ਗੱਲ ਤਾਂ ਸਰਦਾਰ ਦੀ ਮਾੜੀ ਐ।'

ਚਲਦੀਆਂ ਚਲਦੀਆਂ ਗੱਲਾਂ ਅੱਜ ਕੱਲ ਦੀ ਗੜਬੜ ਤੇ ਅੱਪੜੀਆਂ। ਚੌਧਰੀ ਨੇ ਨਫਰਤ ਤੇ ਜੈਲੇ ਨੇ ਹਮਦਰਦੀ ਪ੍ਰਗਟਾਈ।

'ਕਰਨ ਵੀ ਕੀ ਵਿਚਾਰੇ ਕਿੰਨੀਆਂ ਪੀੜ੍ਹੀਆਂ ਤੋਂ ਕੁਚਲੇ ਆ ਰਹੇ ਨੇ।'

'ਬਿਲਕੁਲ ਠੀਕ ਐ। ਗੱਲ ਸੌਲਾਂ ਆਨੇ ਠੀਕ ਐ। ਇਹ ਵੀ ਆਖ਼ਰ ਬੰਦੇ ਨੇ। ਮੈਂ ਤਾਂ ਆਪ ਐਤਕੀ ਸਭ ਨੂੰ ਪੰਜਾਹ ਪੰਜਾਹ ਵਧ ਦਿਤੇ ਨੇ। ਸੀਤੋ ਦੀ ਕੁੜੀ ਦਾ ਵਿਆਹ ਸੀ ਦੋ ਬੋਰੀਆਂ ਕਣਕ ਦੀਆਂ ਭੇਜ ਤੀਆਂ। ਤੇਰੀ ਮਾਂ ਦਸਦੀ ਕੋਈ ਗਹਿਣਾ ਗਟਾ ਪਾ ਦਿੰਦੇ।'

'ਲੈ ਹੁਣ ਤੂੰ ਆਪਣੇ ਖੇਤਾਂ ਵਿਚ ਹੀ ਰਹੀਂ। ਸਰਦਾਰ ਤੋਂ ਤੂੰ ਬਦਲਾ...। ਚਲ ਸੌਂ ਜਾ ਪਰਲੇ ਕਮਰੇ 'ਚ। ਆਪਣਾ ਘਰ ਸਮਝ।'

ਜੈਲਾ ਉਠ ਕੇ ਦੂਜੇ ਕਮਰੇ 'ਚ ਚਲਿਆ ਗਿਆ।

'ਮੈਂ ਸਵੇਰੇ ਸ਼ਹਿਰ ਈ ਮੁੜ ਜਾਂ ਤਾਂ ਠੀਕ ਐ। ਇਥੇ ਚੌਧਰੀ ਕਿਹੜਾ ਘੱਟ ਐ। ਇਹ ਤਾਂ ਸਰਦਾਰ ਦਾ ਵੀ ਬਾਪ ਐ। ਇਹਨੇ ਕਿਹੜਾ ਘੱਟ ਗੁਜ਼ਾਰੀ ਐ। ਸ਼ਹਿਰ ਈ ਮੁੜ ਜਾਂ ਤੇ ਖੁਲ੍ਹਮ ਖੁਲ੍ਹੇ ਉਨ੍ਹਾਂ ਨਾਲ ਰਲ ਜਾਂ। ਪਰ ਇੰਝ ਸ਼ਾਇਦ ਮੇਰੇ ਮਨਸੂਬੇ ਸਿਰੇ ਨਾ ਚੜ੍ਹਨ। ਸਰਦਾਰ ਤੇ ਇਹਦੇ ਜੀਅ ਜੀਅ ਨੂੰ ਮਾਰਨ ਦੀਆਂ ਮੇਰੀਆਂ ਯੋਜਨਾਵਾਂ ਕਿਤੇ ਧਰੀਆਂ ਧਰਾਈਆਂ ਨਾ ਰਹਿ ਜਾਣ। ਮੈਨੂੰ ਆਪਣੇ ਦਿਲ ਦੀ ਅੱਗ ਬੁਝਾਉਣ ਲਈ ਇਥੇ ਹੀ ਰਹਿਣਾ ਚਾਹੀਦੈ। ਆਪਣੀ ਅਣਖ ਇਕ ਪਾਸੇ ਰਖ ਕੇ। ਇਸ ਵਿਚ ਫ਼ਰਕ ਵੀ ਕੀ ਪੈਂਦੈ। ਨਾਲੇ ਕਦੇ ਚੌਧਰੀ ਨਾਲ ਵੀ...।' ਸਾਰੀ ਰਾਤ ਸੋਚਦੇ ਜੈਲੇ ਨੂੰ ਇਕ ਮਿੰਟ ਵੀ ਨੀਂਦ ਨਾ ਆਈ।

ਸਵੇਰ ਦੀ ਉਡੀਕ ਵਿਚ ਉਹ ਬੁਰੀ ਤਰ੍ਹਾਂ ਬੇਚੈਨ ਸੀ।

## 36

ਸ਼ਰਮ ਦੇ ਮਾਰੇ ਜੈਲੇ ਦੀ ਪਿੰਡ ਵੜਨ ਨੂੰ ਰੂਹ ਨਹੀਂ ਸੀ ਕਰਦੀ। ਰਾਤ ਨੂੰ ਵੀ ਉਹ ਖੇਤ ਵਿਚ ਸੌਂ ਜਾਂਦਾ। ਮਾਂ ਦੀ ਕਰਤੂਤ ਕਰਕੇ ਉਹ ਲੋਕਾਂ ਨੂੰ ਮਿਲਣ ਤੋਂ ਕਤਰਾਉਂਦਾ ਸੀ। ਪਰ ਲੋਕ ਸਨ ਕਿ ਉਸ ਦਾ ਪਿੱਛਾ ਏ ਨਾ ਛੱਡਦੇ। ਉਸ ਨੂੰ ਮਿਲਣ ਵਾਲਿਆਂ ਵਿਚ ਸਭ ਤੋਂ ਜ਼ਿਆਦਾ ਗਿਣਤੀ ਉਨ੍ਹਾਂ ਮੁੰਡਿਆਂ ਖੁੰਡਿਆਂ ਦੀ ਹੁੰਦੀ ਜਿਹੜੇ ਉਸੇ ਦੀ ਲਾਈ ਚੇਟਕ ਦਾ ਸ਼ਿਕਾਰ ਸਨ। ਪਿਛਲੇ ਦੋ ਮਹੀਨਿਆਂ ਵਿਚ ਉਨ੍ਹਾਂ ਨੂੰ ਕੋਈ ਤਸੱਲੀਬਖ਼ਸ਼ ਬੰਦਾ ਨਹੀਂ ਸੀ ਮਿਲਿਆ ਜਿਹੜਾ ਉਨ੍ਹਾਂ ਦੇ ਅੱਗੇ

ਲਗ ਕੇ ਉਨ੍ਹਾਂ ਦੇ ਸੀਨਿਆਂ ਵਿਚ ਉਗੀਆਂ ਕਰੂੰਬਲਾਂ ਨੂੰ ਵਧਣ ਫੁਲਣ ਵਿਚ ਸਹਾਈ ਹੋ ਸਕੇ ।

ਕੁਝ ਮਹੀਨੇ ਪਹਿਲਾਂ ਗੁਆਂਢੀ ਪਿੰਡ ਹੋਏ ਵਿਸਵੇਦਾਰ ਦੇ ਕਤਲ, ਇਕ ਦੋ ਸਫਲ ਹੜਤਾਲਾਂ ਨਾਲ ਵਧੀਆਂ ਦਿਹਾੜੀਆਂ ਅਤੇ ਕਈ ਇਹੋ ਜਿਹੀਆਂ ਹੋਰ ਸਫਲਤਾਵਾਂ ਨੇ ਲੋਕਾਂ ਦਾ ਧਿਆਨ ਇਨ੍ਹਾਂ ਨਵੇਂ ਮੁੰਡਿਆਂ ਵਲ ਖਿਚਿਆ ਸੀ। ਇਧਰੋਂ ਉਧਰੋਂ ਲੋਕਾਂ ਨੂੰ ਪਤਾ ਲਗ ਗਿਆ ਸੀ ਜੈਲਾ ਸ਼ਹਿਰ ਕਿਧਰੇ ਨਹੀਂ ਹਿਹਾ ਸਗੋਂ ਦੋ ਮਹੀਨੇ ਉਨ੍ਹਾਂ ਹੀ ਮੁੰਡਿਆਂ ਨਾਲ ਰਹਿ ਕੇ ਆਇਆ ਸੀ। ਉਨ੍ਹਾਂ ਨੂੰ ਵਿਸ਼ਵਾਸ ਸੀ ਜੈਲਾ ਢੇਰ ਸਾਰੀਆਂ ਗੱਲਾਂ ਸਿਖ ਕੇ ਆਇਆ ਹੋਣੈ। ਉਹ ਤਾਂ ਦੋ ਚਾਰ ਪਲਾਂ ਵਿਚ ਹੀ ਬਹੁਤ ਕੁਝ ਸਮਝਾ ਜਾਂਦੇ ਸਨ। ਜਿਹੜਾ ਦੋ ਮਹੀਨੇ ਕੱਟ ਜਾਵੇ ਉਹਦਾ ਕੀ ਟਿਕਾਣਾ।

ਕਈ ਵਾਰ ਝੁੰਡਾਂ ਦੇ ਝੁੰਡ ਉਸ ਕੋਲ ਆਉਂਦੇ। ਪਰ ਆਪਣੇ ਪ੍ਰਤੀ ਉਹਦੇ ਮਨ ਵਿਚ ਇੰਨੀ ਨੀਚਤਾ ਵਧ ਗਈ ਸੀ ਕਿ ਕਿਸੇ ਨਾਲ ਗੱਲ ਕਰਨ ਨੂੰ ਵੀ ਤਿਆਰ ਨਹੀਂ ਸੀ। ਹਰ ਵਾਰ ਉਹ ਟਾਲਣ ਦਾ ਯਤਨ ਕਰਦਾ। ਪਰ ਲੋਕ ਸਨ ਕਿ ਉਸ ਦਾ ਖਹਿੜਾ ਨਾ ਛੱਡਦੇ। ਉਸ ਸਮੇਂ ਬਾਰੇ ਪੁਛਦੇ ਜਦੋਂ ਉਹ ਜ਼ਮੀਨਾਂ ਦੇ ਮਾਲਕ ਹੋਣਗੇ, ਤੇ ਉਨ੍ਹਾਂ ਤੇ ਕਿਸੇ ਦਾ ਡੰਡਾ ਨਹੀਂ ਚਲੇਗਾ। ਉਨ੍ਹਾਂ ਦੀਆਂ ਧੀਆਂ ਭੈਣਾਂ ਦੀਆਂ ਇਜ਼ਤਾਂ ਸ਼ਰੇਆਮ ਨਹੀਂ ਲੁਟੀਆਂ ਜਾਣਗੀਆਂ ਤੇ ਹੋਰ ਲੱਖਾਂ ਸੁਪਨੇ ਸਕਾਰ ਹੋਣਗੇ।

ਗੁਆਂਢੀ ਪਿੰਡਾਂ ਵਿਚ ਬਣ ਰਹੀਆਂ ਜਥੇਬੰਦੀਆਂ ਤੋਂ ਪ੍ਰਭਾਵਤ ਹੋਏ ਉਹ ਹਰ ਵਾਰ ਜੈਲੇ ਨੂੰ ਫਰਮਾਇਸ਼ਾਂ ਕਰਦੇ।

'ਭਾਈ ਜੈਲਿਆ ਆਪਣੇ ਪਿੰਡ ਵੀ ਕਰ ਲੈ ਕੁਸ। ਦੇਖ ਲੈ ਇਨ੍ਹਾਂ ਪਾਸਾ ਈ ਪਲਟ ਤਾ। ਅਗੇ ਆਈ ਵਾਰੀ ਵਿਸਵੇਦਾਰ ਠੇਕਾ ਵਧਾ ਦਿੰਦਾ ਸੀ। ਐਤਕੀਂ ਲੋਕਾਂ ਨੇ ਮਰਜ਼ੀ ਦੇ ਠੇਕੇ ਦਿਤੇ ਨੇ। ਜਦੋਂ ਦਾ ਖੂਨ ਹੋਇਐ ਉਹ ਉਂਝ ਈ ਸੌਂ ਗਏ। ਜੇ ਆਪਣੇ ਵੀ ਇਉਂ ਹੋ ਜੇ।'

'ਉਨ੍ਹਾਂ ਨੇ ਇਹ ਕੁਝ ਕੋਈ ਗੱਲਾਂ ਨਾਲ ਨੀ ਕਰ ਲਿਆ। ਜਾਨਾਂ ਹਥੇਲੀ ਤੇ ਰਖੀਆਂ ਸੀ। ਉਨ੍ਹਾਂ ਕਈ ਕਈ ਦਿਨ ਫਾਕੇ ਕੱਟੇ, ਗੋਲੀਆਂ ਖਾਧੀਆਂ ਤੇ ਤਾਂ ਜਾ ਕੇ ਸਫਲਤਾ ਮਿਲੀ ਐ। ਇਹ ਤਾਂ ਗੱਲ ਏ ਕੁਝ ਨੀ ਦੇਖੀਂ ਅਸੀਂ ਕੀ ਕੀ ਕਰਨੈ।'

'ਫੇਰ ਭਾਈ ਆਪਾਂ ਕਿਹੜਾ ਪਿਛੇ ਹਟਦੇ ਆਂ। ਤੂੰ ਬੁਲਾ ਕਦੇ ਆਪਣੇ ਮੁੰਡੇ ਖੁੰਡਿਆਂ ਨੂੰ। ਅਸੀਂ ਸਾਰੇ ਸੱਡੇ ਪਿਛੇ ਲਗਾਂਗੇ।'

'ਮੇਰੇ ਕਨੀਉਂ ਤਾਂ ਭਾਵੇਂ ਕਲ੍ਹ ਨੂੰ ਏ ਕਰ ਲੋ। ਪਰ ਕਰਿਉ ਤਾਂ ਜੇ ਅੜਨਾ ਹੋਊ। ਨਹੀਂ ਇਹ ਵੀ ਯਾਦ ਰਖਿਉ ਬਈ ਲੈਣੇ ਦੇ ਦੇਣੇ ਪੈ ਜਾਣਗੇ।'

ਪੰਜੀਂ ਸੱਤੀਂ ਦਿਨੀਂ ਕਰਤਾਰੋ ਵੀ ਖੇਤ ਗੇੜਾ ਮਾਰਦੀ। ਹਰ ਵਾਰ ਉਹੋ ਤਰਲੇ ਮਿੰਨਤਾਂ। ਸਰਦਾਰ ਦੇ ਖੇਤ ਮੁੜ ਆਉਣ ਦੀਆਂ ਗੱਲਾਂ।

'ਤੂੰ ਦਫਾ ਹੋ ਜਾ ਇਥੋਂ। ਤੂੰ ਮੈਨੂੰ ਦੋ ਸਿਆੜ ਜ਼ਮੀਨ ਨਾਲ ਖਰੀਦ ਨੀ ਸਕਦੀ। ਤੇਰੇ ਵਰਗੀ ਫਰੇਬਨ ਮੈਂ ਕੋਈ ਨੀ ਦੇਖੀ। ਉਹ ਵੀ ਮਾਂ ਸੀ ਜਿਹਦਾ ਗੋਰਕੀ ਨੇ ਪੂਰਾ ਨਾਵਲ ਲਿਖਿਐ। ਤੇ ਇਕ ਤੂੰ ਏਂ...। ਤੂੰ ਇਥੇ ਨਾ ਆਇਆ ਕਰ। ਕਿਤੇ ਮੈਂ ਤੇਰਾ ਕਤਲ ਨਾ ਕਰ ਬਹਾਂ। ਸਮੇਂ ਤੋਂ ਪਹਿਲਾਂ ਈ ਮੈਨੂੰ ਸੀਖਾਂ ਅੰਦਰ ਨਾ ਜਾਣਾ ਪੈ ਜਾਏ।"

'ਤੂੰ ਦੋ ਮਹੀਨੇ ਉਥੇ ਕੱਟ ਕੇ ਵੀ ਕੋਰੇ ਦਾ ਕੋਰਾ ਰਿਹਾ। ਤੈਨੂੰ ਪਤਾ ਨੀ ਕਦ ਅਕਲ ਆਊ। ਤੈਨੂੰ ਕਿਵੇਂ ਸਮਝਾਵਾਂ ਮੈਂ ਕੀ ਕਰ ਰਹੀ ਹਾਂ।'

'ਤੂੰ ਸਾਨੂੰ ਸਭ ਨੂੰ ਬਦਨਾਮ ਕੀਤੇ। ਪਤਾ ਨੀ ਤੇਰੇ ਕਰਕੇ ਕਿੰਨਿਆਂ ਨੂੰ ਜਾਨੋਂ ਹੱਥ ਧੋਣੇ ਪੈਣਗੇ। ਤੂੰ ਤੁਰ, ਨਹੀਂ ਮੈਨੂੰ ਤੇਰਾ ਮੂੰਹ ਬੰਦ ਕਰਨ ਲਈ...।'

'ਤੂੰ ਹਾਲੇ ਮੈਨੂੰ ਸਮਝ ਨਹੀਂ ਸਕਦਾ। ਮੈਂ ਤੇਰੀ ਪਾਰਟੀ ਲਈ ਤੇਰੇ ਨਾਲੋਂ ਜ਼ਿਆਦਾ ਕੰਮ ਕਰ ਰਹੀ ਹਾਂ। ਜਦੋਂ ਇਸ ਪਾਸੇ ਪੈ ਹੀ ਗਈ ਫੇਰ ਰਿਸ਼ਤੇ ਨਾਤੇ ਕੀ। ਤੂੰ ਮੇਰਾ ਆਖਾ ਮੰਨ। ਇਹਦਾ ਫਾਇਦਾ ਸਾਨੂੰ ਸਭ ਨੂੰ ਹੋਣੈ। ਕਦੇ ਹੁਣ ਬੰਸੋ ਨੂੰ ਮਿਲੀਂ। ਤੇਰੇ ਨਾਲੋਂ ਕਿਤੇ ਜ਼ਿਆਦਾ ਸਿਧਾਂਤ ਜਾਣਦੀ ਐ...।'

ਪਰ ਜੈਲੇ ਨੇ ਕਦੇ ਕਰਤਾਰੋ ਨੂੰ ਨਾ ਸਮਝਿਆ। ਜਦੋਂ ਕਰਤਾਰੋ ਪਿਛਾ ਨਾ ਛੱਡਦੀ ਉਹ ਉਠ ਕੇ ਕਿਧਰੇ ਹੋਰ ਤੁਰ ਜਾਂਦਾ। ਉਸ ਦੀ ਬੇਸਮਝੀ ਤੇ ਝੁਰਦੀ ਕਰਤਾਰੋ ਵਾਪਸ ਮੁੜ ਜਾਂਦੀ।

ਕਾਲਜ ਪੜ੍ਹਦੇ ਦੋ ਤਿੰਨ ਮੁੰਡੇ ਭਾਵੇਂ ਪਿਛੋਂ ਮੁਜਾਰਿਆਂ ਵਿਚ ਤਾਲ ਮੇਲ ਕਰਦੇ ਰਹੇ ਸਨ, ਪਰ ਉਨ੍ਹਾਂ ਨੂੰ ਇੰਨੀ ਸਫਲਤਾ ਨਹੀਂ ਸੀ ਮਿਲੀ। ਉਤਲੀਆਂ ਕਮੇਟੀਆਂ ਦੇ ਮੈਂਬਰ ਹੋਣ ਕਰਕੇ ਉਹ ਬਹੁਤਾ ਸਮਾਂ ਨਹੀਂ ਸੀ ਦੇ ਸਕਦੇ।

ਜੈਲੇ ਨੂੰ ਮੁੜ ਸਰਗਰਮ ਹੋਣ ਦੇ ਸੁਨੇਹੇ ਆ ਰਹੇ ਸਨ। ਪਰ ਜੈਲੇ ਵਿਚੋਂ

ਮਰਿਆ 'ਮੈਂ' ਉਸ ਨੂੰ ਕੋਈ ਵੀ ਕੰਮ ਨਾ ਕਰਨ ਦਿੰਦਾ। ਉਸ ਨੂੰ ਪੂਰਾ ਯਕੀਨ ਹੋ ਗਿਆ ਸੀ, ਜਿਸ ਨੂੰ ਵੀ ਉਹ ਸਰਦਾਰ ਵਿਰੁੱਧ ਭੜਕਾਉਣ ਦੀ ਕੋਸ਼ਿਸ਼ ਕਰੇਗਾ ਉਹੋ ਉਸ ਤੇ ਹੱਸੇਗਾ ਤੇ ਉਸ ਦਾ ਮੂੰਹ ਚੜਾਏਗਾ, ਉਹਦੀ ਮਾਂ ਹੀ ਜਦੋਂ ਉਹਦੇ ਟੁਕੜਿਆਂ ਤੇ ਪਲਦੀ ਸੀ, ਲੋਕ ਕਿਸ ਤਰ੍ਹਾਂ ਉਸ ਤੇ ਵਿਸ਼ਵਾਸ ਕਰਨ।

ਰਾਤ ਬਰਾਤੇ ਮੁੰਡੇ ਫੇਰ ਉਸ ਕੋਲ ਆਉਣ ਲਗੇ। ਕਰਤਾਰੋ ਵਾਂਗ ਉਹ ਜੈਲੇ ਤੇ ਜ਼ੋਰ ਦਿੰਦੇ, ਉਹ ਸਰਦਾਰ ਦੇ ਖੇਤੀ ਚਲਿਆ ਜਾਵੇ। ਚੌਧਰੀ ਕੋਲੇ ਤਾਂ ਸਾਰੇ ਵੀਹ ਪੰਝੀ ਮੁਜ਼ਾਰੇ ਸਨ ਤੇ ਉਹ ਵੀ ਨਾ ਵਰਗੇ। ਪਰ ਸਰਦਾਰ ਕੋਲੇ ਡਾਰਾਂ ਦੀਆਂ ਡਾਰਾਂ ਸਨ। ਉਹ ਉਸ ਨੂੰ ਸਮਝਾਉਂਦੇ ਜੋ ਕੰਮ ਵਿਚ ਰਹਿ ਕੇ ਕੀਤਾ ਜਾ ਸਕਦੈ ਉਹ ਬਾਹਰ ਨਹੀਂ। ਪਰ ਜੈਲਾ ਕਦੇ ਨੱਕ ਤੇ ਮੱਖੀ ਨਾ ਬੈਠਣ ਦਿੰਦਾ।

'ਜਿੰਨਾ ਚਿਰ ਮੈਂ ਜਿਊਂ ਅਣਖ ਨਾਲ। ਨਹੀਂ ਮੌਤ ਚੰਗੀ। ਉਸ ਸਰਦਾਰੜੇ ਨੂੰ ਜਿਸ ਨੂੰ ਮਾਰਨ ਦੇ ਮੈਂ ਮਨਸੂਬੇ ਬਨਾਉਣਾ। ਜਿਸ ਨੇ ਮੇਰਾ ਪਿਓ ਮਾਰਿਆ, ਮੇਰੀ ਭੈਣ ਨੂੰ ਹੱਥ ਪਾਇਆ ਤੇ ਮੇਰੀ ਮਾਂ ਨੂੰ ਮਜਬੂਰ ਕੀਤਾ ਹੋਵੇ, ਉਸ ਕੋਲੇ ਮੈਂ ਕਿਸੇ ਕੀਮਤ ਤੇ ਵੀ ਕੰਮ ਨਹੀਂ ਕਰ ਸਕਦਾ। ਪਾਰਟੀ ਮਰੇ ਜਾਂ ਜੀਵੇ। ਮੈਨੂੰ ਕੋਈ ਵਾਸਤਾ ਨੀ।'

ਹਰਖੇ ਜੈਲੇ ਨੂੰ ਉਹ ਸਮਝਾਉਣ ਦਾ ਯਤਨ ਕਰਦੇ। ਜੈਲਾ ਹੈਰਾਨ ਹੁੰਦਾ, ਜਦੋਂ ਕਰਤਾਰੋ ਨੂੰ ਨਿੰਦਨ ਦੀ ਥਾਂ ਉਹ ਤਾਰੀਫਾਂ ਕਰਦੇ। ਸਰਦਾਰ ਦੇ ਇਸ਼ਾਰੇ ਤੇ ਨੱਚ ਕੇ ਉਹਨੇ ਕੀ ਚੰਗਾ ਕੀਤਾ ਸੀ, ਉਹਨੂੰ ਸਮਝ ਨਾ ਆਉਂਦੀ।

ਜੈਲੇ ਦੀ ਫੜੀ ਨਾਂਹ ਕਦੇ ਵੀ ਹਾਂ ਵਿਚ ਨਾ ਬਦਲ ਸਕੀ। ਨਿਰਾਸ਼ ਹੋਏ ਮੁੰਡਿਆਂ ਨੇ ਹੀ ਹਥਿਆਰ ਸੁਟ ਦਿਤੇ।

## 37

ਜੈਲੇ ਵਿਚ ਆਈ ਸੁਸਤੀ ਕਾਰਨ ਰੁਕੇ ਕੰਮ ਨੂੰ ਸਕੂਲ ਵਿਚ ਬਦਲ ਆਏ ਨਵੇਂ ਮਾਸਟਰ ਨੇ ਅਗੇ ਤੋਰਿਆ। ਸਕੂਲੋਂ ਛੁੱਟੀ ਮਿਲਦਿਆਂ ਹੀ ਉਹ ਘਰ ਘਰ ਘੁੰਮਦਾ, ਸੱਥਾਂ ਵਿਚ ਬੈਠਦਾ ਤੇ ਆਂਢ ਗੁਆਂਢ ਵਿਚ ਹੁੰਦੀਆਂ ਸਫ਼ਲਤਾਵਾਂ ਦਾ ਜ਼ਿਕਰ ਕਰਦਾ। ਲੋਕ ਖ਼ੁਦ ਵੀ ਘਟ ਉਤਸਕ ਨਹੀਂ ਸਨ, ਪਰ ਮਾਸਟਰ ਦੀਆਂ ਗੱਲਾਂ ਨੇ ਉਨ੍ਹਾਂ ਨੂੰ ਹੋਰ ਵੀ ਸੇਧ ਦਿਤੀ। ਮਹੀਨੇ ਡੇਢ ਮਹੀਨੇ ਵਿਚ ਹੀ ਉਹ ਖ਼ੁਦ ਮਾਸਟਰ ਦੇ ਪਿਛੇ ਪਿਛੇ ਘੁੰਮਣ ਲਗੇ।

ਦਿਨਾਂ ਵਿਚ ਹੀ ਭਾਵੇਂ ਮਾਸਟਰ ਨੇ ਜਸਬੀਰ, ਬਿਲੂ ਤੇ ਹੋਰ ਕਈ ਸਿਰਕੱਢ ਨੌਜਵਾਨਾਂ ਨਾਲ ਚੰਗੇ ਅਸਰ ਰਸੂਖ ਬਣਾ ਲਏ ਸਨ, ਪਰ ਫੇਰ ਵੀ ਨਵਾਂ ਹੋਣ ਕਰਕੇ ਉਹ ਸਿੱਧੀ ਟੱਕਰ ਤੋਂ ਝਿਜਕਦਾ ਸੀ। ਮੁਜ਼ਾਰਿਆਂ ਦੀਆਂ ਘਰੇਲੂ ਲੜਾਈਆਂ, ਉਨ੍ਹਾਂ ਦੀਆਂ ਪਾਰਟੀਆਂ, ਸਰਦਾਰਾਂ, ਚੌਧਰੀਆਂ ਤੇ ਕਈ ਹੋਰ ਘਰਾਂ ਦੀਆਂ ਧਮਕੀਆਂ ਆਦਿ ਕਈ ਗੱਲਾਂ ਸਨ ਜਿਹੜੀਆਂ ਉਹਦੇ ਕਦਮ ਪਿਛਾਂਹ ਨੂੰ ਖਿਚਦੀਆਂ। ਕਈ ਵਾਰ ਉਹਨੇ ਦਿਨ ਨਿਸ਼ਚਿਤ ਕੀਤੇ ਸਨ, ਪਰ ਕਿਸੇ ਕਾਰਨ ਕਰਕੇ ਉਹ ਦਿਨ ਅਗੇ ਹੀ ਅਗੇ ਪੈਂਦਾ ਰਿਹਾ।

ਮਾਸਟਰ ਦੀ ਇਸ ਸਰਗਰਮੀ ਨੇ ਸਰਦਾਰਾਂ ਦੇ ਵੀ ਕੰਨ ਖੜੇ ਕਰ ਦਿਤੇ ਸਨ। ਉਸ ਨੂੰ ਸਕੂਲੋਂ ਕਢਾਉਣ ਦੀਆਂ ਯੋਜਨਾਵਾਂ ਸਰਦਾਰ ਦੀ ਕੋਠੀ ਬਨਣ ਲੱਗ ਪਈਆਂ ਸਨ। ਇਸ ਖਿਚੋਤਾਣ ਨੂੰ ਧਿਆਨ ਵਿਚ ਰਖਦਿਆਂ ਇਕ ਦਿਨ ਮਾਸਟਰ ਨੇ ਬਿਲੂ ਨੂੰ ਨਾਲ ਲੈ ਕੇ ਜੈਲੇ ਨੂੰ ਮਿਲਣ ਦੀ ਸਲਾਹ ਬਣਾਈ।

'ਜੇ ਜੈਲਾ ਸਾਡੇ ਨਾਲ ਹੋ ਜੇ ਸਾਨੂੰ ਬੜੀ ਆਸ ਬਝ ਸਕਦੀ ਐ। ਮੁਜ਼ਾਰੇ ਮੁੰਡੇ ਖੁੰਡੇ ਉਹਦੇ ਦਮ 'ਚ ਦਮ ਭਰਦੇ ਨੇ।'

'ਮੈਂ ਤਾਂ ਆਪ ਚਾਹੁੰਣੇ ਕੁਝ ਹੋਵੇ। ਲੋਕਾਂ ਨੂੰ ਪਤਾ ਲਗੇ ਏਕਾ ਚੀਜ ਕੀ ਐ। ਜੇ ਤੁਸੀਂ ਅਗੇ ਲਗੋ ਮੈਂ ਤਾਂ ਤਨੋਂ ਮਨੋਂ ਤੁਹਾਡੇ ਨਾਲ ਹਾਂ।'

ਜੈਲੇ ਦੀ ਹਾਂ ਨਾਲ ਮਾਸਟਰ ਦੀ ਖੁਸ਼ੀ ਦੀ ਹੱਦ ਨਾ ਰਹੀ। ਉਸ ਰਾਤ

ਉਨ੍ਹਾਂ ਦਮ ਨਾ ਲਿਆ। ਘਰ ਘਰ ਘੁੰਮੇ, ਆਪਣੇ ਨਿਸ਼ਾਨੇ ਬਣਾਏ ਤੇ ਅਗਲੇ ਹੀ ਦਿਨ ਬਣ ਰਹੀ ਜਥੇਬੰਦੀ ਵਿਚ ਵਧੋ ਵੱਧ ਹਿੱਸਾ ਲੈਣ ਲਈ ਪ੍ਰੇਰਦੇ ਰਹੇ। ਲੋਕਾਂ ਦੇ ਹੁੰਗਾਰਿਆਂ ਨੇ ਉਨ੍ਹਾਂ ਨੂੰ ਹੋਰ ਵੀ ਹੌਸਲਾ ਦਿੱਤਾ। ਜਿੰਨਾ ਜਿਸ ਤੋਂ ਸਰਿਆ ਹਿੱਸਾ ਪਾਇਆ। ਕਈਆਂ ਵਿਅੰਗ ਕਸੇ। ਅਸਫਲਤਾਵਾਂ ਦੀਆਂ ਉਦਾਹਰਣਾਂ ਦਿਤੀਆਂ ਗਈਆਂ। ਪਰ ਉਹ ਨਿਧੜਕ ਘੁੰਮਦੇ ਰਹੇ। ਨਿਰੇ ਉਤਸ਼ਾਹ ਨਾਲ ਭਰੇ।

ਜਲਸੇ ਵਾਲੇ ਦਿਨ ਉਨ੍ਹਾਂ ਦਾ ਧਰਤੀ ਤੇ ਪੱਬ ਨਹੀਂ ਸੀ ਪੈਂਦਾ। ਲੋਕਾਂ ਨੇ ਉਨ੍ਹਾਂ ਦੇ ਖਿਆਲ ਤੋਂ ਕਈ ਗੁਣਾਂ ਜ਼ਿਆਦਾ ਉਤਸ਼ਾਹ ਦਿਖਾਇਆ ਸੀ। ਬਾਹਰੋਂ ਆਏ ਨੌਜਵਾਨਾਂ ਦੀਆਂ ਸਫਲਤਾਵਾਂ ਦੀਆਂ ਕਹਾਣੀਆਂ ਨੇ ਪਿੰਡ ਵਾਲਿਆਂ ਨੂੰ ਹੋਰ ਵੀ ਹੌਂਸਲਾ ਦਿੱਤਾ।

ਉਨ੍ਹਾਂ ਦਾ ਸਭ ਤੋਂ ਪਹਿਲਾ ਨਿਸ਼ਾਨਾ ਉਨ੍ਹਾਂ ਬਦਕਿਸਮਤਾਂ ਨੂੰ ਪੜ੍ਹਾਉਣ ਦਾ ਸੀ, ਜਿਹੜੇ ਕਿਸੇ ਨਾ ਕਿਸੇ ਕਾਰਨ ਕਰਕੇ ਸਕੂਲੋਂ ਰਹਿ ਗਏ ਸਨ। ਅਗਲੀ ਸਵੇਰ ਮਾਸਟਰ ਆਪ ਆਇਆ, ਅਥਾਈ ਦੇ ਕਮਰਿਆਂ ਵਿਚ ਮਣ ਮਣ ਪਈਆਂ ਬਿੱਠਾਂ ਨੂੰ ਹੱਥੀਂ ਚੁੱਕ ਕੇ ਸਫਾਈ ਕੀਤੀ ਤੇ ਸ਼ਾਮ ਤਕ ਕਲੀ ਕੂਚਿਆਂ ਨਾਲ ਕਮਰਾ ਲਿਸ਼ ਲਿਸ਼ ਕਰਨ ਲਾ ਦਿੱਤਾ।

ਕਈਆਂ ਨੂੰ ਪੜ੍ਹਨ ਪੜ੍ਹਾਨ ਦੀ ਗੱਲ ਬੜੀ ਅਜੀਬ ਲਗੀ। ਬੁੱਢੇ ਅਕਸਰ ਮਾਸਟਰ ਨੂੰ ਆਖਦੇ।

'ਸਾਡੀਆਂ ਹੁਣ ਸਿਵਿਆਂ 'ਚ ਲੱਤਾਂ ਨੇ। ਕੀ ਲੈਣੈ ਪੜ੍ਹ ਪੜ੍ਹਾ ਕੇ। ਆ ਮੁੰਡਿਆਂ ਖੁੰਡਿਆਂ ਦੇ ਬੂੱਥ 'ਚ ਵਾੜ ਦਿਓ ਦੋ ਅੱਖਰ।'

ਪਰ ਮਾਸਟਰ ਉਨ੍ਹਾਂ ਦੀ ਇਕ ਨਾ ਸੁਣਦਾ। ਹਰ ਸ਼ਾਮ ਉਹ ਮੁੰਡਿਆਂ ਖੁੰਡਿਆਂ ਦੇ ਨਾਲ ਉਨ੍ਹਾਂ ਨੂੰ ਵੀ ਘਰੋਂ ਖਿਚ ਲਿਆਉਂਦਾ। ਅੱਧੀ ਅੱਧੀ ਰਾਤ ਤਕ ਉਨ੍ਹਾਂ ਨੂੰ ਪੜ੍ਹਾਉਂਦਾ ਰਹਿੰਦਾ।

ਸਕੂਲੋਂ ਆਉਂਦਾ ਮਾਸਟਰ ਅਖਬਾਰ ਚੁੱਕ ਲਿਆਉਂਦਾ। ਸੱਥ ਵਿਚ ਬੈਠ ਕੇ ਪੜ੍ਹ ਕੇ ਸੁਣਾਉਂਦਾ ਰਾਜਨੀਤਕ ਚਾਲਾਂ ਤੇ ਸਰਕਾਰ ਦੀਆਂ ਧੱਕੇਸ਼ਾਹੀਆਂ ਤੋਂ ਜਾਣੂ ਕਰਾਉਂਦਾ।

ਉਸ ਦਿਨ ਮਾਸਟਰ ਦੀ ਖੁਸ਼ੀ ਦੀ ਹੱਦ ਨਾ ਰਹੀ, ਜਦੋਂ ਉਹਨੂੰ ਸਤਦਾਹ ਦੇ ਘਰ ਪਏ ਪੰਚਾਇਤ ਦੇ ਰੇਡੀਓ ਦਾ ਪਤਾ ਲਗਿਆ। ਉਤਸ਼ਾਹ ਨਾਲ ਭਰਿਆ

ਮਾਸਟਰ ਸਰਪੰਚ ਕੋਲੇ ਗਿਆ । ਪਰ ਕਈ ਦਿਨ ਸਰਦਾਰ ਨੇ ਪੈਰਾਂ ਤੇ ਪਾਣੀ ਨਾ ਪੈਣ ਦਿੱਤਾ । ਮਾਸਟਰ ਦੇ ਚੱਕਰਾਂ ਤੇ ਕਈ ਹੋਰਾਂ ਦੀ ਜਿੱਦ ਜਦੋਂ ਉਹਦਾ ਖਹਿੜਾ ਨਾ ਏ ਛੱਡਿਆ, ਉਹਨੂੰ ਰੇਡੀਓ ਦੇਣ ਲਈ ਸਿਰ ਝੁਕਾਉਣਾ ਪਿਆ ।

ਰੇਡੀਓ ਦੀਆਂ ਧੁਣਾਂ ਨੇ ਉਨ੍ਹਾਂ ਦੇ ਕੰਮ ਨੂੰ ਚਾਰ ਚੰਨ ਲਾਏ । ਰੇਡੀਓ ਸੁਨਣ ਦੇ ਬਹਾਨੇ ਉਨ੍ਹਾਂ ਕੋਲ ਇਕੱਠੇ ਹੁੰਦੇ ਲੋਕਾਂ ਦੀ ਗਿਣਤੀ ਕਈ ਗੁਣਾਂ ਵੱਧ ਗਈ ਸੀ । ਪ੍ਰੋਗਰਾਮਾਂ ਵਿਚੋਂ ਉਹ ਉਨ੍ਹਾਂ ਨਾਲ ਗੱਲੀਂ ਜੁਟ ਜਾਂਦੇ । ਸ਼ਹਿਰੋਂ ਮਿਲਣ ਵਾਲੇ ਕਰਜ਼ਿਆ ਬਾਰੇ, ਨਵੇਂ ਖੇਤੀ ਸੰਦਾਂ ਬਾਰੇ, ਖਾਦਾਂ ਅਤੇ ਬੀਜਾਂ ਬਾਰੇ । ਕਦੇ ਕਦੇ ਰਾਜਨੀਤੀ ਤੇ ਸਰਕਾਰੀ ਲੁੱਟ ਖਸੁੱਟ ਬਾਰੇ ਵੀ ।

ਲੋਕਾਂ ਵਿਚ ਹੁੰਦੇ ਚਰਚਿਆਂ ਤੋਂ ਉਨ੍ਹਾਂ ਜਾਇਜ਼ਾ ਲੈ ਲਿਆ ਸੀ, ਲੋਕ ਉਨ੍ਹਾਂ ਦੀ ਮੰਨਣ ਲੱਗ ਪਏ ਸਨ । ਨਿੱਕੇ ਮੋਟੇ ਕੰਮਾਂ ਲਈ ਉਹ ਲਭੇ ਨਾ ਲਭਦੇ । ਸ਼ਹਿਰ ਪੈਂਦੇ ਕੰਮ ਬਿਲੂ, ਜਸਬੀਰ ਤੇ ਉਹਦੇ ਨਾਲ ਪੜ੍ਹਦੇ ਹੋਰ ਮੁੰਡੇ ਖੁੰਡੇ ਨਿਪਟਾ ਦਿੰਦੇ ਤੇ ਪਿੰਡ ਦੇ ਝਗੜੇ, ਪਟਵਾਰੀ ਦੀਆਂ ਹੇਰਾ ਫੇਰੀਆਂ ਤੇ ਹੋਰ ਹਿਸਾਬ ਕਿਤਾਬ ਦੇ ਕੰਮਾਂ ਨਾਲ ਮਾਸਟਰ ਨਿਬੜਦਾ ।

'ਇਥੇ ਬੱਸਾਂ ਦੀ ਬੜੀ ਤੰਗੀ ਐ । ਮਰਜ਼ੀ ਐ ਖੜ੍ਹਦੀ ਐ ਮਰਜ਼ੀ ਨਹੀਂ । ਜੇ ਥੋੜੀ ਜੀ ਹਿੰਮਤ ਕਰੋ ਹਰ ਬੱਸ ਰੁਕਣ ਲਾ ਦੇਈਏ ।' ਇਕ ਦਿਨ ਮਾਸਟਰ ਨੇ ਰੇਡੀਓ ਸੁਨਣ ਆਏ ਲੋਕਾਂ ਕੋਲੇ ਗੱਲ ਛੇੜੀ ।

'ਆ ਤਾਂ ਬਲਾ ਸੋਹਣੀ ਸੋਚੀ ਐ ਮੁੰਡਿਆ । ਕਾਲਜਾ ਫੁਕ ਜਾਂਦੈ, ਜਦੋਂ ਖਾਲੀ ਬੱਸ ਕੋਲ ਦੀ ਲੰਘ ਜਾਂਦੀ ਐ ।

'ਇਹਦੇ ਲਈ ਥੋੜੇ ਜੇ ਪੈਸਿਆਂ ਦੀ ਲੋੜ ਪਊ । ਇਕ ਦੋ ਬੈਂਚ ਬਣਾ ਦੇਈਏ ਤੇ ਇਕ ਪਿੰਡ ਦਾ ਬੋਰਡ ਗੱਡ ਦੇਈਏ । ਫੇਰ ਦੇਖ ਜੇ ਹਰ ਬੱਸ ਨਾ ਰੁਕਣ ਲਾ ਦਿਆਂ । ਨਾਲੇ ਲੋਕਾਂ ਨੂੰ ਉਠਣ ਬੈਠਣ ਦਾ ਅਰਾਮ ।'

'ਜਿੰਨਾਂ ਸਰਿਆ ਦੇਵਾਂਗੇ । ਸਾਥੋਂ ਤਾਂ ਭਾਵੇਂ ਹੁਣੇ ਫੜ ਲੈ । ਕੰਮ ਕਰਾ ਜ਼ਰੂਰ । ਕਦੇ ਕਿਸੇ ਤਰੀਕ ਤੇ ਜਾਣਾ ਹੋਵੇ, ਕੋਈ ਭਰੋਸਾ ਨੀ ਹੁੰਦਾ ਸਮੇਂ ਸਿਰ ਪੁਜ ਜਾਂਗੇ ਕੁ ਨਹੀਂ ।'

ਪੈਸੇ ਭਾਵੇਂ ਲੋੜ ਅਤੇ ਆਸ ਨਾਲੋਂ ਕਈ ਗੁਣਾਂ ਘੱਟ ਇਕੱਠੇ ਹੋਏ ਸਨ, ਪਰ ਫੇਰ ਵੀ ਉਹ ਖੁਸ਼ ਸਨ । ਉਨ੍ਹਾਂ ਨੂੰ ਕੁਝ ਕਰਨ ਦਾ ਮੌਕਾ ਮਿਲਿਆ ਸੀ ।

ਸੜਕ ਤੇ ਬੈਂਚ ਉਨਾਂ ਮੁਫ਼ਤ ਵਾਂਗ ਬਣਵਾ ਲਏ। ਇੱਟਾਂ ਭੱਠੇ ਵਾਲਿਆਂ ਤੋਂ ਮੁਫਤ ਲੈ ਆਏ, ਕੰਮ ਕਰਨ ਨੂੰ ਆਪ ਸ਼ੇਰਾਂ ਵਰਗੇ। ਦੋ ਦਿਨਾਂ ਵਿਚ ਕੰਮ ਨਿਬੜ ਗਿਆ।

ਤੀਜੇ ਦਿਨ ਹਰ ਬੱਸ ਰੁਕ ਕੇ ਲੰਘਣ ਲਗੀ।

ਲਗਦੇ ਹੱਥ ਉਨ੍ਹਾਂ ਮੰਦਰ ਦੀ ਹਲਟੀ ਨਾਲ ਖੇਲ ਵੀ ਬਣਵਾ ਦਿਤੀ। ਡੰਗਰ ਪਸ਼ੂ ਪਾਣੀ ਕੰਨੀਉਂ ਤੰਗ ਸਨ। ਛੱਪੜ ਦੇ ਗੰਦੇ ਪਾਣੀ ਤੋਂ ਉਨ੍ਹਾਂ ਦਾ ਖਹਿੜਾ ਛੁਟ ਗਿਆ।

ਪੈਸੇ ਇਕੱਠੇ ਕਰਦੇ ਮਾਸਟਰ ਨੂੰ ਜਿਹੜੀ ਸਭ ਤੋਂ ਵੱਡੀ ਪ੍ਰਾਪਤੀ ਹੋਈ, ਉਹ ਉਸ ਨੂੰ ਨਵਾਂ ਸੁਝਿਆ ਖਿਆਲ ਸੀ। ਜਦੋਂ ਕਦੇ ਪੈਸੇ ਇਕੱਠੇ ਕਰਦਾ ਉਹ ਕਿਸੇ ਬੁੱਢੇ ਠੇਰੇ ਨੂੰ ਮਿਲਦਾ ਉਹ ਇਹੋ ਆਖਦਾ, 'ਕੋਈ ਧਰਮ ਅਰਥ ਦਾ ਕੰਮ ਹੋਵੇ ਹੋਰ ਗੱਲ ਐ। ਇਹੋ ਜੇ ਕੰਮਾਂ...' ਇਹੋ ਗੱਲ ਇਕ ਦਿਨ ਉਹਨੇ ਦੋਸਤਾਂ ਨਾਲ ਸਾਂਝੀ ਕੀਤੀ। ਕਿਉਂ ਨਾ ਕਿਸੇ ਅਖੰਡ ਪਾਠ ਨਾਲ ਏ ਪੈਸੇ ਇਕੱਠੇ ਕੀਤੇ ਜਾਣ।'

ਮਾਸਟਰ ਦੀ ਇਸ ਗੱਲ ਨਾਲ ਕੋਈ ਸਹਿਮਤ ਨਹੀਂ ਸੀ। ਉਹ ਹਰ ਵਾਰ ਆਖਦੇ।

'ਇਹ ਸਾਡੇ ਸਿੱਧਾਂਤਾਂ ਦੇ ਖਿਲਾਫ ਐ। ਅਸੀਂ ਤਾਂ ਲੋਕਾਂ ਨੂੰ ਇਧਰੋਂ ਮੋੜਨਾ। ਪਰ ਇਹ ਤਾਂ ਪੁਠਾ ਕੰਮ ਐ।'

ਮਾਸਟਰ ਕਈ ਦਿਨ ਉਨ੍ਹਾਂ ਨੂੰ ਸਮਝਾਉਂਦਾ ਰਿਹਾ। ਇਥੇ ਗੱਲ ਸਿਰਫ ਪੈਸੇ ਦੀ ਸੀ। ਨਾਲੇ ਉਹ ਇਨ੍ਹਾਂ ਤੁਕਾਂ ਵਿਚੋਂ ਹੀ ਪ੍ਰਚਾਰ ਕਰਨ ਦੀ ਗੱਲ ਕਰਦਾ ਸੀ। ਤੇ ਉਸਨੇ ਇੰਝ ਹੀ ਕੀਤਾ। ਪੰਜ ਸੌ ਦੀ ਬੱਚਤ ਤਾਂ ਜੋ ਕੀਤੀ ਉਹ ਕੀਤੀ ਹੀ। ਨਾਲੇ ਜਿਹੜੇ ਗੁਰਬਾਣੀ ਦੇ ਅਰਥ ਉਹਨੇ ਕੀਤੇ ਉਹ ਕਿਤੇ ਜ਼ਿਆਦਾ ਅਸਰਦਾਇਕ ਸਨ। ਪਿੰਡ ਵਿਚ ਉਨ੍ਹਾਂ ਦੀ ਹੋਰ ਬਾਹਵਾ ਹੋਣ ਲਗ ਪਈ। ਉਨ੍ਹਾਂ ਤੇ ਨਾਸਤਕ ਹੋਣ ਦਾ ਭਰਮ ਵੀ ਕਿਸੇ ਹੱਦ ਤੱਕ ਦੂਰ ਹੋ ਗਿਆ ਸੀ।

ਦਿਨੋਂ ਦਿਨ ਉਨ੍ਹਾਂ ਦੇ ਪੈਰ ਜੰਮਦੇ ਜਾ ਰਹੇ ਸਨ। ਮਾਸਟਰ ਕਈ ਕਈ ਦਿਨ ਪਿੰਡ ਹੀ ਰਹਿੰਦਾ। ਸਕੂਲ ਦੇ ਖੁਲ੍ਹੇ ਗਰਾਊਂਡ ਵਿਚ ਉਨ੍ਹਾਂ ਕਈ ਬੈਂਚ ਬਣਵਾ ਦਿਤੇ। ਨੌਜਵਾਨਾਂ ਦੀ ਖੇਲ ਕੂਦ ਲਈ ਕੁਝ ਸਮਾਨ ਮੰਗਵਾ ਲਿਆ ਗਿਆ।

ਅੱਧੀ ਰਾਤ ਤੱਕ ਸਕੂਲ ਦੀ ਲਾਇਬਰੇਰੀ ਖੁਲ੍ਹੀ ਰਹਿਣ ਲਗੀ। ਪੜ੍ਹਨ ਦਾ ਸ਼ੌਂਕ ਨੌਜਵਾਨਾਂ ਵਿਚ ਕਾਫ਼ੀ ਵਧ ਗਿਆ ਸੀ। ਹਰ ਰਾਤ ਉਥੇ ਇਕ ਮੇਲਾ ਜਿਹਾ ਲਗਦਾ। ਲੋਕਾਂ ਨੂੰ ਵਿਆਹ ਵਰਗਾ ਨਸ਼ਾ ਚੜ੍ਹਿਆ ਰਹਿੰਦਾ।

ਮਾਸਟਰ ਪਿੰਡਾਂ ਵਿਚ ਬਜ਼ੁਰਗਾਂ ਵਾਂਗ ਪਿਆਰਿਆ ਜਾਣ ਲਗਿਆ। ਵੇਹਲੇ ਦਿਨੀਂ ਉਨ੍ਹਾਂ ਇਕ ਮੇਲਾ ਲਾਇਆ। ਘੋਲਾਂ, ਕਬੱਡੀਆਂ, ਘੋੜਿਆਂ, ਊਠਾਂ ਤੇ ਗੱਡਿਆਂ ਦੀ ਰੇਸ ਤੇ ਢਾਡੀ ਜਥਿਆਂ ਦੇ ਖਿਚੇ ਲੋਕ ਦੂਰ ਦੂਰ ਦੇ ਪਿੰਡਾਂ ਤੋਂ ਮੇਲਾ ਦੇਖਣ ਆਏ। ਹਰ ਰਾਤ ਜਲਸੇ ਹੁੰਦੇ। ਡਰਾਮਿਆਂ, ਗੀਤਾਂ ਤੇ ਭੰਗੜਿਆਂ ਦੇ ਨਾਲ ਨਾਲ ਬਾਹਰਲੇ ਪਿੰਡਾਂ ਦੇ ਨੌਜਵਾਨ ਆਪਣੀਆਂ ਸਭਾਵਾਂ ਦੀਆਂ ਪ੍ਰਾਪਤੀਆਂ ਦੇ ਵੀ ਜ਼ਿਕਰ ਕਰਦੇ।

ਲੋਕ ਖੁਸ਼ ਵੀ ਸਨ ਤੇ ਹੈਰਾਨ ਵੀ। ਮੁੰਡਿਆਂ ਨੇ ਉਨ੍ਹਾਂ ਦੇ ਪਿੰਡ ਦੀ ਨੁਹਾਰ ਬਦਲਨੀ ਸ਼ੁਰੂ ਕਰ ਦਿੱਤੀ ਸੀ।

## 38

ਟੋਭੇ ਉਤੇ ਆਇਆ ਸਾਧ ਅਤੇ ਉਸ ਦੁਆਲੇ ਦਿਨੋਂ ਦਿਨ ਵਧ ਰਿਹਾ ਇਕੱਠ ਸਭਾ ਦੇ ਨੌਜਵਾਨਾਂ ਲਈ ਨਵਾਂ ਸਿਰਦਰਦੀ ਦਾ ਕਾਰਣ ਬਣ ਗਿਆ। ਕਿਸੇ ਨੂੰ ਕੁਝ ਵੀ ਪਤਾ ਨਹੀਂ ਕਦੋਂ ਉਸ ਲਈ ਕੁੱਲੀ ਉਸਰੀ, ਕਦੋਂ ਧੂਣੀ ਲਈ ਖੁੰਢ ਆਏ ਤੇ ਕਿਥੋਂ ਉਸ ਲਈ ਖਾਣ ਪੀਣ ਨੂੰ ਆਇਆ। ਪਿੰਡ ਵਿਚ ਉਸ ਸਮੇਂ ਹੀ ਚਰਚੇ ਛਿੜੇ ਜਦੋਂ ਡਾਰਾਂ ਦੀਆਂ ਡਾਰਾਂ ਕੁੱਲੀ ਵੱਲ ਨੂੰ ਤੁਰ ਪਈਆਂ।

ਜੈਲੇ ਕੋਲ ਜਦੋਂ ਖ਼ਬਰ ਗਈ ਉਹ ਕੰਬ ਗਿਆ। ਉਨ੍ਹਾਂ ਦੀ ਕਰੀ ਕਰਾਈ ਤੇ ਪਾਣੀ ਫਿਰਨ ਲਗਿਆ ਸੀ। ਸਾਰੇ ਕੰਮ ਕਾਜ ਵਿਚੇ ਛੱਡ ਕੇ ਉਹ ਮਾਸਟਰ ਕੋਲੇ ਗਿਆ। ਕਈ ਘੰਟੇ ਉਨ੍ਹਾਂ ਵਿਚ ਸਾਧ ਵਾਰੇ ਬਹਿਸ ਹੋਈ।

ਉਨ੍ਹਾਂ ਸਾਧ ਨੂੰ ਕੱਢਣ ਦੇ ਕਈ ਯਤਨ ਕੀਤੇ। ਪਰ ਹਰ ਵਾਰ ਅਸਫਲਤਾ ਹੀ ਮਿਲੀ। ਦੁੱਧ ਦੀਆਂ ਬਾਲਟੀਆਂ, ਮੱਖਣਾਂ ਦੇ ਪੇੜੇ ਤੇ ਕਈ ਸੇਰ ਖਿੱਲਾਂ ਪਤਾਸੇ ਉਸ ਕੋਲ ਪੁੱਜਣ ਲਗ ਪਏ ਸਨ।

'ਜੇ ਅਸੀਂ ਇਹਦਾ ਜਲਦੀ ਫਾਹਾ ਨਾ ਵੱਢਿਆ ਸਾਨੂੰ ਖਰਾਬ ਕਰੂ। ਜਿੰਨਾ ਜਲਦੀ ਹੋ ਸਕੇ ਇਹਨੂੰ ਪਿੰਡੋਂ ਕੱਢਣਾ ਚਾਹੀਦੈ।'

'ਮੈਨੂੰ ਇਕ ਹੋਰ ਹਥਿਆਰ ਵਰਤ ਲੈਣ ਦਿਉ। ਫੇਰ ਅਸੀਂ ਆਖਰੀ ਹਥਿਆਰ ਵਰਤਾਂਗੇ।

ਮਾਸਟਰ ਨੇ ਠਰਮੇ ਤੋਂ ਕੰਮ ਲਿਆ।

'ਕੀ ਕੀ ਅਸੀਂ ਕਰ ਨੀ ਲਿਆ। ਹੋਰ ਦੇਰ ਸਾਡੀ ਨਾਂ ਸਮਝੀ ਐ।' ਜੋਸ਼ ਨਾਲ ਭਰਿਆ ਜੈਲਾ ਕੁਝ ਜ਼ਿਆਦਾ ਉਤਾਵਲਾ ਸੀ।

'ਸੁਣ ਤਾਂ ਸਹੀ। ਕੱਲ ਨੂੰ ਇਕ ਕੰਮ ਕਰ। ਜਦੋਂ ਸੱਥ 'ਚ ਜਾਵੇ ਇਕ ਛੁਰਲੀ ਛੱਡ ਆ। ਆਖੀਂ ਚੌਧਰੀ ਦੀ ਜਿਹੜੀ ਨੂੰਹ ਰੋਟੀ ਦੇਣ ਜਾਂਦੀ ਐ ਉਸ ਨਾਲ ਰਹਿੰਦੀ ਐ। ਫੇਰ ਦੇਖ ਕੀ ਬਣਦੈ।'

ਗੱਲ ਜੈਲੇ ਦੇ ਮੂੰਹੋਂ ਨਿਕਲੀ। ਸੱਥ 'ਚ ਅਪੜੀ ਤੇ ਜੰਗਲ ਦੀ ਅੱਗ ਵਾਂਗ ਫੈਲ ਗਈ। ਜਿਸ ਨਤੀਜੇ ਦੀ ਉਨ੍ਹਾਂ ਨੂੰ ਆਸ ਸੀ ਉਸ ਤੋਂ ਬਿਲਕੁਲ ਉਲਟ ਵਾਪਰਿਆ।

'ਚੰਗੇ ਸਾਧੂ ਇਸੇ ਤਰ੍ਹਾਂ ਚਰਚਾ ਕਰਾਉਂਦੇ ਨੇ। ਜਿੰਨੀ ਚਰਚਾ ਹੋਵੇ ਉਨੇ ਪਾਪ ਧੁਲਦੇ ਨੇ।'

ਉਨ੍ਹਾਂ ਦੀਆਂ ਯੋਜਨਾਵਾਂ ਧਰੀਆਂ ਧਰਾਈਆਂ ਰਹਿ ਗਈਆਂ। ਸਿਰਫ ਇੰਨਾਂ ਕੁ ਅਸਰ ਹੋਇਆ ਸੀ ਕਿ ਰੋਟੀ ਉਨ੍ਹਾਂ ਦੀ ਨੂੰਹ ਦੀ ਥਾਂ ਨੌਕਰ ਲਿਜਾਣ ਲਗ ਪਿਆ ਸੀ।

'ਅੱਜ ਅਸੀਂ ਮਾਸਟਰ ਜੀ ਉਹਦਾ ਫਾਹਾ ਵੱਢ ਆਉਣੈ। ਸੁਣਿਐ ਉਹ ਤੀਵੀਆਂ ਸੱਚਮੁੱਚ ਖਰਾਬ ਕਰਦੈ। ਟੂਣੇ ਟਾਮਣਾ ਵਿਚ ਫਸਾਈ ਰਖਦੈ। ਹੁਣ ਤਾਂ ਅਖੇ ਪੱਕੀ ਕੁਟੀਆ ਪਾਉਣ ਨੂੰ ਫਿਰਦੈ। ਚੌਧਰੀ ਥਾਂ ਵੀ ਦਿਖਾਉਂਦਾ ਫਿਰਦਾ ਸੀ।'

'ਠੀਕ ਐ। ਡੱਕਰ ਦਿਉ ਕੰਜਰ ਦੇ ਪੁੱਤ ਨੂੰ।'

ਉਸੇ ਰਾਤ ਉਹ ਗਏ। ਮੂੰਹਾਂ ਤੇ ਨਾਠੇ ਬੰਨ ਕੇ ਤੇ ਹੱਥਾਂ 'ਚ ਡਾਂਗਾਂ ਫੜੀ। ਕਈ ਘੰਟੇ ਕੁੱਲੀ ਦੇ ਬਾਹਰ ਉਡੀਕਣਾ ਪਿਆ। ਅੰਦਰ ਹੁੰਦੀ ਘੁਸਰ ਮੁਸਰ ਉਨ੍ਹਾਂ ਨੂੰ ਸਮਝ ਨਹੀਂ ਸੀ ਆ ਰਹੀ।

'ਜੈਲਿਆ ਕਿਸੇ ਤੀਵੀਂ ਦੀ ਅਵਾਜ਼ ਲਗਦੀ ਐ। ਜੇ ਕੋਈ ਤੀਵੀਂ ਹੋਈ

ਆਪਣਾ ਸੌਖਾ ਹੋ ਜੂ ।'

'ਜੀ ਤੀਵੀਂ ਹੀ ਹੋਈ ਫੇਰ ?' ਬਿਲੂ ਦੇ ਕੰਨ ਵਿਚ ਜੈਲੇ ਨੇ ਘੁਸਰ ਮੁਸਰ ਕੀਤੀ ।

'ਫੇਰ ਟੁੱਟ ਪਈਂ । ਦੋਨਾਂ ਨੂੰ ਖਲਾਂਗੇ ।'

ਜਿਉਂ ਜਿਉਂ ਅੱਗੇ ਵਧਦੇ ਗਏ ਅੱਗ ਵਿਚ ਸੜਦੇ ਘਿਉ ਦੀ ਖੁਸ਼ਬੋ ਉਨ੍ਹਾਂ ਦੇ ਨੱਕਾਂ ਵਿਚ ਘੁਸਣ ਲੱਗੀ ।

'ਕੋਈ ਟੂਣਾ ਟਾਮਨ ਹੁੰਦੈ । ਹੋ ਖੜਾ ਵਧੀਆ ਮੌਕੈ ।'

ਉਹ ਉਠੇ ਤੇ ਧਾ ਦੇ ਕੇ ਕੁੱਲੀ ਦਾ ਦਰਵਾਜ਼ਾ ਜਾ ਤੋੜਿਆ । ਦੀਵੇ ਦੀ ਮੱਧਮ ਰੋਸ਼ਨੀ ਤੇ ਧੂੰਏਂ ਨਾਲ ਭਰੀ ਕੁੱਲੀ ਵਿਚ ਉਨ੍ਹਾਂ ਨੂੰ ਕੁਝ ਵੀ ਦਿਖਾਈ ਨਹੀਂ ਸੀ ਦੇ ਰਿਹਾ । ਫੇਰ ਵੀ ਔਰਤ ਦੇ ਖਿਲਰੇ ਵਾਲ ਤੇ ਨੰਗੀਆਂ ਛਾਤੀਆਂ ਤੋਂ ਉਨ੍ਹਾਂ ਕਾਫ਼ੀ ਸਮਝ ਲਿਆ ਸੀ । ਸਾਧ ਵੀ ਕਿਸੇ ਨਸ਼ੇ ਵਿਚ ਮਧ-ਹੋਸ਼ ਇਕੱਲੇ ਜਾਂਗੀਏ ਵਿਚ ਬੈਠਾ ਸੀ ।

ਉਨ੍ਹਾਂ ਨੂੰ ਅੰਦਰ ਆਇਆਂ ਦੇਖਕੇ ਔਰਤ ਦੀਆਂ ਚੀਕਾਂ ਨਿਕਲ ਗਈਆਂ । ਜੈਲੇ ਨੇ ਉਹਨੂੰ ਕੇਸੋਂ ਫੜ ਕੇ ਬਾਹਰ ਧੂਹ ਲਿਆਂਦਾ । ਸਰੀਰ ਤੇ ਲਪੇਟੀ ਕਾਲੀ ਕੰਬਲੀ ਉਥੇ ਹੀ ਰਹਿ ਗਈ । ਅਲਫ਼ ਨੰਗੀ ਉਹ ਬੇ-ਹੋਸ਼ ਹੋ ਗਈ ।

'ਸਾਲੀ ਦਾ ਕੋਈ ਨਸ਼ਾ ਖਾਦੈ ।' ਬਿਲੂ ਨੇ ਉਹਦੇ ਥਿੜਕੇ ਬੋਲ ਤੇ ਉਖੜੇ ਕਦਮਾਂ ਤੋਂ ਜਾਇਜ਼ਾ ਲਿਆ ।

ਨਸ਼ਈ ਸਾਧ ਤੇ ਉਨ੍ਹਾਂ ਚੰਗਾ ਕੁਟਾਪਾ ਚਾੜ੍ਹਿਆ । ਚੀਕਾਂ ਮਾਰਦਾ ਉਹ ਅੱਗੇ ਹੋ ਗਿਆ ।

'ਇਹ ਕੌਣ ਐ ਭੈਣ ਦੇ ਯਾਰ ਦੀ...?'

'ਉਹੋ ਚੌਧਰੀਆਂ ਦੀ ਨੂੰਹ । ਨਿਕਲਨ ਦੇ ਜਲੂਸ ਕੰਜਰੀ ਦਾ । ਪਈ ਰਹਿਣ ਦੇ ਸਵੇਰ ਤੱਕ । ਚੁੱਕ ਸਾਰੇ ਕਪੜੇ ਤੇ ਲਾ ਦੇ ਅੱਗ । ਕਿਧਰੇ ਪਹਿਲਾਂ ਹੀ ਹੋਸ਼ ਨਾ ਆ ਜੇ ।'

'ਦਿਨ ਚੜ੍ਹਨ ਵਿਚ ਕੀ ਗੌਡੇ ਰਹਿ ਗਏ । ਅੱਧੇ ਘੰਟੇ ਨੂੰ ਲੋਕ ਆਉਣ ਲਗ ਜਾਣਗੇ ।'

'ਚਲ ਚੁਪ ਕਰਕੇ । ਹੁਣ ਨੀ ਉਹ ਖੜਦਾ ।'

ਉਹ ਖੁਸ਼ੀ ਖੁਸ਼ੀ ਮੁੜੇ। ਅਗਲੀ ਸਵੇਰ ਜਿਹੜਾ ਵੀ ਉਥੇ ਗਿਆ ਉਨੇ ਪੈਰੀਂ ਮੁੜ ਆਇਆ। ਮਰੀ ਪਈ ਚੌਧਰੀ ਦੀ ਨੂੰਹ ਅਤੇ ਨੱਠ ਗਏ ਸਾਧ ਦੀ ਗੱਲ ਅੱਗੇ ਨਾ ਤੋਰੀ।

'ਇਹ ਗੱਲ ਤਾਂ ਬਈ ਸੱਚੀ ਨਿਕਲੀ। ਨਾਲੇ ਸਾਲਾ ਕੋਈ ਕੌਤਕ ਕਰ ਗਿਆ। ਨਾਲੇ...' ਅਗਲੇ ਦਿਨ ਹਰ ਇਕ ਦੀ ਜਬਾਨ ਤੇ ਇਹੋ ਚਰਚਾ ਸੀ।

## 39

ਲੋਕਾਂ ਦਾ ਪੂਰਣ ਵਿਸ਼ਵਾਸ਼ ਜਿੱਤ ਲੈਣ ਤੋਂ ਬਾਅਦ ਹੁਣ ਉਨ੍ਹਾਂ ਦਾ ਖਿਆਲ ਆਪਣੇ ਅਸਲੀ ਮੰਤਵ ਵਲ ਮੁੜਨ ਦਾ ਸੀ। ਉਨ੍ਹਾਂ ਦਾ ਅਸਲੀ ਮੰਤਵ ਸੀ ਸਰਦਾਰ ਦੀਆਂ ਵਧੀਕੀਆਂ ਤੋਂ ਪਿਛਾ ਛੁਡਾਉਣ ਦਾ। ਸਰਦਾਰ ਨਾਲ ਲਈ ਜਾਣ ਵਾਲੀ ਟੱਕਰ ਨੂੰ ਵੀ ਉਹ ਹੌਲੀ ਹੌਲੀ ਸ਼ੁਰੂ ਕਰਨਾ ਚਾਹੁੰਦੇ ਸਨ।

ਪਿਛਲੇ ਸਾਲ ਗੁਆਂਢੀ ਪਿੰਡਾਂ ਨੇ ਆਪਣੀਆਂ ਅਨਥਕ ਮੇਹਨਤਾਂ ਤੇ ਲੜਾਈ ਝਗੜਿਆਂ ਨਾਲ ਆਪਣੇ ਮਜ਼ਦੂਰਾਂ ਦੀਆਂ ਦਿਹਾੜੀਆਂ ਦੋ ਰੁਪੀਆਂ ਤੋਂ ਵਧਾ ਕੇ ਪੰਜ ਰੁਪਏ ਤਕ ਕਰ ਲੈਣ ਦੀਆਂ ਮਾਰਾਂ ਮਾਰ ਲਈਆਂ ਸਨ। ਪਰ ਇਥੇ ਕੋਈ ਤਬਦੀਲੀ ਨਹੀਂ ਸੀ ਆਈ। ਵਾਢੀਆਂ ਮੁੜ ਕੇ ਆ ਗਈਆਂ ਸਨ ਪਰ ਇਹੋ ਜਿਹੀ ਕੋਈ ਚਰਚਾ ਇਥੇ ਛਿੜੀ ਨਜ਼ਰ ਨਹੀਂ ਸੀ ਆਉਂਦੀ।

ਆਥਨ ਉਗਨ ਲੋਕ ਕਦੇ ਬਿਲੂ ਕੋਲ ਤੇ ਕਦੇ ਮਾਸਟਰ ਕੋਲ ਆ ਕੇ ਗੱਲ ਛੇੜਦੇ।

'ਐਤਕੀ ਮਾਸਟਰ ਜੀ ਆ ਕੰਮ ਜ਼ਰੂਰ ਕਰੋ। ਸੁਣਿਐ ਸ਼ਹਿਰੀ ਮਜੂਰ ਛੀਅ ਲੈਂਦਾ। ਹੋਰ ਤਾਂ ਹੋਰ ਆਪਣੇ ਆਹ ਨਾਲ ਦੇ ਪਿੰਡਾਂ 'ਚ ਵੀ ਮਜੂਰੀ ਵਧ ਗੀ। ਹਾੜੀ ਸੌਣੀ ਤਾਂ ਉਹ ਹੋਰ ਵੀ ਵਧਾ ਲੈਂਦੇ ਆ। ਐਥੋਂ ਸਾਰੇ ਦੋ ਛਿਲੜ ਮਿਲਦੇ ਨੇ ਸੁਕੇ ਪੁਕੇ। ਭਾ ਤਾਂ ਅਸਮਾਨ ਨੂੰ ਚੜ੍ਹ ਗੇ। ਮਜੂਰੀ ਉਥੇ ਦੀ ਉਥੇ। ਜੇ ਸਰਦਾਰਾਂ ਨੂੰ ਮਿਲ ਮਿਲਾ ਕੇ ਇਕ ਅੱਧ ਛਿਲੜ ਵਧ ਜੇ ਸਾਡਾ ਗੁਜ਼ਾਰਾ ਹੋਣ ਲਗ ਜੇ। ਮੁੱਦਤਾਂ ਤੋਂ ਇਹੋ ਦਿਹਾੜੀ ਚਲੀ ਆਉਂਦੀ ਐ।'

'ਸਰਦਾਰ ਕੋਈ ਗੱਲਾਂ ਨਾਲ ਤਾਂ ਨੀ ਮੰਨਣ ਲਗਿਆ । ਸਾਨੂੰ ਟਕਰਨਾ ਪਊ। ਪਰ ਫਿਕਰ ਨਾ ਕਰੋ । ਜਦੋਂ ਸੋਡਾ ਸਾਥ ਐ ਤਾਂ ਆਪਾ ਨੂੰ ਕੀ ਫਿਕਰ ਐ ।'

ਜਿਉਂ ਜਿਉਂ ਦਿਹਾੜੀ ਵਧਣ ਦੀ ਗੱਲ ਫੈਲਦੀ ਗਈ ਲੋਕ ਪੰਜਾਹ ਚੱਕਰ ਕਟਣ ਲਗੇ 'ਬਿਲੂ ਸੱਚੀ ਗੱਲ ਐ ਬਾਈ ਇਹ ? ਅਖੇ ਦਿਹਾੜੀ ਵਧੂ ? ਸੱਚੀਂ ਵਧੂ ?'

'ਵਧ ਜੂ ਜੇ ਹਿੰਮਤ ਕਰੋਗੇ । ਕਿਹੜਾ ਇਹ ਕੋਈ ਵੱਡਾ ਕੰਮ ਐ ।'

'ਹਿੰਮਤ ਤਾਂ ਢਿਡਾਂ ਨੂੰ ਕਰਨੀ ਐ । ਕਿਹੜਾ ਭਾਈ ਕਿਸੇ ਦਾ ਕੰਮ ਐ। ਜਿਵੇਂ ਆਖੋਂਗੇ ਪਿਛੇ ਲਗਾਂਗੇ ।

ਜਦੋਂ ਗੱਲ ਸਰਦਾਰ ਕੋਲ ਅਪੜੀ ਉਨ੍ਹਾਂ ਦੇ ਸਤੀ ਕਪੜੀਂ ਅੱਗ ਲਗ ਗਈ।

'ਇਹ ਤਾਂ ਹੁਣ ਸਾਡੇ ਗਲਾਂ ਨੂੰ ਆ ਪਏ । ਜੇ ਇਨ੍ਹਾਂ ਨੂੰ ਹੁਣੇ ਨਾ ਕੁਚਲਿਆ ਗਿਆ ਇਹ ਸਾਨੂੰ ਕੁਚਲ ਦੇਣਗੇ ।' ਸਰਦਾਰ ਦੇ ਗੁੱਸੇ ਨਾਲ ਲਾਲ ਹੋਏ ਮੁੰਡੇ ਨੇ ਆਪਣੇ ਪਿਓ ਨਾਲ ਗੱਲ ਤੋਰੀ ।

'ਸਮਾਂ ਬਹੁਤ ਬਦਲ ਗਿਆ । ਇਨ੍ਹਾਂ ਦੇ ਸਿਰ ਅਗਲੇ ਨਹੀਂ ਰਹੇ । ਹੁਣ ਭਲਾ ਤੂੰ ਕੀ ਕਰੇਂਗਾ ?'

'ਅਸੀਂ ਇਨ੍ਹਾਂ ਨੂੰ ਭੁੱਖੇ ਮਾਰ ਦਿਆਂਗੇ । ਮਜ਼ਦੂਰਾਂ ਦਾ ਕੀ ਘਾਟੇ ? ਆਥਨ ਨੂੰ ਮੈਂ ਡਾਰਾਂ ਦੀਆਂ ਡਾਰਾਂ ਲਿਆਊਂ ।'

'ਕਿਥੋਂ ? ਸ਼ਹਿਰੋਂ! ਉਹ ਕੀ ਸਸਤੇ ਆ ਜਾਣਗੇ ।'

'ਮੈਂ ਆਪਣੇ ਸੌਹਰਿਆਂ ਤੋਂ ਲਿਆਊਂ । ਭਾਵੇਂ ਮਹਿੰਗੇ ਹੀ ਮਿਲਨ ।'

'ਇਹ ਕੋਹੜ ਸਭ ਕਿਤੇ ਫੈਲਿਆ ਹੋਇਆ । ਨਾ ਉਥੋਂ ਕੋਈ ਤੇਰੇ ਨਾਲ ਆਉਣੇ ਨਾ ਇਸ ਤੋਂ ਸਸਤਾ ।'

'ਤਾਂ ਸੋਡਾ ਖਿਆਲ ਐ ਅਸੀਂ ਝੁਕ ਜਾਈਏ । ਹਰ ਵਾਰੀ ਝੁਕ ਜਾਇਆ ਕਰੀਏ ।'

'ਮੇਰਾ ਤਾਂ ਇਹੋ ਖਿਆਲ ਐ । ਨਹੀਂ ਮਾਸਟਰ ਨੂੰ ਦੇ ਦੇ ਸੌ ਪੰਜਾਹ ਤੇ ਚੁਪ ਕਰਾ ਦੇ ।'

'ਉਹ ਇਉਂ ਨਹੀਂ ਮੰਨਣ ਵਾਲਾ । ਮੈਂ ਉਹਦੀ ਜੜ੍ਹ ਵੱਢ ਕੇ ਛੱਡੂੰ । ਜੇ

ਪੰਜਾਹ ਕੋਹ ਨਾ ਸਿਟਿਆ ਕੀ ਸਮਝੂ ।'

'ਇਹ ਬਾਅਦ ਦੀਆਂ ਗੱਲਾਂ ਨੇ । ਹੁਣ ਦੀ ਸੋਚ ਪਹਿਲਾਂ । ਮੀਂਹ ਕਣੀ ਦਾ ਵਸਾਹ ਨੀ । ਖੜੀ ਫਸਲ ਕਿਤੇ ਭੰਗ ਦੇ ਭਾੜੇ ਨਾ ਰੁੜ ਜੇ ।'

'ਕਈ ਦਿਨ ਪਿਉ ਪੁੱਤਾਂ ਵਿਚ ਬਹਿਸ ਹੁੰਦੀ ਰਹੀ । ਕਈ ਦਿਨ ਉਹ ਟਰਾਲੀਆਂ ਲਈ ਆਲੇ ਦੁਆਲੇ ਦੇ ਪਿੰਡਾਂ ਵਿਚ ਘੁੰਮਦੇ ਰਹੇ । ਪਰ ਕਿਧਰੇ ਉਨ੍ਹਾਂ ਨੂੰ ਇਕ ਵੀ ਨਾ ਮਿਲਿਆ ।

'ਚੁਪ ਕਰਕੇ ਬੈਠ ਜਾ । ਇਹ ਗੱਲ ਸਾਨੂੰ ਮੰਨਣੀ ਪੈਣੀ ਐ । ਚੰਗਾ ਇਸੇ ਵਿਚ ਐ ਬਿਨਾਂ ਕਿਸੇ ਨਾ ਨੁੱਕਰ ਦੇ ਮੰਨ ਲਈਏ । ਰੌਲੇ ਗੌਲੇ ਦਾ ਫ਼ਾਇਦਾ ਕੋਈ ਨੀ ਲਗਦਾ ।'

'ਜਿਵੇਂ ਸੋਡੀ ਮਰਜੀ । ਪਰ ਇਹ ਖਿਆਲ ਰਖਿਉ ਇਹ ਉਨ੍ਹਾਂ ਦੀ ਬਗ਼ਾਵਤ ਦੀ ਨੀਂਹ ਬਣ ਜਾਊ । ਹਰ ਵਾਰ ਉਹ ਅੜ ਅੜਾਈ ਕਰਨ ਲਗਣਗੇ ।'

'ਦੇਖੀ ਜਾਊ ਜਿਵੇਂ ਬਣੂ । ਇਹਦਾ ਹੋਰ ਜਦੋਂ ਕੋਈ ਇਲਾਜ ਏ ਨੀ ।'

ਲੋਕਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਬਿਨਾਂ ਕਿਸੇ ਲੜਾਈ ਝਗੜੇ ਤੋਂ ਉਨ੍ਹਾਂ ਦੀਆਂ ਦਿਹਾੜੀਆਂ ਵਧ ਗਈਆਂ ।

ਕਈ ਦਿਨ ਲੋਕ ਉਨ੍ਹਾਂ ਨੂੰ ਮੋਢਿਆਂ ਤੇ ਚੁਕੀ ਫਿਰਦੇ ਰਹੇ । ਉਨ੍ਹਾਂ ਲਈ ਇਹ ਰੱਬ ਬਣ ਗਏ ਸਨ । ਸਰਦਾਰਾਂ ਨੂੰ ਹਰਾਉਣਾ ਹੋਰ ਕੋਈ ਖੇਡ ਨਹੀਂ ਸੀ ।

## 40

ਮਹੀਨਾ ਭਰ ਲੋਕ ਅੜੇ ਰਹੇ । ਸਰਦਾਰ ਹਰ ਰੋਜ਼ ਚੱਕਰ ਕੱਟਦਾ, ਲੋਕਾਂ ਨੂੰ ਡਰਾਉਂਦਾ ਧਮਕਾਉਂਦਾ ਤੇ ਕਈਆਂ ਨੂੰ ਲਾਲਚ ਦੀਆਂ ਬੁਰਕੀਆਂ ਵੀ ਸੁਟਦਾ, ਪਰ ਇਕ ਵੀ ਮੁਜਾਰੇ ਨੂੰ ਉਹ ਪੁਰਾਣੇ ਭਾਵਾਂ ਤੇ ਵਾਹੁਣ ਤੋਂ ਤਿਆਰ ਨਾ ਕਰ ਸਕਿਆ । ਮਹੀਨਾ ਭਰ ਪਿੰਡ ਵਿਚ ਜ਼ੋਰਾਂ ਤੇ ਗਸ਼ਤ ਹੁੰਦੀ ਰਹੀ, ਸਰਦਾਰ ਦੇ ਗੁੰਡੇ ਸ਼ਰਾਬਾਂ ਪੀ ਕੇ ਗਲੀਆਂ ਵਿਚ ਗਾਲ੍ਹਾਂ ਕੱਢਦੇ ਰਹੇ ਪਰ ਕਿਸੇ ਦੇ ਵੀ ਕੰਨ ਤੇ ਜੂੰ ਨਾ ਸਰਕੀ । ਉਮਰਾਂ ਤੋਂ ਤੀਜੇ ਹਿੱਸੇ ਤੇ ਜ਼ਮੀਨਾਂ ਵਾਹ ਵਾਹ ਉਹ ਅੱਕ ਗਏ

ਸਨ। ਭਾਅ ਅਸਮਾਨ ਤੇ ਚੜ੍ਹ ਗਏ ਸਨ, ਲੋਕ ਚੰਦ ਤੇ ਅੱਪੜ ਗਏ ਸਨ, ਪਰ ਇਥੇ ਭੋਰਾ ਵੀ ਫਰਕ ਨਹੀਂ ਸੀ ਪਿਆ। ਇਸੇ ਸਾਲ ਘਟ ਘਟ ਅੱਧ ਤੇ ਜ਼ਮੀਨ ਵਾਹੁਣ ਦਾ ਉਨ੍ਹਾਂ ਫੈਸਲਾ ਕੀਤਾ ਸੀ। ਪੁਲਿਸ ਭਾਵੇਂ ਸਾਰਾ ਦਿਨ ਪਿੰਡ ਵਿਚ ਘੁੰਮਦੀ ਰਹਿੰਦੀ ਪਰ ਮੁਜਾਰਿਆਂ ਘਰ ਤਿਆਰ ਪਈਆਂ ਡਾਂਗਾਂ ਦੀ ਖਬਰ ਕਿਸੇ ਪੁਲਸੀਏ ਦਾ ਹੌਸਲਾ ਨਹੀਂ ਸੀ ਪੈਣ ਦਿੰਦੀ ਉਹ ਕਿਸੇ ਮੁਜਾਰੇ ਵਲ ਬੁਰੀ ਨਜ਼ਰ ਨਾਲ ਤੱਕ ਜਾਏ। ਉਨ੍ਹਾਂ ਦੇ ਆਉਣ ਨਾਲ ਕਿਸੇ ਦੇ ਵੀ ਚਿਹਰੇ ਤੇ ਡਰ ਨਾ ਉਭਰਦਾ ਤੇ ਨਾ ਹੀ ਉਨ੍ਹਾਂ ਦੀ ਕੋਈ ਇਜ਼ਤ ਹੁੰਦੀ। ਜਿਸ ਤਰ੍ਹਾਂ ਦੇ ਭੁੱਖੇ ਤਿਹਾਏ ਆਉਂਦੇ ਮੁੜ ਜਾਂਦੇ।

ਨਿੱਤ ਦੀ ਅਸਫਲਤਾ ਕਾਰਨ ਸਰਦਾਰ ਦੇ ਮੁੰਡੇ ਕੁਝ ਜਿਆਦਾ ਹੀ ਖਿਝ ਗਏ ਸਨ। ਇਸ ਮਸਲੇ ਨੂੰ ਨਜਿੱਠਣ ਦਾ ਉਨ੍ਹਾਂ ਕੋਲ ਇਕੋ ਰਾਹ ਸੀ, ਲੜਾਈ ਝਗੜੇ ਤੇ ਖੂਨ ਖਰਾਬੇ। ਪਰ ਸਰਦਾਰ ਦੀ ਹੋਰ ਰਾਏ ਸੀ।

'ਤੁਸੀਂ ਪੁਲਿਸ ਵਾਲਿਆਂ ਦੇ ਸਿਰ ਤੇ ਫੜ੍ਹਾਂ ਨਾ ਮਾਰਿਆ ਕਰੋ। ਇਹ ਕਿਸੇ ਦੇ ਮਿਤ ਨੀ ਹੁੰਦੇ। ਜਿਧਰੋਂ ਬੁਰਕੀ ਪਵੇ ਉਧਰੋਂ ਭੌਂਕਣਗੇ। ਮੇਰਾ ਸਾਰੀ ਉਮਰ ਦਾ ਇਨ੍ਹਾਂ ਨਾਲ ਵਾਹ ਐ।'

'ਹੋਰ ਫੇਰ ਸਭ ਕੁਝ ਇਨ੍ਹਾਂ ਨੂੰ ਦੇ ਦੇਈਏ।'

'ਇਹ ਮੈਂ ਕਦੋਂ ਆਖਦਾਂ। ਮੈਂ ਦਸਨਾ ਸੋਨੂੰ। ਚੁਪ ਕਰਕੇ ਘਰ ਬੈਠ ਜਾਉ। ਇਨ੍ਹਾਂ ਪੁਲਸੀਆਂ ਨੂੰ ਭੇਜੋ ਘਰੇ। ਪਹਾੜ ਜਿੱਡਾ ਖਰਚ ਐ। ਜ਼ਮੀਨ ਨੂੰ ਵੇਹਲੀ ਪਈ ਰਹਿਣ ਦੇ। ਇਕ ਸਾਲ ਫਸਲ ਨਹੀਂ ਆਊ ਆਪਣੀ ਕਿਧਰੇ ਟੰਗ ਨੀ ਟੁਟਦੀ। ਪਰ ਇਨ੍ਹਾਂ ਭੁੱਖੜਾਂ 'ਚ ਇਕ ਸਾਲ ਕੱਟਣ ਦਾ. ਦਮ ਨੀ। ਜੇ ਨਾ ਨੱਕ ਰਗੜਦੇ ਫਿਰਨ ਮੈਨੂੰ ਆਖ ਦਿਉ।'

ਜਿਉਂ ਹੀ ਉਨ੍ਹਾ ਦੇ ਇਸ ਫੈਸਲੇ ਦੀ ਖਬਰ ਪਿੰਡ ਅੱਪੜੀ ਲੋਕਾਂ ਦੇ ਪਹਾੜ ਹੌਸਲੇ ਮਿੱਟਾਂ ਵਿਚ ਢੇਰ ਹੋ ਗਏ। ਇਹੋ ਜਿਹੀ ਚਾਲ ਲੋਕਾਂ ਦੇ ਸੁਪਨਿਆਂ ਤਕ ਵੀ ਨਹੀਂ ਸੀ।

ਸਾਰੇ ਪਿੰਡ ਹਲਚਲ ਮੱਚ ਗਈ। ਮਹੀਨੇ ਭਰ ਦਾ ਸੰਘਰਸ਼ ਆਖਰੀ ਸਾਹਾਂ ਤੇ ਆ ਗਿਆ। ਸੋਚਾਂ ਵਿਚ ਡੁਬੇ ਲੋਕ ਇਕੱਠੇ ਹੋ ਕੇ ਘੁਸਰ ਮੁਸਰ ਕਰਦੇ।

'ਸੱਚੀ ਗੱਲ ਐ। ਸਰਦਾਰ ਦਾ ਕੀ ਵਿਗੜਦੇ। ਇਕ ਸਾਲ ਜ਼ਮੀਨ ਨਾ

ਵੀਜੀ ਤਾਂ ਕੀ ਟੰਗ ਟੁਟ ਜੂ । ਬਥੇਰਾ ਪੈਸਾ ਕੋਲ ਸੁਖ ਨਾਲ ।'

'ਨਾਲੇ ਇਨ੍ਹਾਂ ਵੱਡੇ ਲੀਡਰਾਂ ਦਾ ਬੋਲ ਕੀ ਐ । ਮਾਸਟਰ ਨੌਕਰ ਐ । ਮੀਂਹ ਜਾਵੇ ਹਨੇਰੀ ਜਾਵੇ ਇਹਦੇ ਨੋਟ ਖਰੇ ਨੇ । ਜੈਲਾ ਚੌਧਰੀ ਦੇ ਐ । ਇਹਨੂੰ ਕੀ ਫਿਕਰ ਐ । ਚੌਧਰੀ ਇਹਦੇ ਇਸ਼ਾਰਿਆਂ ਤੇ ਨੱਚਦੈ । ਬਾਕੀ ਆ ਪਾੜ੍ਹਿਆਂ ਜਾਂ ਨੂੰ ਕੀ ਫਿਕਰ ਐ । ਆਪਾਂ ਨੂੰ ਆਪਣੀ ਵਿਚਾਰਨੀ ਚਾਹੀਦੀ ਐ ।'

'ਹਾਲੇ ਤਾਂ ਕੁਸ ਨੀ ਵਿਗੜਿਆ । ਚੁਪ ਕਰਕੇ ਸਰਦਾਰ ਦੇ ਪੈਰ ਫੜ ਲਉ । ਨਾਲੇ ਅੱਗੇ ਨੂੰ ਲਾਉ ਕੰਨਾਂ ਨੂੰ ਹੱਥ । ਜੇ ਚਾਰ ਦਿਨ ਹੋਰ ਲੰਘਗੇ ਕੁਸ ਵੀਜਿਆ ਵੀ ਨੀ ਜਾਣਾ ।'

'ਨਾਲੇ ਲੀਡਰਾਂ ਦੇ ਟਿਕਾਉ ਚਾਰ ਚਾਰ । ਮੁੜ ਤਾਂ ਨੀ ਪੁੱਠੇ ਰਾਹ ਪਾਉਣਗੇ । ਇਨ੍ਹਾਂ ਨੰਗਾਂ ਦਾ ਕੀ ਐ । ਆਪਾਂ ਨੂੰ ਸਰਦਾਰ ਦਾ ਈ ਆਸਰੈ ।'

'ਜਿਹੜੀ ਜਾਇਜ਼ ਗੱਲ ਸੀ ਅਗਲਿਆਂ ਨੇ ਆਪੇ ਮੰਨ ਲਈ । ਇਕ ਵਾਰੀ ਨੀ ਮੱਥੇ ਵੱਟ ਪਾਇਆ । ਝਟ ਦਿਹਾੜੀ ਵਧਾ ਤੀ । ਇਹ ਤਾਂ ਉਂਗਲ ਫੜ ਕੇ ਪੌਂਚੇ ਨੂੰ ਪੈ ਗਏ । ਹੁਣ ਅਸੀਂ ਤੀਜੇ ਹਿਸੇ ਤੇ ਵਾਹੁਣੇ ਆਂ । ਅਗਲਾ ਅੱਧ ਤੇ ਕਿਵੇਂ ਮੰਨ ਜੇ । ਉਈਂ ਆਖਦੇ ਨੇ ਜ਼ਮੀਨਾਂ ਸਾਡੇ ਨਾਂ ਈ ਕਰ ਦੇਵੇ । ਅਗਲੇ ਦੇ ਘਰੇ ਦਾਨੇ ਨੇ ਜਿਵੇਂ ਮਰਜ਼ੀ ਕਰੇ । ਅਸੀਂ ਕਿਵੇਂ ਰੋਕਾਂਗੇ ।'

'ਇਕ ਦਿਨ ਇਕੱਠੇ ਹੋ ਕੇ ਚਲੋ । ਕਰ ਲਉ ਮਿੰਨਤ । ਕੀ ਘਟਦੈ ? ਇਨ੍ਹਾਂ ਪਿਛੇ ਲਗ ਕੇ ਆਪਣੇ ਪੇਟ ਵਿਚ ਆਪ ਨਾ ਲੱਤ ਮਾਰੋ ।'

ਲੋਕਾਂ ਦੀ ਇਹ ਘੁਸਰ ਮੁਸਰ ਜਦੋਂ ਆਗੂਆਂ ਤਕ ਅੱਪੜਦੀ ਉਹ ਘਬਰਾਏ ਕਈ ਕਈ ਬੈਠਕਾਂ ਕਰਦੇ । ਕਦੇ ਕਿਸੇ ਕੋਲ ਦੌੜਦੇ ਤੇ ਕਦੇ ਕਿਸੇ ਕੋਲ । ਜਿਵੇਂ ਕਿਵੇਂ ਹੋਵੇ ਉਹ ਸਮਝੌਤਾ ਕਰਨ ਲਈ ਤਿਆਰ ਸਨ । ਪਰ ਸਰਦਾਰ ਇਕ ਵੀ ਮੰਗ ਪੂਰੀ ਕਰਨ ਨੂੰ ਤਿਆਰ ਨਹੀਂ ਸੀ । ਸਰਦਾਰ ਦੇ ਫੈਸਲੇ ਨੇ ਲੋਕਾਂ ਵਿਚ ਉਨ੍ਹਾਂ ਦਾ ਅਗਲਾ ਰਸੂਖ ਖੋ ਦਿਤਾ ਸੀ । ਭੁੱਖੋਂ ਡਰਦੇ ਲੋਕ ਉਨ੍ਹਾਂ ਨਾਲ ਹੁੰਗਾਰਾ ਭਰਨ ਤੋਂ ਝਿਜਕਣ ਲਗੇ ਸਨ । ਇਕੜ ਦੁਗੜ ਲੋਕ ਤਾਂ ਸਰਦਾਰ ਕੋਲ ਅੱਪੜ ਵੀ ਗਏ ਸਨ ।

ਵਧ ਰਹੀ ਖਿਚੋਤਾਣ ਕਾਰਨ ਮਾਸਟਰ ਨੇ ਸਕੂਲੋਂ ਛੁੱਟੀ ਲੈ ਲਈ, ਪਰ ਫੇਰ ਵੀ ਲੋਕਾਂ ਨੂੰ ਰੋਕਣ ਲਈ ਕੁਝ ਕਰਨ ਵਿਚ ਅਸਫਲ ਹੁੰਦੇ ਜਾ ਰਹੇ ਸਨ ।

ਜਸਬੀਰ, ਜਿਹੜਾ ਕਈ ਕਤਲ ਕੇਸਾਂ ਵਿਚ ਹੋਣ ਕਰਕੇ ਅੰਡਰ-ਗਰਾਊਂਡ ਸੀ, ਕਈ ਚੱਕਰ ਮਾਰ ਗਿਆ ਸੀ। ਜੋਸ਼ ਨਾਲ ਭਰਿਆ ਉਹ ਉਨ੍ਹਾਂ ਤੇ ਹਰ ਵਾਰ ਵਰ੍ਹਦਾ :

''ਸੋਨੂੰ ਲੱਖ ਵਾਰ ਸਮਝਾਇਆ ਇਨ੍ਹਾਂ ਸ਼ਾਂਤੀਵਾਦੀ ਪਲੀਸੀਆਂ ਨਾਲ ਕੁਝ ਨਹੀਂ ਜੇ ਬਨਣਾ। ਇਕ ਅੱਧ ਦੇ ਗੋਲੀ ਮਾਰੀ ਹੁੰਦੀ ਹੁਣ ਦੇ ਕਦੋਂ ਦੇ ਜਮੀਨਾਂ ਛੱਡ ਕੇ ਭੱਜ ਗਏ ਹੁੰਦੇ। ਉਦੋਂ ਮੈਨੂੰ ਕੁਝ ਨਹੀਂ ਕਰਨ ਦਿਤਾ, ਹੁਣ ਦੇਖਾਂਗੇ ਜਦੋਂ ਸੋਨੂੰ ਸੁਤਿਆਂ ਪਿਆਂ ਨੂੰ ਜ਼ਮੀਨਾਂ ਦੇ ਦੇਣਗੇ। ਹਾਲੇ ਕੁਝ ਨਹੀਂ ਵਿਗੜਿਆ। ਜਿਹੜੇ ਇਕ ਦੋ ਘਰ ਸਰਦਾਰ ਨਾਲ ਜੁੜੇ ਨੇ ਉਨ੍ਹਾਂ ਨੂੰ ਵੀ ਸਮਝ ਲਾਂਗੇ। ਇਕ ਨੋਟਿਸ ਦੇ ਦਿਨੇ ਆਂ ਜਿਵੇਂ ਹੋਊ ਦੇਖੀ ਜਾਊ।'

'ਨੋਟਿਸ ਨਾਲ ਸਾਰੇ ਫਸ ਸਕਦੇ ਆਂ। ਪਿਛੋਂ ਚੌਪਟ ਹੋ ਜੂ।'

'ਅਸਫਲਤਾ ਨਾਲੋਂ ਤਾਂ ਮਰ ਮਿਟਣਾ ਚੰਗੈ। ਘਟੋ ਘਟ ਲੋਕਾਂ ਵਿਚ ਸੈਲ ਤਾਂ ਕਾਇਮ ਰਹੂ। ਮੁੜ ਅਸੀਂ ਜਥੇਬੰਦੀ ਲਈ ਕੰਮ ਕਰਨ ਜੋਗੇ ਤਾਂ ਰਹਿ ਜਾਵਾਂਗੇ।'

ਹੁਣ ਤਕ ਉਹ ਜਸਬੀਰ ਦੀ ਰਾਏ ਠੁਕਰਾਉਂਦੇ ਆਏ ਸਨ। ਪਰ ਦਿਨੋ-ਦਿਨ ਵਧਦੀ ਫੁਟ ਨੇ ਜਦੋਂ ਮਜਬੂਰ ਕਰ ਦਿਤਾ ਉਹ ਮੰਨ ਗਏ। ਅਸਫਲਤਾ ਨਾਲੋਂ ਤਾਂ ਇਹ ਸਭ ਕੁਝ ਚੰਗਾ ਸੀ।

## 41

ਨਕਸਲਾਈਟਾਂ ਦਾ ਲਗਿਆ ਨੋਟਿਸ ਸਰਦਾਰਾਂ ਲਈ ਕਈ ਦਿਨਾਂ ਦਾ ਸਿਰਦਰਦੀ ਦਾ ਕਾਰਨ ਬਣਿਆ ਹੋਇਆ ਸੀ। ਦਿਨ ਵਿਚ ਕਈ ਕਈ ਵਾਰ ਉਹ ਜੁੜਦੇ ਤੇ ਬਿਨਾਂ ਕਿਸੇ ਫੈਸਲੇ ਤੋਂ ਉੱਠ ਖਲੋਂਦੇ। ਸਰਦਾਰ ਤੇ ਉਸ ਦਾ ਸਭ ਤੋਂ ਛੋਟਾ ਪੁੱਤਰ ਸਰਬਜੀਤ ਜਿਵੇਂ ਤਿਵੇਂ ਸਮਝੌਤਾ ਕਰਨ ਤੇ ਤੁਲੇ ਹੋਏ ਸਨ। ਨਿੱਤ ਦੇ ਕਤਲਾਂ ਨੇ ਉਨ੍ਹਾਂ ਦੇ ਮਨ ਵਿਚ ਪੂਰਾ ਡਰ ਬਿਠਾਇਆ ਹੋਇਆ ਸੀ। ਜਿਥੇ ਕਿਤੇ ਵੀ ਨੋਟਿਸ ਲਗਿਆ ਸੀ ਉਹ ਸਿਰੇ ਚੜ੍ਹਿਆ ਸੀ। ਨੋਟਿਸ ਨੂੰ ਪੁਲਿਸ ਹੱਥ

ਦੇਣਾ ਇਕ ਅੱਧ ਦੀ ਜਾਨ ਲੈਣ ਤੋਂ ਘੱਟ ਨਹੀਂ ਸੀ।

ਪਰ ਸਰਦਾਰ ਦੇ ਬਾਕੀ ਤਿੰਨੇ ਮੁੰਡੇ ਇਸ ਦੇ ਹੱਕ ਵਿਚ ਨਹੀਂ ਸਨ। ਅੱਧੇ ਨਾਲੋਂ ਵੱਧ ਪਿੰਡ ਉਨ੍ਹਾਂ ਨਾਲੋਂ ਟੁਟ ਕੇ ਸਰਦਾਰ ਅੱਗੇ ਗੋਡੇ ਟੇਕ ਚੁਕਿਆ ਸੀ। ਹਰ ਵਾਰ ਝੁਕਣਾ ਆਪਣੇ ਹੱਥੀਂ ਆਪਾ ਉਜਾੜਨ ਵਾਲੀ ਗੱਲ ਸੀ। ਇਨ੍ਹਾਂ ਮੁੰਡਿਆਂ ਦਾ ਖਿਆਲ ਸੀ ਇਸ ਸੁਨਹਿਰੀ ਮੌਕੇ ਨੂੰ ਹੱਥੋਂ ਗਵਾ ਲੈਣ ਦੀ ਥਾਂ ਇਸ ਤੋਂ ਲਾਭ ਉਠਾਣ ਦਾ ਸੀ। ਤੇ ਇਸ ਹਥਿਆਰ ਨੂੰ ਲੀਡਰਾਂ ਦੇ ਹੱਥ ਕਟਾਉਣ ਲਈ ਵਰਤਣਾ ਚਾਹੀਦਾ ਸੀ।

ਘਰ ਆਏ ਡੀ.ਐਸ.ਪੀ. ਨਾਲ ਜਦੋਂ ਉਨ੍ਹਾਂ ਰਾਏ ਕੀਤੀ ਉਹਨੇ ਵੀ ਮੁੰਡਿਆਂ ਦੀ ਹਾਂ ਵਿਚ ਹਾਂ ਮਿਲਾਈ।

'ਜੇ ਤੁਸੀਂ ਈ ਡਰ ਗਏ ਬਾਕੀਆਂ ਦਾ ਕੀ ਬਣੂ। ਇਹ ਤਾਂ ਆਪੇ ਪੰਗਾ ਲੈ ਬੈਠੇ। ਇਸ ਤੋਂ ਵਧੀਆ ਮੌਕਾ ਨੀ ਮਿਲਣਾ। ਇਸ ਦੇ ਸਹਾਰੇ ਤਾਂ ਜਿੰਨਿਆਂ ਦੇ ਮਰਜ਼ੀ ਹੱਡ ਤੋੜ ਦਿਉ। ਮੁੜ ਕੰਜਰਾਂ ਨੂੰ ਸੋਚਣ ਜਿੰਨਾ ਨਹੀਂ ਛੱਡਣਾ।'

'ਪਰ ਇਕ ਅੜਿੱਕਨ ਆਊ। ਇਸ ਨੋਟਿਸ ਤੇ ਨਾਂ ਸਿਰਫ ਜਸਬੀਰ ਦਾ ਲਿਖਿਐ। ਬਾਕੀ ਕਿਵੇਂ...।

'ਤੂੰ ਫਿਕਰ ਕਿਉਂ ਕਰਦੈਂ। ਇਹ ਤਾਂ ਬਹਾਨੈ, ਜਿਸ ਨੂੰ ਮਰਜ਼ੀ ਠਿਕਾਣੇ ਲਾ ਦੇਈਏ। ਤੂੰ ਚੁਪ ਕਰਕੇ ਨਾਂ ਲਿਖਾ ਦੇ ਕਿਸ ਕਿਸ ਨਾਲ ਨਿਬੜਨੈ। ਫੇਰ ਦਿਨ ਚੜ੍ਹਦੇ ਨੂੰ ਦੇਖ ਮੇਰੇ ਰੰਗ।'

ਦਿਨ ਚੜ੍ਹਦਿਆਂ ਸੱਚਮੁਚ ਰੰਗ ਦਿਖਣੇ ਸ਼ੁਰੂ ਹੋ ਗਏ। ਸੂਰਜ ਦੀਆਂ ਕਿਰਨਾਂ ਨਾਲ ਹੀ ਘੂੰ ਘੂੰ ਕਰਦੇ ਪੁਲਿਸ ਨਾਲ ਭਰੇ ਟਰੱਕ ਵੀ ਆ ਧਮਕੇ।

ਪੁਲਿਸ ਵਾਲੇ ਬੜੇ ਹੈਰਾਨ ਸਨ। ਸਾਰੇ ਪਿੰਡ ਵਿਚੋਂ ਉਨ੍ਹਾਂ ਨੂੰ ਇਕ ਵੀ ਨਹੀਂ ਸੀ ਲੱਭਿਆ। ਉਨ੍ਹਾਂ ਨੂੰ ਕਿਸੇ ਪਾਸਿਉਂ ਜ਼ਰੂਰ ਖਬਰ ਮਿਲ ਗਈ ਸੀ।

ਦਿਨ ਭਰ ਦੀ ਭਕਾਈ ਤੋਂ ਬਾਅਦ ਉਹ ਨਿਰਾਸ਼ ਸ਼ਹਿਰ ਪਰਤੇ।

ਦੂਜੇ ਤੀਜੇ ਦਿਨ ਉਹ ਛਾਪਾ ਮਾਰਦੇ। ਪਰ ਕਦ ਵੀ ਕੋਈ ਉਨ੍ਹਾਂ ਦੇ ਹੱਥ ਨਾ ਲਗਦਾ।

"ਸਮਝ ਨਹੀਂ ਪੈਂਦੀ ਉਹਨਾਂ ਨੂੰ ਛਾਪੇ ਦੀ ਖਬਰ ਕਿਥੋਂ ਮਿਲਦੀ ਐ ?' ਡੀ.ਐਸ.ਪੀ. ਹਰ ਵਾਰ ਅੱਕ ਕੇ ਆਖਦਾ। ਕਈ ਸ਼ੱਕੀ ਸਿਪਾਹੀ ਉਹਨੇ ਬਦਲ

ਦਿਤੇ ਸਨ। ਬਿਨਾਂ ਕਿਸੇ ਨੂੰ ਦਸੇ ਵੀ ਛਾਪੇ ਪਏ ਸਨ। ਪਰ ਉਹ ਸਫਲ ਨਹੀਂ ਸੀ ਹੋ ਸਕਿਆ।

ਡੀ.ਐਸ.ਪੀ. ਨੂੰ ਸਰਦਾਰਾਂ ਤੇ ਸ਼ੱਕ ਸੀ। ਉਨ੍ਹਾਂ ਨਾਲ ਹੋਈ ਗੱਲ ਬਾਹਰ ਨਿਕਲਨ ਦਾ ਹੋਰ ਕੋਈ ਸਾਧਨ ਨਹੀਂ ਸੀ। ਉਹਦਾ ਸ਼ੱਕ ਯਕੀਨ 'ਚ ਵਟ ਗਿਆ, ਜਦੋਂ ਉਹਨੇ ਬਿਨਾਂ ਸਰਦਾਰਾਂ ਨੂੰ ਦਸੇ ਇਕ ਦਿਨ ਛਾਪਾ ਮਾਰਿਆ। ਉਸ ਦਿਨ ਕਈ ਉਹਦੇ ਕਾਬੂ ਆ ਗਏ।

ਮਾਸਟਰ ਤੇ ਜੈਲੇ ਨੂੰ ਕਾਬੂ ਕਰਨ ਵਿਚ ਉਸ ਨੂੰ ਕੁਝ ਜ਼ਿਆਦਾ ਹੀ ਖੁਸ਼ੀ ਹੋ ਰਹੀ ਸੀ। ਤ੍ਰਿਕਾਲਾਂ ਤਕ ਉਨ੍ਹਾਂ ਨੂੰ ਕੁਟਾਪਾ ਚਾੜ੍ਹਿਆ ਗਿਆ। ਸਾਰਾ ਦਿਨ ਉਨ੍ਹਾਂ ਦੀਆਂ ਗਾਲ੍ਹਾਂ ਦੂਰ ਤਕ ਸੁਣਾਈ ਦਿੰਦੀਆਂ ਰਹੀਆਂ।

ਡਰਦੇ ਲੋਕਾਂ ਨੇ ਦਰਵਾਜ਼ੇ ਬੰਦ ਕਰ ਲਏ।

## 42

ਤਿੰਨ ਮਹੀਨੇ ਅੰਦਰ ਰਹਿ ਕੇ ਤੇ ਚੰਗੇ ਖਾਸੇ ਹੱਡ ਤੁੜਾ ਕੇ ਵੀ ਉਨ੍ਹਾਂ ਵਿਚ ਕੋਈ ਅੰਤਰ ਸਰਦਾਰਾਂ ਨੂੰ ਨਜ਼ਰ ਨਹੀਂ ਸੀ ਆ ਰਿਹਾ। ਛੀਅ ਦੇ ਛੀਅ ਸਗੋਂ ਹੋਰ ਵੀ ਖੁਲ੍ਹਮ ਖੁਲ੍ਹੀਆਂ ਗੱਲਾਂ ਕਰਨ ਲੱਗ ਪਏ ਸਨ। ਸਰਦਾਰਾਂ ਨੂੰ ਸਮਝ ਨਹੀਂ ਸੀ ਆਉਂਦੀ ਥਾਨੇ ਵਾਲਿਆਂ ਨੇ ਤਿੰਨ ਮਹੀਨੇ ਉਨ੍ਹਾਂ ਨੂੰ ਸਿੱਧੇ ਕਰਨ ਵਿਚ ਲਾਏ ਸਨ ਜਾਂ ਕੋਈ ਖਾਸ ਟਰੇਨਿੰਗ ਦੇਣ ਵਿਚ। ਉਹ ਤਾਂ ਸਗੋਂ ਹੋਰ ਵੀ ਸਿਆਣੇ ਹੋ ਲਗਦੇ ਸਨ।

ਮੁੜ ਇਕ ਇਕ ਕਰਕੇ ਉਨ੍ਹਾਂ ਨਾਲ ਜੁੜਦੇ ਲੋਕਾਂ ਨੂੰ ਦੇਖ ਕੇ ਜਦੋਂ ਸਰਦਾਰ ਦੇ ਮੁੰਡੇ ਇਸ ਜ਼ਹਿਰ ਨੂੰ ਛੋਟੀ ਉਮਰੇ ਖਤਮ ਕਰਨ ਦੀ ਕੋਈ ਯੋਜਨਾ ਬਣਾਉਂਦੇ ਸਰਦਾਰ ਹਰ ਵਾਰ ਸਿਰ ਫੇਰ ਦਿੰਦਾ। ਦੰਦ ਪੀਸਦੇ ਉਹ ਚੁੱਪ ਕਰ ਜਾਂਦੇ। ਸਰਦਾਰ ਦੀ ਦਿਲ ਮੁੜ ਪਿਛਲੀਆਂ ਘਟਨਾਵਾਂ ਸੁਰਜੀਤ ਕਰਨ ਨੂੰ ਖੁਲ੍ਹਾ ਸੱਦਾ ਸੀ। ਬਿਲੂ, ਮਾਸਟਰ, ਜੈਲਾ ਤੇ ਹੋਰ ਲਲੀ ਛਲੀ ਉਵੇਂ ਹਿੱਕਾਂ ਕਢੀ ਫਿਰਦੇ ਸਨ। ਇਨ੍ਹਾਂ ਦਾ ਕੋਈ ਨਾ ਕੋਈ ਇਲਾਜ ਜ਼ਰੂਰੀ ਸੀ।

'ਜੇ ਅਸੀਂ ਇਸ ਬੁੱਢੇ ਪਿਛੇ ਲਗਦੇ ਰਹੇ, ਸਾਨੂੰ ਸਭ ਕਾਸੇ ਤੋਂ ਹੱਥ ਧੋਣੇ ਪੈਣੇ ਨੇ। ਇਹ ਚੂਹੜੀ ਦੀ ਚੁਕ 'ਚ ਆਇਆ ਸਾਨੂੰ ਕੁਝ ਨਹੀਂ ਕਰਨ ਦਿੰਦਾ। ਉਸ ਨੂੰ ਤਾਂ ਆਪਣੇ ਪੁੱਤ ਦਾ ਹੇਜ ਮਾਰਦੈ।' ਇਕ ਵਾਰ ਉਨ੍ਹਾਂ ਫੈਸਲਾ ਕੀਤਾ। ਉਸ ਤੋਂ ਅਗਲੀਆਂ ਬਹਿਸਾਂ ਸਰਦਾਰ ਤੋਂ ਬਿਨਾਂ ਹੀ ਹੋਣ ਲਗੀਆਂ। ਇਸ ਤਰ੍ਹਾਂ ਦੀਆਂ ਬੈਠਕਾਂ ਵਿਚ ਜਲਦੀ ਉਹ ਕਿਸੇ ਸਿੱਟੇ ਤੇ ਅਪੜ ਜਾਂਦੇ।

ਇਕ ਇਕ ਕਰਕੇ ਉਨ੍ਹਾਂ ਸਭ ਨੂੰ ਲਪੇਟਨਾ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਉਨ੍ਹਾਂ ਦੀ ਨਜ਼ਰ ਮਾਸਟਰ ਤੇ ਸੀ। ਦੀਪ ਉਹਨੂੰ ਪੁਲਿਸ ਹਥੋਂ ਮਰਵਾ ਦੇਣ ਦੇ ਹੱਕ ਵਿਚ ਸੀ। ਨਵੇਂ ਡੀ.ਐਸ.ਪੀ. ਨਾਲ ਉਹਦਾ ਚੰਗਾ ਖਾਣ ਪੀਣ ਸੀ। ਉਹ ਖੁਦ ਵੀ ਤਾਂ ਨਿਤ ਆਖਦਾ ਸੀ।

'ਅੱਜ ਕੱਲ੍ਹ ਤਾਂ ਆਪਾਂ ਬਾਦਸ਼ਾਹ ਆਂ, ਇਸ ਇਲਾਕੇ ਦੇ। ਕੋਈ ਲਾਗ ਡਾਟ ਐ ਤਾਂ ਕੱਢ ਦਿਨੇ ਆਂ। ਪੁਲਿਸ ਮੁਕਾਬਲਾ ਈ ਆਖਣੈ। ਜਿੰਨੇ ਮਰਜ਼ੀ ਡੁਕ ਦੇਈਏ। ਫੇਰ ਨਾ ਆਖੀ ਕਾਹਦੀ ਯਾਰੀ ਐ।'

ਤੇ ਉਹ ਇਸ ਯਾਰੀ ਦਾ ਫ਼ਾਇਦਾ ਉਠਾਣਾ ਚਾਹੁੰਦਾ ਸੀ।

ਪਰ ਸਭ ਤੋਂ ਛੋਟਾ ਇਸ ਦੇ ਹੱਕ ਵਿਚ ਨਹੀਂ ਸੀ। ਉਸ ਨਾਲ ਕਿੰਨੀ ਵੀ ਯਾਰੀ ਸੀ ਪੰਜ ਚਾਰ ਹਜ਼ਾਰ ਤਾਂ ਮਾਮੂਲੀ ਗੱਲ ਸੀ। ਉਸ ਦਾ ਵਿਚਾਰ ਮਾਸਟਰ ਨੂੰ ਕਿਸੇ ਖੱਲ ਖੂੰਝੇ ਸੁਟਨ ਦਾ ਸੀ। ਡੀ.ਈ.ਓ ਉਹਦੇ ਸਾਲੇ ਦਾ ਸਾਂਢੂ ਸੀ।

ਮਾਸਟਰ ਦੀ ਬਦਲੀ ਤੋਂ ਵੀ ਪਹਿਲਾਂ ਸ਼ਿੰਦਰ ਤੇ ਬੱਗਾ ਉਨ੍ਹਾਂ ਦੀ ਲਪੇਟ ਵਿਚ ਆ ਗਏ। ਦਿਨ ਚੜ੍ਹਦਿਆਂ ਹੀ ਉਨ੍ਹਾਂ ਦੀਆਂ ਚੀਕਾਂ ਪਿੰਡ ਵਿਚ ਗੂੰਜਣ ਲਗੀਆਂ। ਕਿਸੇ ਦੀ ਹਿੰਮਤ ਨਾ ਪਈ ਉਨ੍ਹਾਂ ਨੂੰ ਕੋਈ ਪੁੱਛ ਸਕੇ। ਉਨ੍ਹਾਂ ਉਤੇ ਗੁਆਂਢੀ ਪਿੰਡ ਹੋਇਆ ਵਿਸਵੇਦਾਰ ਦੇ ਖ਼ੂਨ ਦਾ ਦੋਸ਼ ਲਗਿਆ ਸੀ।

ਅਗਲੇ ਦਿਨ ਪਿੰਡ ਵਿਚ ਫੇਰ ਛਾਪਾ ਪਿਆ। ਸ਼ਰਾਬ ਦੀ ਭੱਠੀ ਚਲਾਉਣ ਦੇ ਦੋਸ਼ 'ਚ ਮਿੰਦਰ ਤੇ ਛੱਜੂ ਦੇ ਹੱਥ-ਘੜੀਆਂ ਲਗ ਗਈਆਂ।

ਮਾਸਟਰ ਜਿਹੜਾ ਮਾੜੀ ਮੋਟੀ ਭੱਜ ਨੱਠ ਕਰਦਾ ਸੀ ਉਹਦੀ ਬਦਲੀ ਦੇ ਵੀ ਆਰਡਰ ਆ ਗਏ। ਕਈ ਦਿਨ ਮਾਸਟਰ ਇਧਰ ਉਧਰ ਭਜਿਆ। ਦਫ਼ਤਰਾਂ 'ਚ ਘੋੜੇ ਦਿਤੇ। ਜੇ ਕਿਤੇ ਬਦਲੀ ਰੁਕ ਜਾਏ। ਪਰ ਲੋਕਾਂ ਵਿਚ ਫੈਲਿਆ ਸਹਿਮ ਉਸ ਦੀ ਕੋਈ ਸਹਾਇਤਾ ਕਰਨ ਨੂੰ ਤਿਆਰ ਨਹੀਂ ਸੀ।

'ਜੋ ਕਰੂ ਆਪੇ ਭਰੂ। ਅਸੀਂ ਨੀ ਆਪਣੇ ਜਵਾਕ ਭੁੱਖੇ ਮਾਰਨੇ। ਜਿਵੇਂ ਮਰਜ਼ੀ ਨਬੇੜੇ। ਸਾਨੂੰ ਕੀ।

ਕਈਆਂ ਨੇ ਮਾਸਟਰ ਤੇ ਵਿਅੰਗ ਕਸੇ, ਨਿਘੋਚਾਂ ਕੱਢੀਆਂ ਤੇ ਇਕ ਦੋ ਨੇ ਗਾਲਾਂ ਵੀ।

ਅਸਫਲਤਾ ਮਾਸਟਰ ਤੋਂ ਝਲ ਨਾ ਹੋਈ। ਕਈ ਦਿਨ ਅੰਦਰ ਵੜਿਆ ਟੁਟੀ ਗਠਨ ਦਾ ਯਤਨ ਕਰਦਾ ਰਿਹਾ। ਪਰ ਹਲਾਤ ਹਦੋਂ ਵੱਧ ਵਿਗੜ ਗਏ ਸਨ।

ਫੇਰ ਇੰਝ ਹੀ ਪਤਾ ਲਗਿਆ ਜਦੋਂ ਇਕ ਦਿਨ ਉਹ ਪਿੰਡ ਛੱਡ ਗਿਆ।

ਸਾਰੀ ਟੋਲੀ ਇਕ ਇਕ ਕਰਕੇ ਵਿਛੜਦੀ ਜਾ ਰਹੀ ਸੀ। ਚਾਰ ਅੰਦਰ ਹੋ ਗਏ ਸਨ। ਮਾਸਟਰ ਉਂਝ ਪਿੰਡ ਛੱਡ ਗਿਆ ਸੀ। ਜੋ ਪਿੰਡ ਵਿਚ ਮਾੜਾ ਮੋਟਾ ਹੁੰਗਾਰਾ ਭਰਦੇ ਸਨ, ਉਹ ਵੀ ਮੂੰਹ ਫੇਰ ਗਏ। ਰਹਿੰਦ ਖਹੂੰਦ ਦੇ ਹੌਂਸਲੇ ਪਹਿਲਾਂ ਈ ਢਹਿੰਦੀ ਕਲਾ ਵਿਚ ਸਨ। ਮਾਸਟਰ ਦੇ ਜਾਣ ਨਾਲ ਉਨ੍ਹਾਂ ਦਾ ਲੱਕ ਬਿਲਕੁਲ ਏ ਟੁੱਟ ਗਿਆ।

ਦੇਖਦੇ ਹੀ ਦੇਖਦੇ ਸਾਧੂ ਦੀ ਧੀ ਕਿਧਰੇ ਅਲੋਪ ਹੋ ਗਈ। ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਉਡਦੀਆਂ, ਕਈਆਂ ਨਾਲ ਉਹਦਾ ਨਾਂ ਜੋੜਿਆ ਗਿਆ।

ਉਸ ਰਾਤ ਬਿਲੂ ਨੂੰ ਸਾਰੀ ਰਾਤ ਨੀਂਦ ਨਾ ਆਈ। ਉਸ ਨੂੰ ਪਤਾ ਸੀ ਇਹ ਚੱਕਰ ਸਿਰਫ ਉਸ ਨੂੰ ਜੈਲੇ ਨੂੰ ਤੇ ਜਾਂ ਫੇਰ ਦੋਨਾਂ ਨੂੰ ਹੀ ਫਸਾਉਣ ਲਈ ਚਲਿਆ ਸੀ। ਉਹ ਅੱਧੀ ਰਾਤੋਂ ਉਠਿਆ ਤੇ ਧੜਕਦੇ ਦਿਲ ਨਾਲ ਜੈਲੇ ਕੋਲ ਅਪੜਿਆ :

'ਮੇਰਾ ਖਿਆਲ ਐ ਕੁੜੀ ਕਿਧਰੇ ਨਹੀਂ ਗਈ। ਸਰਪੰਚ ਦੀ ਕੋਠੀ ਹੋਣੀ ਐ। ਵਾਰੀ ਹੁਣ ਆਪਣੀ ਆਈ ਐ। ਹੁੰਦੈ ਕੋਈ ਇੰਤਜਾਮ ਤਾਂ ਕਰ।'

ਪਰ ਜੈਲਾ ਚੁੱਪ ਰਿਹਾ। ਆਪਣੇ ਦਿਲ ਦੀਆਂ ਉਹ ਬਿਲੂ ਨੂੰ ਦਸ ਨਹੀਂ ਸੀ ਸਕਦਾ। ਉਹ ਕਿਵੇਂ ਦੱਸਦਾ, ਜਸਬੀਰ ਨਾਲ ਮਿਲ ਕੇ ਉਹਨੇ ਸਰਦਾਰ ਦਾ ਸਾਰਾ ਕੁਨਬਾ ਤਬਾਹ ਕਰਨ ਦੀ ਯੋਜਨਾ ਬਣਾਈ ਸੀ। ਕੱਲ੍ਹ ਰਾਤ ਜਸਬੀਰ ਨੇ ਬੰਬ ਲਿਆਉਣਾ ਸੀ ਤੇ ਪਰਸੋਂ ਤਕ ਤਾਂ...।

ਜੈਲੇ ਦੀ ਲਗਾਤਾਰ ਚੁੱਪ ਨੇ ਬਿਲੂ ਨੂੰ ਬੁਰੀ ਤਰ੍ਹਾਂ ਚਿੜਾ ਦਿੱਤਾ।

'ਠੀਕ ਐ ਬਈ ਠੀਕ ਐ। ਤੈਨੂੰ ਕਾਹਦਾ ਫਿਕਰ ਐ। ਤੇਰੀ ਮਾਂ ਦਾ

ਹੱਥ ਐ ਤੇਰੇ ਤੇ ।'

ਜੈਲਾ ਸਿਰਫ ਮੁਸਕ੍ਰਾਇਆ । ਬਿਲੂ ਦਾ ਕੋਈ ਕਸੂਰ ਉਹਨੂੰ ਨਜ਼ਰ ਨਹੀਂ ਸੀ ਆ ਰਿਹਾ । ਮੁੜ ਕਦੇ ਬਿਲੂ ਪਿੰਡ ਵਿਚ ਨਜ਼ਰ ਨਾ ਆਇਆ ।

ਸਾਧੂ ਦੀ ਧੀ ਤੀਜੇ ਦਿਨ ਸਹੀ ਸਲਾਮਤ ਵਾਪਸ ਆ ਗਈ । ਉਹ ਕਿਧਰ ਗਈ ਸੀ ? ਮਾਸੀ ਕੋਲ ਗਿਆ ਬੰਦਾ ਕਿਤੇ ਘਰੋਂ ਤਾਂ ਨੀ ਨਿਕਲ ਜਾਂਦਾ ?

## 43

'ਸੋਨੂੰ ਮੈਂ ਪੰਜਾਹ ਵਾਰੀ ਆਖਿਐ ਇਹਦਾ ਫਾਹਾ ਵੱਢ ਸੁਟੋ । ਹੋਰ ਢਿਲ ਨਾਲ ਜੇ ਉਹ ਸਾਡੀ ਮੌਤ ਦਾ ਕਾਰਨ ਨਾ ਬਣਿਆ ਮੇਰਾ ਨਾਂ ਵਟਾ ਦਿਉ ।'

ਘਬਰਾਏ ਸਰਬਜੀਤ ਨੇ ਇਕ ਦਿਨ ਬਾਕੀਆਂ ਨੂੰ ਸੁਚੇਤ ਕੀਤਾ ।

'ਮੈਂ ਤਾਂ ਆਪ ਆਖਦਾਂ । ਜਸਬੀਰ ਨੂੰ ਖਤਮ ਕਰਨ ਨਾਲ ਕੋਈ ਕੰਮ ਤਾਂ ਨੀ ਮੁਕ ਗਿਆ । ਬਿਲੂ ਉਹਦਾ ਪਿਓ ਬਣ ਗਿਆ । ਨਿਤ ਬਾਰ੍ਹਾਂ ਬੋਰ ਦੀ ਪਾਈ, ਪੰਜਾਂ ਚਾਰਾਂ ਨੂੰ ਨਾਲ ਲਾਈ ਸ਼ਰੇਆਮ ਪਿੰਡ 'ਚ ਘੁੰਮਦੈ । ਜਿੰਨਾ ਚਿਰ ਜੈਲਾ ਫਿਰਦੈ ਸਾਡਾ ਖਤਰਾ ਟਲ ਨੀ ਸਕਦਾ । ਪਤਾ ਨੀ ਕੰਜਰ ਕਿੰਨੇ ਕੁ ਨੇ । ਕੀੜਿਆਂ ਵਾਂਗੂ ਵਧਦੇ ਜਾਂਦੇ ਨੇ ।'

'ਥਾਨੇਦਾਰ ਤਾਂ ਸਾਫ ਮੁੱਕਰ ਗਿਆ । ਕਹਿੰਦਾ ਮੈਂ ਵੱਡੇ ਸਰਦਾਰ ਨੂੰ ਨਰਾਜ਼ ਨੀ ਕਰਨਾ । ਉਹ ਮੁੰਡੇ ਨੂੰ ਕੁਟਾਉਣ ਦੇ ਹੱਕ 'ਚ ਨੀ ।'

'ਇਸ ਬੁੜੇ ਨੇ ਬੜਾ ਲਹੂ ਪੀਤੈ ! ਜਦੋਂ ਦੀ ਚੂਹੜੀ ਘਰੇ ਵਾੜੀ ਐ । ਪਿੰਡ ਖੜਨ ਜੋਗੇ ਨੀ ਰਹੇ । ਹੁਣ ਸਾਡੇ ਕੰਮਾਂ 'ਚ ਰੋੜੇ ਅੜਾਉਂਦੈ ।'

'ਜੋ ਕਹਿੰਦੇ ਕਹੀ ਜਾਏ । ਇਹ ਕੰਮ ਅਸੀਂ ਖੁਦ ਵੀ ਕਰ ਸਕਦੇ ਆਂ । ਅਸੀਂ ਚਾਰ ਆਂ ਝੋਟਿਆਂ ਵਰਗੇ । ਇਕ ਇਕ ਬੋਟੀ ਨੀ ਆਉਣੀ । ਥਾਨੇਦਾਰਾਂ ਦਾ ਕੀ ਅਚਾਰ ਪਾਉਣੈਂ । ਆਥਣ ਨੂੰ ਛੱਡ ਦਿੰਦੇ ਨੇ ।'

'ਜਦੋਂ ਮੌਕਾ ਮਿਲੇ ਇਹ ਕੰਮ ਵੀ ਨਬੇੜੋ । ਭਾਵੇਂ ਕਿੰਨੇ ਵੀ ਪੈਸੇ ਖਰਚਣੇ ਪੈਣ ।'

ਇਸ ਮੌਕੇ ਲਈ ਉਨ੍ਹਾਂ ਨੂੰ ਬਹੁਤੀ ਦੇਰ ਉਡੀਕਣਾ ਨਾ ਪਿਆ। ਜਿਸ ਦਿਨ ਚੌਧਰੀ ਦਾ ਵਕੀਲ ਪੁੱਤ ਪਿੰਡ ਆਇਆ ਉਸੇ ਦਿਨ ਉਹ ਉਸ ਨਾਲ ਸ਼ਰਾਬਾਂ ਪੀਣ, ਪਿੰਡ ਵਿਚ ਗੇੜੇ ਦੇਣ ਤੇ ਹੋਰ ਗੰਡੇ ਗਰਦੀਆਂ ਵਿਚ ਰੁਝੇ ਰਹੇ।

ਕਣਕਾਂ ਵੱਢ ਲਈਆਂ ਗਈਆਂ ਸਨ। ਚੌਧਰੀ ਦੇ ਮੁਜਾਰੇ ਕਈ ਦਿਨਾਂ ਤੋਂ ਦਾਣੇ ਕੱਢਣ ਵਿਚ ਰੁਝੇ ਹੋਏ ਸਨ। ਜੈਲਾ ਦੋ ਰਾਤਾਂ ਦਾ ਉਘਾਂਇਆ ਸੀ। ਬਾਕੀ ਰਹਿੰਦੀਆਂ ਸਾਰੀਆਂ ਈ ਪੰਜ ਦਸ ਭਰੀਆਂ ਨੂੰ ਵਿਚੇ ਛੱਡ ਕੇ ਉਹ ਸੌਣਾ ਨਹੀਂ ਸੀ ਚਾਹੁੰਦਾ।

ਨਾਲ ਦੇ ਕਮਰੇ ਵਿਚ ਸਰਦਾਰ ਤੇ ਚੌਧਰੀ ਦੇ ਮੁੰਡਿਆਂ ਦੀਆਂ ਸ਼ਰਾਬੀ ਅਵਾਜ਼ਾਂ ਉਹਨੂੰ ਕਦੇ ਕਦੇ ਖ਼ਤਰੇ ਦਾ ਪ੍ਰਤੀਕ ਨਜ਼ਰ ਆਉਂਦੀਆਂ। ਅੱਗੇ ਨਾ ਪਿੱਛੇ ਕਦੇ ਇਹ ਇਕੱਠੇ ਨਹੀਂ ਸੀ ਹੋਏ। ਪਰ ਅੱਜ ਉਹ ਚੌਧਰੀ ਦੇ ਵਕੀਲ ਪੁੱਤ ਨਾਲ ਇਉਂ ਘੁਲੇ ਮਿਲੇ ਬੈਠੇ ਸਨ ਜਿਵੇਂ ਸਦੀਆਂ ਦੀ ਯਾਰੀ ਹੋਵੇ। ਪਰ ਆਪਣੇ ਮਨ ਦਾ ਵਹਿਮ ਸਮਝ ਕੇ ਉਹ ਗੱਲ ਆਈ ਗਈ ਕਰ ਦਿੰਦਾ। ਜਸਬੀਰ ਦੇ ਖ਼ੂਨ ਨਾਲ ਉਹਦਾ ਦਿਲ ਟੁਟ ਗਿਆ ਸੀ। ਉਸੇ ਦਿਨ ਤੋਂ ਉਹ ਚੁਪ ਸੀ ਤੇ ਆਪਣੇ ਸੁਪਨੇ ਉਹਨੂੰ ਧੁੰਧਲੇ ਨਜ਼ਰ ਆ ਰਹੇ ਸਨ।

ਕਈ ਵਾਰ ਵਕੀਲ ਨੇ ਉਸਨੂੰ ਪੀਣ ਲਈ ਮਜਬੂਰ ਕੀਤਾ ਸੀ ਪਰ ਹਰ ਵਾਰ ਉਹ ਨਾਂਹ ਕਰਦਾ ਰਿਹਾ। ਕੰਮ ਕਰੇ ਜਾਂ ਪੀਏ ਉਸ ਨੂੰ ਸਮਝ ਨਹੀਂ ਸੀ ਆ ਰਹੀ।

ਇੰਜਣ ਦੇ ਸ਼ੋਰ ਵਿਚ ਜੈਲੇ ਨੂੰ ਨਾਲ ਦੇ ਕਮਰੇ ਦੀ ਕੋਈ ਸੂਹ ਨਹੀਂ ਸੀ ਮਿਲਦੀ। ਉਸ ਨੂੰ ਕੋਈ ਪਤਾ ਨਹੀਂ ਸੀ ਕਦੋਂ ਉਹ ਕਮਰਿਉਂ ਨਿਕਲੇ, ਕਦੋਂ ਜੈਲੇ ਤੇ ਝਪਟੇ। ਉਸ ਨੂੰ ਸਿਰਫ਼ ਉਸ ਸਮੇਂ ਪਤਾ ਲਗਿਆ ਜਦੋਂ ਰੁਗ ਦੇਣ ਲੱਗੇ ਜੈਲੇ ਦੀਆਂ ਬਾਹਾਂ ਉਹ ਮਸ਼ੀਨ ਵਿਚ ਧਕ ਦੇਣ ਲਈ ਜ਼ੋਰ ਲਾ ਰਹੇ ਸਨ।

ਘਬਰਾਈਆਂ ਅੱਖਾਂ ਨਾਲ ਜੈਲਾ ਸਿਰਫ਼ ਦੇਖਦਾ ਰਿਹਾ। ਕੀ ਹੋ ਗਿਆ ਸੀ ਉਸਨੂੰ ਸਮਝ ਨਹੀਂ ਸੀ ਆ ਰਹੀ। ਦੇਖਦੇ ਦੇਖਦੇ ਉਸ ਦੀਆਂ ਬਾਹਾਂ ਰੁਗਾਂ ਦੇ ਨਾਲ ਹੀ ਥਰੇਸ਼ਰ ਵਿਚ ਧਸੀਆਂ ਤੇ ਕੜ ਕੜ ਕਰਕੇ ਕੁਤਰੀਆਂ ਗਈਆਂ ਸਨ। ਪੂਰੇ ਜ਼ੋਰ ਨਾਲ ਜਦੋਂ ਉਹਨੇ ਬਾਹਾਂ ਧੂਹੀਆਂ ਉਹ ਡਉਲਿਆਂ ਤੱਕ ਕਟ ਚੁਕੀਆਂ ਸਨ।

ਲਹੂ ਨੁਚੜਨੇ ਡਉਲੇ ਕੁਝ ਦੇਰ ਹਵਾ ਵਿਚ ਘੁੰਮਦੇ ਰਹੇ। ਲਹੂ ਦੇ ਗਾੜ੍ਹੇ ਛਿਟਿਆਂ ਨਾਲ ਚਾਰੇਂ ਪਾਸੇ ਲਾਲ ਲਾਲ ਨਿਸ਼ਾਨ ਹੀ ਨਿਸ਼ਾਨ ਪੈ ਗਏ ਸਨ।

ਕਈ ਘੁੰਮਣ ਘੇਰੀਆਂ ਜੈਲੇ ਦੇ ਦਿਮਾਗ ਵਿਚ ਉਠੀਆਂ। ਸਾਹੋ ਸਾਹ ਉਹ ਹੇਠਾਂ ਬੈਠ ਗਿਆ ਤੇ ਫੇਰ ਢੇਰ ਹੋ ਗਿਆ।

ਸਰਦਾਰ ਦੇ ਮੁੰਡਿਆਂ ਦੀਆਂ ਹੱਸਣ ਦੀਆਂ ਤੇ ਉਸ ਨਾਲ ਕੰਮ ਕਰਦੇ ਮੁਜ਼ਾਰਿਆਂ ਦੀਆਂ ਰੋਣ ਹਕੀਆਂ ਅਵਾਜ਼ਾਂ ਕੁਝ ਦੇਰ ਉਹਦੇ ਕੰਨਾਂ ਵਿਚ ਗੂੰਜੀਆਂ ਤੇ ਫੇਰ...।

## 44

ਕਮਰੇ ਵਿਚ ਮੌਤ ਵਰਗਾ ਸਨਾਟਾ ਸੀ। ਕਦੇ ਦਵਾਈ ਦੇਣ, ਕਦੇ ਚੀਜ਼ ਇਧਰ ਉਧਰ ਕਰਨ ਤੇ ਕਦੇ ਕਦੇ ਮਰੀਜ਼ ਦੇ ਖੰਘਣ ਦੀ ਅਵਾਜ਼ ਤੋਂ ਬਿਨਾਂ ਕਿਧਰੇ ਕੋਈ ਅਵਾਜ਼ ਨਹੀਂ ਸੀ। ਅੱਠਾਂ ਬੈਡਾਂ ਦੇ ਇਸ ਨਿੱਕੇ ਜਿਹੇ ਕਮਰੇ ਵਿਚਲੇ ਸਾਰੇ ਮਰੀਜਾਂ ਅਤੇ ਉਨ੍ਹਾਂ ਦੀ ਦੇਖ ਭਾਲ ਕਰਨ ਵਾਲਿਆਂ ਦੀਆਂ ਨਿਗਾਹਾਂ ਘੁੰਮ ਘੁੰਮਾ ਕੇ ਜੈਲੇ ਉਪਰ ਆ ਟਿਕਦੀਆਂ। ਤਿੰਨਾਂ ਦਿਨਾਂ ਤੋਂ ਬੇਸੁਰਤ ਪਏ ਜੈਲੇ ਦਾ ਚਿਹਰਾ ਪੀਲਾ ਭੂਕ ਹੋਇਆ ਪਿਆ ਸੀ। ਮਲਮਲ ਦੇ ਬਰੀਕ ਕਪੜੇ ਨਾਲ ਕੱਜੇ ਸਰੀਰ ਹੇਠੋਂ ਵੀ ਉਸ ਦੀਆਂ ਡਉਲਿਆਂ ਤੱਕ ਕਟੀਆਂ ਬਾਹਾਂ ਸਾਫ਼ ਦਿਖਾਈ ਦੇ ਰਹੀਆ ਸਨ। ਉਸ ਦੇ ਸਿਰਹਾਣੇ ਬੈਠਾ ਬਿਲੂ ਉਸ ਤੋਂ ਵੀ ਉਦਾਸ ਸੀ। ਕਦੇ ਉਹ ਉਸ ਦੇ ਕਪੜੇ ਠੀਕ ਕਰਦਾ। ਕਦੇ ਕੁਝ ਮੂੰਹ ਵਿਚ ਪਾਉਂਦਾ ਤੇ ਕਦੇ ਪੱਖਾ ਝੱਲਣ ਬੈਠ ਜਾਂਦਾ।

ਬਿਲੂ ਵਰਗੇ ਹੀ ਇਕ ਸਾਦ ਮੁਰਾਦੇ ਨੌਜਵਾਨ ਦੇ ਕਮਰੇ ਵਿਚ ਪ੍ਰਵੇਸ਼ ਕਰਨ ਨਾਲ ਕਮਰੇ ਦੀ ਸ਼ਾਂਤੀ ਭੰਗ ਹੋ ਗਈ। ਉਸ ਦੇ ਚਿਹਰੇ ਤੋਂ ਸਾਫ਼ ਦਿਸਦਾ ਸੀ ਜੈਲੇ ਦੀ ਹਾਲਤ ਦੇਖਕੇ ਉਸ ਨੂੰ ਗਹਿਰਾ ਸਦਮਾ ਪੁਜਾ ਸੀ। ਕਈ ਮਿੰਟ ਚੁਪ ਚਾਪ ਬੈਠਾ ਉਹ ਜੈਲੇ ਵਲ ਤਕਦਾ ਰਿਹਾ।

'ਕੀ ਹਾਲ ਐ ? ਬੋਲਿਆ ਕੁ ਨਹੀਂ ?'

'ਕੋਈ ਫ਼ਰਕ ਨੀ ਪਿਆ। ਇਕ ਵਾਰ ਸੁਰਤ ਆਈ ਸੀ। ਕਟੀਆਂ ਬਾਹਾਂ ਦੇਖ ਕੇ ਫੇਰ ਬੇ-ਸੁਰਤ ਹੋ ਗਿਆ।'

'ਡਾਕਟਰ ਨੂੰ ਮਿਲਿਆ ਸੀ ? ਕੀ ਆਖਦੈ ?'

'ਕੀ ਪੁਛਦੈਂ ? ਇਹੋ ਜਿਹੇ ਫਸੇ ਆਂ ਕੁਝ ਆਖ ਵੀ ਨਹੀਂ ਹੁੰਦਾ। ਕਿਸੇ ਦੀ ਜਿੰਦਗੀ ਦਾ ਸਵਾਲ ਐ ਇਨ੍ਹਾਂ ਨੂੰ ਕੋਈ ਪਰਵਾਹ ਨਹੀਂ। ਬਾਹਾਂ ਕਟ ਜਾਣਾ ਇਨ੍ਹਾਂ ਲਈ ਮਖੌਲ ਐ। ਕੌਣ ਆਪਣੇ ਫ਼ਰਜ਼ ਪਛਾਣਦੈ। ਪਹਿਲੇ ਦਿਨ ਆਇਆ ਸੀ ਮੁੜ ਸ਼ਕਲ ਨੀ ਦਿਖਾਈ। ਮੈਂ ਤੈਨੂੰ ਹੁਣ ਇਹਦਾ ਕੀ ਹਾਲ ਦਸਾਂ...'

'ਘਬਰਾਇਆ ਨਾ ਕਰ। ਸਮੇਂ ਸਮੇਂ ਦੀ ਗੱਲ ਐ। ਅੱਜ ਇਨ੍ਹਾਂ ਦਾ ਐ ਕਦੇ ਸਾਡਾ ਵੀ ਆ ਜਾਊ।'

'ਮਾੜੀ ਤਾਂ ਕਿਸਮਤ ਇਸ ਦੀ ਐ। ਸਾਰਾ ਦੋ ਮਿੰਟ ਦਾ ਫ਼ਰਕ ਰਹਿ ਗਿਆ। ਜੇ ਮੈਂ ਪਹਿਲਾਂ ਅਪੜ ਜਾਂਦਾ ਦੋ ਤਿੰਨ ਤਾਂ ਰਗੜ ਦਿੱਤੇ ਹੁੰਦੇ। ਅਸੀਂ ਬਿਲਕੁਲ ਲੈਸ ਸੀ। ਪਰ ਹੁਣ ਕੀ ਬਣਦੈ। ਜਿਹੜਾ ਹੋਣਾ ਸੀ ਹੋ ਗਿਆ।'

'ਮੈਨੂੰ ਸਮਝ ਨੀ ਆਉਂਦਾ ਫੇਰ ਕੀ ਹੋ ਗਿਆ। ਹੌਸਲਾ ਹੋਣਾ ਚਾਹੀਦੈ। ਸਭ ਕੁਝ ਬਣ ਜਾਂਦੈ। ਜੇ ਹਿੰਮਤ ਨਾ ਰਹੇ ਸਾਹਮਣੇ ਦਿਸਦੀ ਮੰਜ਼ਲ ਵੀ ਅਪਹੁੰਚ ਹੋ ਜਾਂਦੀ ਐ।'

ਇਨ੍ਹਾਂ ਦੀਆਂ ਹੌਲੀ ਹੌਲੀ ਹੁੰਦੀਆਂ ਗੱਲਾਂ ਆਲੇ ਦੁਆਲੇ ਵਾਲਿਆਂ ਦਾ ਧਿਆਨ ਖਿਚ ਰਹੀਆਂ ਸਨ। ਸਾਹਮਣੇ ਪਿਆ ਅੱਧ-ਖੜ ਉਮਰ ਦਾ ਲੈਚਚਰਰ, ਖੱਬੇ ਪਾਬੇ ਵਾਲਾ ਬੁੱਢਾ ਤੇ ਉਨ੍ਹਾਂ ਦੇ ਆਲੇ ਦੁਆਲੇ ਵਾਲੇ ਲਗ ਭਗ ਸਾਰੇ ਇਕ ਇਕ ਕਰਕੇ ਆਪਣੇ ਮੰਜਿਆਂ ਤੇ ਬੈਠ ਗਏ ਸਨ।

ਪਰ ਇਹਦਾ ਬਣੂ ਕੀ ? ਕੁਝ ਦੇਰ ਬਾਅਦ ਨੌਜਵਾਨ ਨੇ ਫੇਰ ਗੱਲ ਤੋਰੀ।

'ਇਹੋ ਤਾਂ ਮੈਂ ਸੋਚਦਾਂ। ਇਸ ਲਈ ਹੁਣ ਇਕ ਬੰਦੇ ਦੀ ਜ਼ਰੂਰਤ ਐ। ਇਹ ਬੰਦਾ ਕਿਥੋਂ ਆਊ ? ਸਾਡੇ ਕੋਲ ਤਾਂ ਮਿੰਟ ਦੀ ਬੇਹਲ ਨੀ।'

'ਅਪਾਹਜ ਦੀ ਸੇਵਾ ਤਾਂ ਜਾਂ ਮਾਂ ਕਰ ਸਕਦੀ ਐ ਜਾਂ ਆਪਣਾ ਟੱਬਰ...'

ਮਾਂ ਦੀ ਸੁਣ ਲੈ। ਪਤੈ ਕੀ ਬਿਆਨ ਦੇ ਕੇ ਗਈ ਐ। ਆਖਦੀ ਐ ਜੈਲਾ ਨਸ਼ਾ ਖਾਂਦਾ ਸੀ। ਕਈਆਂ ਰਾਤਾਂ ਤੋਂ ਉਂਘਾਇਆ ਸੀ। ਤੇ ਨਾਲੇ ਕਹਿੰਦੀ...।'

'ਉਸ ਨੇ ਤਾਂ ਇਹੋ ਆਖਣਾ ਸੀ। ਹੋਰ ਇਹਦੇ ਹੱਕ 'ਚ ਬਿਆਨ ਦਿੰਦੀ ? ਉਨ੍ਹਾਂ ਦਾ ਕਨਫੀਡੈਂਸ ਨੀ ਬਨਾਈ ਰਖਣਾ ਹੋਇਆ।'

'ਰਹਿਣ ਦੇ ਯਾਰ ! ਮੈਨੂੰ ਤਾਂ ਉਹਦੇ ਤੇ ਹੁਣ ਯਕੀਨ ਨੀ ਰਿਹਾ ! ਜਿਵੇਂ

ਆਖਦੇ ਹੁੰਦੇ ਨੇ ਜੇ ਇਕ ਵਾਰ ਚੂਹਾ ਸ਼ੇਰ ਬਣ ਜਾਏ ਮੁੜ ਚੂਹਾ ਬਨਣਾ ਪਸੰਦ ਨੀ ਕਰਦਾ। ਸਰਦਾਰ ਉਹਦੇ ਸਾਹਾਂ ਵਿਚ ਸਾਹ ਲੈਂਦੇ। ਉਹਨੂੰ ਹੁਣ ਸਾਡੇ ਨਾਲ ਕੀ ? ਕਿੰਨੇ ਵਾਰ ਉਹਨੂੰ ਆਖਿਐ...ਹੁਣ ਮੌਕਾ...ਹੁਣ ਮੌਕਾ ਪਰ ਚੁਪ...।'

'ਕਿਸੇ ਦੇ ਦਿਲ ਦੀਆਂ ਕੌਣ ਜਾਣੇ। ਫੇਰ ਵੀ ਸਾਨੂੰ ਸ਼ੱਕ ਨਹੀਂ ਕਰਨਾ ਚਾਹੀਦਾ। ਜੇ ਹੁਣ ਵੀ ਉਹਨੇ ਕੁਝ ਨਾ ਕੀਤਾ ਫੇਰ ਦੇਖ ਲਾਂ ਗੇ।

'ਲਉ ਜੀ ਅੱਜ ਕਲ ਦਾ ਯੁਗ ਦੇਖ ਲਉ। ਮਾਂ ਵੀ ਪੁਤਾਂ ਦੀ ਵੈਰੀ ਹੋਣ ਲਗ ਪਈ। ਜਿਵੇਂ ਸੌਹਰੀ ਪੁੱਤ ਨੂੰ ਏ ਮਰਵਾਉਣ ਤੇ ਤੁਲੀ ਐ।' ਕਾਫ਼ੀ ਦੇਰ ਤੋਂ ਬੋਲਨ ਦੀ ਤਾਕ ਵਿਚ ਬੈਠੇ ਖੱਬੇ ਪਾਸੇ ਵਾਲੇ ਬੁੱਢੇ ਨੇ ਆਪਣੀ ਗੱਲ ਤੋਰੀ।

'ਇਸੇ ਨੂੰ ਤਾਂ ਪਦਾਰਥਵਾਦੀ ਯੁੱਗ ਆਖਦੇ ਨੇ। ਕਿਸੇ ਨਾਲ ਵੀ ਮਾਂ-ਪਿਉ, ਪੁੱਤ-ਧੀਆਂ ਵਾਲਾ ਰਿਸ਼ਤਾ ਨੀ ਰਹਿੰਦਾ। ਆਪਣਾ ਉੱਲੂ ਸਿਧਾ ਹੋਵੇ ਨੁਕਸਾਨ ਭਾਵੇਂ ਮਾਂ ਦਾ ਹੋਵੇ ਭਾਵੇਂ ਪਿਓ ਦਾ ਕੋਈ ਫਿਕਰ ਨੀ।' ਐਕਸੀਡੈਂਟ ਵਿਚ ਲਤਾਂ ਤੁੜਾਈ ਬੈਠਾ ਲੈਕਚਰਰ ਵੀ ਬੋਲਿਆ।

'ਕਿਉਂ ਵੇ ਕਾਮਰੇਡਾ ਫੜਿਆਂ ਨੀ ਹਾਲੇ ਕੋਈ ਜੈ ਖਾਣਾ ?'

ਇਕ ਇਕ ਕਰਕੇ ਕਾਮਰੇਡਾਂ ਦੁਆਲੇ ਝੁਰਮਟ ਬਝ ਗਿਆ। ਇਧਰੋਂ ਉਧਰੋਂ ਪ੍ਰਸ਼ਨਾਂ ਦੀ ਬੁਛਾੜ ਹੋਣ ਲੱਗੀ।

'ਨਾ ਬੇਬੇ ਕੁਝ ਨਹੀਂ ਬਣਿਆ। ਜੇ ਇਉਂ ਬਨਣ ਲਗ ਜੇ ਫੇਰ ਕਾਹਦੇ ਰੋਣੇ ਨੇ। ਪੁਲਿਸ ਤਾਂ ਇਨ੍ਹਾਂ ਦੀ ਐ। ਇਨ੍ਹਾਂ ਨੂੰ ਕਿਉਂ ਫੜੇ ?'

'ਠੀਕ ਐ ਬਈ ਤੇਰੀ ਗੱਲ। ਮੈਂ ਸਨਾਉਣਾ ਤੈਨੂੰ ਆਪਣੇ ਪਿੰਡ ਦੀ ਗੱਲ। ਸਾਡੇ ਪਿੰਡ ਵੀ ਅਸੀਂ ਖੜੀ ਕੀਤੀ ਇਹੋ ਜੀ ਸਭਾ। ਕਈ ਕੰਮ ਕੀਤੇ। ਦੇਖਦੇ ਦੇਖਦੇ ਸਾਡੀ ਵੀ ਜਗੀਰਦਾਰਾਂ ਨਾਲ ਟੱਕਰ ਹੋ ਗਈ। ਮੇਰੇ ਦੋ ਸਟੂਡੈਂਟ ਇਨ੍ਹਾਂ ਸੌਹਰਿਆਂ ਦਾਣਿਆਂ ਵਾਂਗੂ ਭੁਨ ਤੇ। ਸ਼ਰੇ ਆਮ। ਪਿੰਡ ਦੇ ਵਿਚਾਲੇ। ਅਖੇ ਨਕਸਲੀਏ ਨੇ। ਇਸ ਦੇ ਹਨੇਰ ਦਾ ਤਾਂ ਠਿਕਾਨਾ ਏ ਨੀ।'

'ਪਰ ਭਾਈ ਸਾਹਿਬ ਅਸੀਂ ਹੁਣ ਇਨ੍ਹਾਂ ਦੇ ਇਨਸਾਫ਼ ਵਲ ਥੋੜਾ ਤਕਣੈ। ਅਸੀਂ ਤਾਂ ਬਦਲਾ ਆਪ ਆਪਣੇ ਹੱਥਾਂ ਨਾਲ ਲੈਣੇ। ਜਦੋਂ ਸੋਡੀਆਂ ਗੋਲੀਆਂ ਇਨ੍ਹਾਂ ਦੇ ਸੀਨੇ ਚੋਂ ਨਿਕਲੀਆਂ ਸਾਨੂੰ ਤਾਂ ਫੇਰ ਏ ਸਬਰ ਆਉਣੈ।'

'ਹੋਣਾ ਇਨ੍ਹਾਂ ਨਾਲ ਇਉਂ ਈ ਚਾਹੀਦੈ। ਤਾਂਹੀ ਸੁਰਤ ਆਉ। ਹੁਣ ਤਾਂ

ਸ਼ੇਰ ਬਣੇ ਫਿਰਦੇ ਨੇ। ਜਿਵੇਂ ਦੂਜਿਆਂ ਵਿਚ ਜਿੰਦ ਜਾਨ ਏ ਨੀ ਹੁੰਦੀ।'

'ਅਸਲੀ ਪੁਛੇਂ ਤਾਂ ਕਸੂਰ ਸਾਡੈ। ਜਿਹੜੇ ਤਾਂ ਸਾਡੇ ਖ਼ਾਤਰ ਲੜਦੇ ਨੇ ਉਨ੍ਹਾਂ ਦੀ ਅਸੀਂ ਜਾਤ ਨੀ ਪਛਾਣਦੇ ਤੇ ਜਿਹੜੇ ਸਾਡੇ ਹੱਡ ਭਨਦੇ ਨੇ ਉਨ੍ਹਾਂ ਦੇ ਅਸੀਂ ਪੈਰਾਂ ਹੇਠਾਂ ਹੱਥ ਦਿਨੇ ਆਂ। ਇਨ੍ਹਾਂ ਤਾਂ ਫੇਰ ਇਉਂ ਕਰਨਾ ਈ ਹੋਇਆ।'

'ਤੇਰੀ ਗੱਲ ਠੀਕ ਐ ਕਾਮਰੇਟਾ। ਅਸੀਂ ਓ ਬੁਧੂ ਆਂ ਜਿਹੜੇ ਇਨ੍ਹਾਂ ਪਿਛੇ ਆਈ ਵਾਰੀ ਲਗ ਜਾਨੇ ਆਂ। ਸਾਡੀਆਂ ਜੁੱਤੀਆਂ ਸਾਡੇ ਈ ਸਿਰ...।'

ਗੱਲਾਂ ਗੱਲਾਂ ਵਿਚ ਉਹ ਭੁਲ ਗਏ ਉਹ ਕਿਸੇ ਪਿੰਡ ਦੀ ਅਥਾਈ ਵਿਚ ਨਹੀਂ ਸਗੋਂ ਇਕ ਸਰਕਾਰੀ ਹਸਪਤਾਲ ਵਿਚ ਬੈਠੇ ਸਨ। ਇਹੋ ਜਿਹੇ ਕਮਰੇ ਵਿਚ ਜਿਥੇ ਬੋਲਨਾ ਮਨਾ ਸੀ। ਕਮਰੇ ਦੀ ਚਾਰ ਦਿਵਾਰੀ ਤੋਂ ਬਾਹਰ ਨਿਕਲਦੀਆਂ ਗੱਲਾਂ ਪ੍ਰਬੰਧਕਾਂ ਨੂੰ ਚੰਗੀਆਂ ਨਹੀਂ ਸਨ ਲਗਦੀਆਂ।

ਇਕ ਚਿਟ-ਕਪੜੀ ਨਰਸ ਜਿਸ ਦਾ ਸਾਹ ਭੱਜੀ ਆਉਣ ਕਰਕੇ ਚੜ੍ਹ ਗਿਆ ਸੀ ਦੂਰੋਂ ਹੀ ਚਿਲਾਉਂਦੀ ਅੰਦਰ ਆਈ।

'ਇਹ ਕੀ ਚਿੜੀਆ ਘਰ ਬਣਾ ਰਖਿਐ। ਮਰੀਜ਼ਾਂ ਨੂੰ ਆਰਾਮ ਕਰਨ ਦਿਉ। ਹਸਪਤਾਲ ਵਿਚ ਰਹਿਣ ਦੀ ਤਮੀਜ਼ ਸਿਖ ਲਉ।'

'ਤਮੀਜ਼ ਵਾਲੇ ਮੇਮ ਸਾਹਿਬ ਜੀ ਜਰਾ ਹੌਲੀ ਬੋਲੋ। ਤੁਹਾਡਾ ਇਕੱਲਿਆਂ ਦਾ ਰੌਲਾ ਸਾਡੇ ਸਭ ਨਾਲੋਂ ਜ਼ਿਆਦੈ। ਸਾਡੇ ਮਰੀਜ਼ ਦੀ ਹਾਲਤ ਨਾਜ਼ਕ ਐ...' ਬੋਲ ਰਹੇ ਬਿਲੂ ਦਾ ਚਿਹਰਾ ਭੱਖ ਉਠਿਆ।

'ਤੈਨੂੰ ਕਿਸੇ ਨੇ ਰਸਪੈਕਟ ਕਰਨੀ ਨਹੀਂ ਸਿਖਾਈ ? ਢੰਗ ਨਾਲ ਬੋਲਣਾ ਤਾਂ ਇਨ੍ਹਾਂ ਗਵਾਰਾਂ ਨੂੰ ਆਉਂਦਾ ਏ ਨਹੀਂ। ਸਾਨੂੰ ਟਿਚ ਸਮਝਦੇ ਨੇ।'

'ਕੌਣ ਕਿਸ ਨੂੰ ਕੀ ਸਮਝਦੈ ਅਸੀਂ ਮੇਮ ਸਾਹਿਬ ਚੰਗੀ ਤਰ੍ਹਾਂ ਜਾਣਦੇ ਆਂ। ਕਿਸ ਦੀਆਂ ਕੀ ਕੀ ਡਿਊਟੀਆਂ ਨੇ ਤੇ ਉਹ ਕਿੰਨੀਆਂ ਨਿਭਾਉਂਦੈਂ ਇਹ ਵੀ ਜਾਣਦੇ ਆਂ। ਸੱਚੀਆਂ ਗੱਲਾਂ ਤਾਂ ਤੁਹਾਡੇ ਕੰਨਾਂ ਤੱਕ ਅਪੜ ਗਈਆਂ ਪਰ ਕਿਸੇ ਮਰੀਜ਼ ਦੀ ਹਾਏ ਨਾਲ ਤੁਹਾਡੇ ਕੰਨ ਬੋਲੇ ਕਿਉਂ ਹੋ ਜਾਂਦੇ ਨੇ ?'

'ਬਹੁਤਾ ਬੋਲਨ ਦੀ ਜ਼ਰੂਰਤ ਨੀ। ਇਲਾਜ ਪਸੰਦ ਨਹੀਂ ਕਿਤੇ ਹੋਰ ਲੈ ਜਾਉ। ਕੌਣ ਸੱਦਣ ਗਿਆ ਸੀ ਸੋਨੂੰ ?'

'ਤੁਸੀਂ ਸਾਡਾ ਇਲਾਜ ਕਰ ਏ ਕੀ ਸਕਦੇ ਓ। ਜਿਹੜਾ ਤੁਹਾਡੇ ਦਿਮਾਗਾਂ

ਵਿਚ ਫ਼ਰਕ ਪਿਆ ਹੋਇਐ ਉਸਦਾ ਇਲਾਜ ਜਦੋਂ ਅਸੀਂ ਕੀਤਾ ਫੇਰ ਦੇਖਣਾ ਇਨ੍ਹਾਂ ਗਵਾਰਾਂ ਨੂੰ।'

'ਕਿਹੋ ਜਿਹੇ ਬਦਤਮੀਜ਼ਾਂ ਨਾਲ ਬਾਹ ਪੈ ਜਾਂਦੈ...। ਭੋਰਾ ਅਕਲ ਨੀ... ਕੋਈ ਮੈਨਰ ਨਹੀਂ...'

ਬੁੜਬੁੜ ਕਰਦੀ ਉਹ ਵਾਪਸ ਮੁੜ ਗਈ। ਕਮਰੇ ਦੇ ਸ਼ੋਰ ਨੂੰ ਕਾਬੂ ਕਰਨਾ ਉਸ ਦੇ ਵੱਸ ਦਾ ਰੋਗ ਨਹੀਂ ਸੀ।

'ਚੰਗੀ ਬਨਾਈ ਕਾਮਰੇਟਾ। ਰੋਜ ਏ ਨੱਕ ਜਾ ਚਾੜਦੀ ਸੀ।'

ਕਮਰੇ ਵਿਚ ਹਾਸੇ ਦਾ ਸ਼ੋਰ ਹੋਰ ਵੀ ਉੱਚਾ ਹੋ ਗਿਆ ਸੀ।

## 45

ਜਿਉਂ ਹੀ ਜੈਲੇ ਨੂੰ ਥੋੜੀ ਮੋਟੀ ਹੋਸ਼ ਆਉਂਦੀ ਰੋਣ-ਹਕੀ ਅਵਾਜ਼ ਵਿਚ ਉਹ ਇਕੋ ਗੱਲ ਆਖਦਾ।

'ਬਿਲੂ ਤੂੰ ਕਿਉਂ ਜਿੱਦ ਫੜੀ ਐ। ਮੈਂ ਠੀਕ ਨਹੀਂ ਹੋਣਾ। ਠੀਕ ਹੋਣਾ ਮੈਂ ਚਾਹੁੰਦਾ ਵੀ ਨਹੀਂ। ਠੀਕ ਹੋ ਕੇ ਦਸ ਮੈਂ ਕੀ ਕਰਾਂਗਾ? ਹੱਥਾਂ ਬਿਨਾਂ ਬੰਦਾ ਕਿਸ ਕੰਮ? ਨਾ ਖਾ ਸਕੇ, ਨਾ ਪੀ ਸਕੇ। ਕਿਸੇ ਤੇ ਬੋਝ ਮੈਂ ਨਹੀਂ ਬਣਨਾ। ਇਲਾਜ ਦਾ ਖਿਆਲ ਛੱਡ ਕੇ ਤੂੰ ਮੇਰਾ ਇਕ ਕੰਮ ਕਰ। ਕੋਈ ਅਜਿਹੀ ਚੀਜ਼ ਲਿਆ ਦੇ, ਜਿਸ ਨਾਲ ਮੈਂ ਦਿਲ ਦੀ ਅੱਗ ਬੁਝਾ ਲਵਾਂ। ਮੈਂ ਉਨ੍ਹਾਂ ਦਾ ਕੁਨਬਾ ਤਬਾਹ ਕਰਨੈ, ਜਿੰਨਾ ਸਾਡਾ ਸਭ ਕੁਝ ਲੁੱਟ ਲਿਆ...। ਮੇਰੇ ਹੱਥ ਗਏ। ਮੇਰੇ ਹੱਥੀਂ ਬਦਲਾ ਲੈਣ ਦੇ ਅਰਮਾਨ ਕੁਚਲੇ ਗਏ। ਹੁਣ ਮੇਰੇ ਪਸਤੌਲ ਵਿਚੋਂ ਨਿਕਲੀ ਗੋਲੀ ਉਨ੍ਹਾਂ ਦੀਆਂ ਹਿਕਾਂ ਵਿਚੋਂ ਨਹੀਂ ਨਿਕਲੇਗੀ। ਮੇਰੇ ਹੱਥ ਖੂਨੀਆਂ ਦੇ ਗਲਾਂ ਤਕ ਨਹੀਂ ਅਪੜ ਸਕਣਗੇ। ਪਰ ਮੈਂ ਇੰਝ ਤੜਪ ਤੜਪ ਨਹੀਂ ਮਰਨਾ। ਮੈਂ ਸਰਦਾਰੜੇ ਦਾ ਬੀ ਨਾਸ ਕਰਨੈ।'

'ਤੂੰ ਫਿਕਰ ਨਾ ਕਰ ਅਸੀਂ ਜ਼ਰੂਰ ਬਦਲਾ ਲਵਾਂਗੇ। ਬਾਹਾਂ ਗਈਆਂ ਫੇਰ ਕੀ ਹੋ ਗਿਆ। ਬਾਕੀ ਦਾ ਧੜ ਕਿਸ ਲਈ ਐ। ਤੂੰ ਠੀਕ ਹੋਣ ਤਕ ਤਾਂ ਉਡੀਕ।'

'ਉਡੀਕ ਉਡੀਕ ਮੈਂ ਥੱਕ ਗਿਆ। ਇਸੇ ਉਡੀਕ ਕਰਕੇ ਮੈਥੋਂ ਇਕ ਵੀ ਨਾ ਮਾਰਿਆ ਗਿਆ। ਉਹ ਸਾਡੇ ਕਈ ਮਾਰ ਗਏ। ਮੈਥੋਂ ਹੋਰ ਉਡੀਕ ਨਹੀਂ ਹੁੰਦੀ। ਤੁਸੀਂ ਮੈਥੋਂ ਠੀਕ ਕਰਾ ਕੇ ਲੈਣਾ ਵੀ ਕੀ ਐ। ਇਨਕਲਾਬ ਇਕੜ ਦੁਗੜ ਦੇ ਦੁੱਖ ਨਹੀਂ ਗਿਣਦਾ। ਮੇਰੇ ਖਾਤਰ ਨਾ ਝੁਰੋ। ਮੈਨੂੰ ਮਰ ਲੈਣ ਦਿਉ।'

'ਤੂੰ ਥੋੜਾ ਜਿਹਾ ਹੋਸ਼ ਕਰ। ਤੇਰੀਆਂ ਬਾਹਾਂ ਦੇ ਜ਼ਖਮ ਅੱਲੇ ਨੇ।'

'ਮੇਰੀਆਂ ਬਾਹਾਂ ਕਿਥੇ ਰਹਿ ਗਈਆਂ। ਇਨ੍ਹਾਂ ਤੇ ਮਾੜਾ ਮੋਟਾ ਵਿਸ਼ਵਾਸ ਰਹਿੰਦਾ ਸੀ, ਇਹ ਵੀ ਧੋਖਾ ਦੇ ਗਈਆਂ। ਨਾ ਸੱਜੀ ਨਾ ਖੱਬੀ। ਮੈਂ ਰਾਜ਼ੀ ਨਹੀਂ ਹੋਣਾ। ਮੈਨੂੰ ਇਥੋਂ ਨਿਕਲ ਜਾਣ ਦਿਉ। ਉਹਨਾਂ ਮੇਰੀ ਮਾਂ ਦੀ ਇੱਜ਼ਤ ਲੁੱਟੀ, ਮੇਰਾ ਪਿਓ ਮਾਰਿਆ, ਮੇਰੇ ਦੋਸਤਾਂ ਦਾ ਖ਼ੂਨ ਕੀਤਾ...। ਉਹਨੇ ਕਸਰ ਕੀ ਛੱਡੀ ਐ।'

'......'

'ਬਿਲੂ ਕੋਈ ਅਜਿਹਾ ਬੰਬ ਲਿਆ, ਜਿਹੜਾ ਹੱਥਾਂ ਤੋਂ ਬਿਨਾ ਚਲੇ। ਮੂੰਹ ਨਾਲ, ਪੈਰਾਂ ਨਾਲ ਜਿਵੇਂ ਮਰਜ਼ੀ। ਮੈਂ ਭਾਵੇਂ ਵਿਚੇ ਮਰ ਜਾਂ। ਹੈ ਕੋਈ ਅਜਿਹਾ ?'

'ਤੈਨੂੰ ਸਭ ਕੁਝ ਮਿਲ ਜੂ। ਤੂੰ ਠੀਕ ਤਾਂ ਹੋ ਜਾ।'

ਪਰ ਜੈਲਾ ਇਕ ਪਲ ਵੀ ਹੋਰ ਉਡੀਕ ਨਾ ਸਕਿਆ। ਠੀਕ ਹੋਣ ਤੋਂ ਪਹਿਲਾਂ ਹੀ ਨਿਕਲ ਤੁਰਿਆ।

ਬਿਸਤਰੇ ਵਿਚੋਂ ਉਠ ਉਹ ਸਿੱਧਾ ਪ੍ਰੈਸ ਗਿਆ। ਇਹੋ ਆਖਰੀ ਮੰਜ਼ਲ ਸੀ, ਜਿਥੋਂ ਉਹਨੂੰ ਥੋੜੀ ਮੋਟੀ ਆਸ ਸੀ।

ਪਰ ਉਥੇ ਲਗੇ ਪੁਲਿਸ ਦੇ ਪਹਿਰੇ ਨੂੰ ਦੇਖ ਕੇ ਉਹਨੂੰ ਯਕੀਨ ਨਾ ਆਇਆ। ਇਕ ਖੂੰਜੇ ਬੈਠ ਕੇ ਉਹ ਜੀਅ ਭਰ ਕੇ ਰੋਇਆ। ਸਪਤਾਹਿਕ ਅਖਬਾਰ ਦਾ ਬੋਰਡ, ਦੀਦੀ ਦੀਆਂ ਮੇਜ਼ ਕੁਰਸੀਆਂ ਸਭ ਕਿਧਰੇ ਉੱਡ ਪੁੱਡ ਗਈਆਂ ਸਨ। ਉਨ੍ਹਾਂ ਦੀ ਥਾਵੇਂ ਬੇਹਲੜ ਪੁਲਸੀਆਂ ਦੀਆਂ ਮੰਜੀਆਂ ਡਹਿ ਗਈਆਂ ਸਨ। ਗੰਭੀਰ ਬਹਿਸਾਂ ਦੀ ਥਾਂ ਤਾਸ਼ ਦਾ ਰੌਲਾ ਰੱਪਾ ਸੀ।

ਜੈਲੇ ਦੀ ਮਾੜੀ ਮੋਟੀ ਆਸ ਵੀ ਜਾਂਦੀ ਰਹੀ। ਪੂਰਨ ਨਿਰਾਸ਼ਤਾ ਵਿਚ ਡੁਬਿਆ ਉਹ ਪਿੰਡ ਅਪੜਿਆ।

ਪਿੰਡ ਕਿਸੇ ਨੇ ਉਹਨੂੰ ਮੂੰਹ ਨਾ ਲਾਇਆ। ਨਾ ਕਿਸੇ ਗੱਲ ਕੀਤੀ, ਨਾ ਕੁਝ

ਖਾਣ ਪੀਣ ਨੂੰ ਦਿੱਤਾ। ਕਈ ਦਿਨ ਭੁੱਖਣ ਭਾਣਾ ਪਿੰਡ ਵਿਚ ਗੇੜੇ ਦਿੰਦਾ ਰਿਹਾ। ਜਿਥੇ ਚਾਰ ਬੰਦੇ ਮਿਲਦੇ ਉਨ੍ਹਾਂ ਨੂੰ ਰੋਕ ਕੇ ਉਹ ਸਰਦਾਰ ਨੂੰ ਗਾਲ੍ਹਾਂ ਕੱਢਦਾ। ਕਦੇ ਸਰਦਾਰ ਟੱਕਰ ਜਾਂਦਾ। ਉਹ ਦੂਰ ਖੜਾ ਉਸ ਤੇ ਥੁੱਕਦਾ, ਧੂੜ ਉਛਾਲਦਾ ਤੇ ਗਾਲ੍ਹਾਂ ਕੱਢਦਾ। ਸਰਦਾਰ ਉੱਚੀ ਉੱਚੀ ਹੱਸਦਾ ਤੇ ਵਿਅੰਗ ਕਸਦਾ।

'ਕਿਧਰ ਗਿਆ ਤੇਰਾ ਇਨਕਲਾਬ !'

'ਕਿਧਰ ਐ ਤੇਰੇ ਹਮੈਤੀ ਉਏ ਵਡਿਆ ਕਾਮਰੇਡਾ।'

ਜੋਸ਼ ਵਿਚ ਅੰਨ੍ਹੇ ਹੋਏ ਜੈਲੈ ਦੇ ਟੁੰਡ ਹਿਲਦੇ। ਗਾਲ੍ਹਾਂ ਕੱਢਦਾ ਉਹ ਸਰਦਾਰ ਦਾ ਧੁਰ ਤਕ ਪਿਛਾ ਕਰਦਾ।

ਕਦੇ ਸਰਦਾਰ ਦੇ ਮੁੰਡੇ ਮਿਲਦੇ, ਉਹ ਖੁਦ ਉਸ ਕੋਲ ਰੁਕ ਜਾਂਦੇ।

'ਕੀ ਹਾਲ ਐ ਜੈਲ ਸਿਆਂ ? ਆ ਤੈਨੂੰ ਵਿਸਵੇ ਸਬਾਂਈਏ।'

ਜੈਲਾ ਥੁੱਕਦਾ, ਗਾਲ੍ਹਾਂ ਕੱਢਦਾ ਤੇ ਕਦੀ ਕਦੀ ਦੰਦੀਆਂ ਵੱਢਣ ਦੇ ਯਤਨ ਕਰਦਾ। ਉਸ ਦੇ ਟੁੰਡ ਹਿਲਦੇ। ਸਰਦਾਰ ਦੇ ਮੁੰਡੇ ਉੱਚੀ ਉੱਚੀ ਹੱਸਦੇ ਤੇ ਉਸ ਨੂੰ ਹੋਰ ਚਿੜਾਉਂਦੇ।

ਜਦੋਂ ਹਰਖਿਆ ਜੈਲਾ ਉਨ੍ਹਾਂ ਦੇ ਨਜ਼ਦੀਕ ਜਾਂਦਾ, ਥੱਪੜ ਜੜਦੇ, ਠੁਡੇ ਮਾਰਦੇ ਤੇ ਉਹਨੂੰ ਜ਼ਮੀਨ ਤੇ ਸੁਟ ਕੇ ਤੁਰ ਜਾਂਦੇ। ਪਰ ਉਸ ਦੀਆਂ ਗਾਲ੍ਹਾਂ ਦੀ ਰਫਤਾਰ ਕਦੇ ਵੀ ਮੱਠੀ ਨਾ ਪੈਂਦੀ।

ਜੈਲੇ ਦੀ ਹਾਲਤ ਬਹੁਤ ਬੁਰੀ ਹੋ ਗਈ ਸੀ। ਕਪੜੇ ਫਟ ਕੇ ਲੀਰੋ ਲੀਰ ਹੋ ਗਏ ਸਨ। ਸਰੀਰ ਤੇ ਗਿਠ ਗਿਠ ਰੇਤ ਚੜ੍ਹ ਗਿਆ ਸੀ। ਟੁੰਡਾਂ ਤੇ ਬੰਨੀਆਂ ਪੱਟੀਆਂ ਖੁਲ੍ਹ ਕੇ ਹੇਠਾਂ ਲਟਕਨ ਲੱਗ ਪਈਆਂ ਸਨ। ਟੁੰਡਾਂ ਵਿਚੋਂ ਖੂਨ ਸਿਮਨ ਲੱਗ ਪਿਆ ਸੀ। ਕਈਆਂ ਦਿਨਾਂ ਦੀ ਭੁੱਖ ਨੇ ਉਹਨੂੰ ਤੁਰਨਾ ਵੀ ਔਖਾ ਕਰ ਦਿੱਤਾ ਸੀ। ਪਰ ਫੇਰ ਵੀ ਸਰਦਾਰ ਨੂੰ ਗਾਲ੍ਹਾਂ ਕੱਢਣ ਤੋਂ ਉਹ ਟਲਦਾ ਨਹੀਂ ਸੀ।

ਇਕ ਦੁਪਹਿਰ ਕੱਖਾਂ ਵਾਲੇ ਗੱਡੇ ਤੇ ਬੈਠੀ ਕਰਤਾਰੋ ਨੂੰ ਬੇਰੀ ਹੇਠਾਂ ਬੈਠਾ ਜੈਲਾ ਦਿਖਾਈ ਦਿੱਤਾ। ਜੈਲੇ ਦੀਆਂ ਨਜ਼ਰਾਂ ਵੀ ਕਰਤਾਰੋ ਵਲ ਉਠੀਆਂ। ਜੋਸ਼ ਅਤੇ ਗੁੱਸੇ ਨਾਲ ਜੈਲੇ ਦੇ ਟੁੰਡ ਹਿਲੇ। ਪਰ ਬੋਲਿਆ ਕੁਝ ਨਾ। ਉਹਨੇ ਸਿਰਫ ਪਿੱਠ ਭੁਆਈ।

ਕਰਤਾਰੋ ਉਦੋਂ ਤਕ ਉਸ ਨੂੰ ਦੇਖਦੀ ਰਹੀ ਜਦੋਂ ਤਕ ਉਨ੍ਹਾਂ ਦਾ ਗੱਡਾ

ਮੋੜ ਨਾ ਕੱਟ ਗਿਆ। ਲੱਖ ਯਤਨ ਕਰਨ ਤੇ ਵੀ ਕਈ ਅੱਥਰੂ ਉਹਦੀਆਂ ਅੱਖਾਂ ਵਿਚੋਂ ਟਪਕ ਪਏ।

ਉਸ ਪਿਛੋਂ ਜੈਲਾ ਕਿਸੇ ਨੂੰ ਵੀ ਦਿਖਾਈ ਨਾ ਦਿੱਤਾ। ਕਈਆਂ ਦਾ ਵਿਚਾਰ ਸੀ ਉਹ ਭੁੱਖ ਨਾਲ ਮਰ ਗਿਆ, ਕਈ ਆਖਦੇ ਸਨ ਅੱਲੇ ਜ਼ਖਮਾਂ ਕਰਕੇ ਉਹਨੂੰ ਪਲਮ ਦੌੜ ਗਈ, ਕਈ ਆਖਦੇ ਉਹਨੂੰ ਪੁਲਿਸ ਲੈ ਗਈ, ਉਸੇ ਰਾਤ ਇਕ ਟਰੱਕ ਪਿੰਡ ਆਇਆ ਸੀ। ਕਈ ਆਖਦੇ ਸਨ ਉਹ ਕਿਧਰੇ ਨਹੀਂ ਗਿਆ, ਸਰਦਾਰ ਨੇ ਉਹਨੂੰ ਮਰਵਾ ਦਿੱਤਾ। ਕਈ ਆਖਦੇ ਬਿਲੂ ਉਹਨੂੰ ਨਾਲ ਲੈ ਗਿਆ। ਪਰ ਸਚਾਈ ਕੀ ਸੀ ਕਿਸੇ ਨੂੰ ਪਤਾ ਨਹੀਂ ਸੀ।

## 46

ਜੈਲੇ ਦੇ ਗੁੰਮ ਹੋਣ ਦੇ ਤੀਸਰੇ ਦਿਨ ਜਦੋਂ ਸੂਰਜ ਦੀਆਂ ਪਹਿਲੀਆਂ ਕਿਰਨਾਂ ਦੇ ਨਾਲ ਹੀ ਸਰਦਾਰ ਦੇ ਵੱਡੇ ਮੁੰਡੇ ਦੀਪ ਦੇ ਖੂਨ ਦੀ ਖਬਰ ਵੀ ਜੰਗਲ ਵਾਂਗ ਸਾਰੇ ਪਿੰਡ ਵਿਚ ਫੈਲ ਗਈ। ਸਵੇਰੇ ਸਰਦਾਰ ਦੀ ਵੱਡੀ ਨੂੰਹ ਜਦੋਂ ਉਹਦੇ ਕਮਰੇ ਵਿਚ ਗਈ ਦੋ ਹੱਥ ਲੰਬਾ ਖੰਜਰ ਉਹਦੀ ਹਿਕ ਵਿਚ ਖੁਭਿਆ ਹੋਇਆ ਸੀ।

ਸਾਰੇ ਪਿੰਡ ਵਿਚ ਸਹਿਮ ਦੀ ਲਹਿਰ ਦੌੜ ਗਈ। ਇਸ ਖੂਨ ਨਾਲ ਪਤਾ ਨਹੀਂ ਕਿਸ ਕਿਸ ਦੇ ਮੂੰਹ ਕਾਲੇ ਹੋਣੇ ਸਨ। ਕਾਲਜ ਪੜ੍ਹਦੇ ਮੁੰਡੇ ਖੁੰਡੇ ਖਬਰ ਸੁਣਦਿਆਂ ਹੀ ਖੇਸੀਆਂ ਚਾਦਰਿਆਂ ਦੀਆਂ ਬੁੱਕਲਾਂ ਮਾਰ ਪਿੰਡੋਂ ਬਾਹਰ ਨਿਕਲ ਤੁਰੇ। ਬੁੱਢੇ ਠੇਰੇ ਅੱਡ ਲੁਕਦੇ ਫਿਰਦੇ ਸਨ।

ਉਸ ਦਿਨ ਕੋਈ ਵੀ ਕੰਮ ਤੇ ਨਾ ਗਿਆ। ਜਿਥੇ ਦੋ ਆਦਮੀ ਜੁੜਦੇ ਇਹੋ ਗੱਲਾਂ ਹੁੰਦੀਆਂ। ਸਭ ਆਪਣੇ ਆਪਣੇ ਦਿਮਾਗ ਲੜਾਉਂਦੇ। ਕੋਈ ਆਖਦਾ ਇਹ ਬਿਲੂ ਵਰਗਿਆਂ ਦਾ ਕੰਮ ਸੀ, ਕਈਆਂ ਮਹੀਨਿਆਂ ਤੋਂ ਇਸ ਦੀ ਤਾਕ ਵਿਚ ਸਨ, ਕਈ ਜੈਲੇ ਤੇ ਸ਼ੱਕ ਕਰਦੇ ਤੇ ਕਈਆਂ ਨੂੰ ਸਰਦਾਰ ਦੇ ਮੁੰਡਿਆਂ ਤੇ ਸ਼ੱਕ ਸੀ, ਕਈ ਮਹੀਨਿਆਂ ਦੀ ਉਨ੍ਹਾਂ ਵਿਚ ਗੜਬੜ ਸੀ। ਪਰ ਅਸਲੀਅਤ ਬਾਰੇ ਕੋਈ ਕੀ ਕਹਿ ਸਕਦਾ ਸੀ।

ਪੁਲਿਸ ਵਾਲਿਆਂ ਨੂੰ ਦੀਪ ਦੇ ਖੂਨ ਦੀ ਖਬਰ ਰੱਬੀ ਦਾਤ ਵਾਂਗ ਮਿਲੀ। ਪਿਛਲੇ ਸਾਲ ਤੋਂ ਉਹ ਇਸ ਪਿੰਡ ਦੀ ਤਾਕ ਵਿਚ ਸਨ। ਪਰ ਹਾਲੀਂ ਤਕ ਉਨ੍ਹਾਂ ਨੂੰ ਜਾਇਜ਼ ਮੌਕਾ ਨਹੀਂ ਸੀ ਮਿਲਿਆ। ਪਿਛਲੀ ਵਾਰੀ ਪੁਲਿਸ ਨਾਲ ਜਿਹੜੀ ਬਦਸਲੂਕੀ ਉਨ੍ਹਾਂ ਕੀਤੀ ਸੀ ਉਹ ਹਾਲੀਂ ਤਕ ਉਨ੍ਹਾਂ ਨੂੰ ਨਹੀਂ ਸੀ ਭੁਲੀ। ਅੱਖ ਦੇ ਝਪਕੇ ਵਿਚ ਪੂਰੀ ਚੌਂਕੀ ਪਿੰਡ ਜਾਣ ਲਈ ਤਿਆਰ ਹੋ ਗਈ।

ਰਾਹ ਵਿਚ ਜਿਹੜਾ ਵੀ ਮਿਲਿਆ ਉਹਨਾਂ ਕੁਟ ਮਾਰ ਕੇ ਟਰੱਕ ਵਿਚ ਸੁਟ ਲਿਆ। ਸਾਰੇ ਪਿੰਡ ਨੂੰ ਘੇਰ ਕੇ ਘਰ ਘਰ ਦੀ ਤਲਾਸ਼ੀ ਹੋਣ ਲਗੀ। ਜਿਹੜਾ ਵੀ ਮਿਲਿਆ ਧੂਹ ਕੇ ਸੱਥ ਵਿਚ ਲੈ ਆਏ। ਦਿਨ ਭਰ ਸਭ ਦੀ ਕੁਟਾਈ ਹੁੰਦੀ ਰਹੀ।

ਬਿਲੂ ਦੇ ਘਰ ਵਾਲਿਆਂ ਦੇ ਸਭ ਤੋਂ ਜ਼ਿਆਦਾ ਕਹਿਰ ਟੁਟਿਆ ਸੀ। ਜਿਸ ਦਿਨ ਦਾ ਬਿਲੂ ਅੰਡਰ-ਗਰਾਊਂਡ ਹੋਇਆ ਸੀ, ਉਹ ਤਾਂ ਉਸੇ ਦਿਨ ਤੋਂ ਉਜੜਿਆ ਵਰਗੇ ਸਨ। ਰਹਿੰਦੇ ਖਹੁੰਦੇ ਇਨਾਂ ਉਜਾੜ ਦਿਤੇ। ਘਰ ਨੂੰ ਢਾਹ ਕੇ ਖੰਡਰ ਬਣਾ ਦਿੱਤਾ ਗਿਆ। ਲਹਿ ਲਹਾਂਦੀਆਂ ਫਸਲਾਂ ਵਿਚ ਡੰਗਰ ਜਾ ਵਾੜੇ। ਸਤਰਾਂ ਸਾਲਾਂ ਦਾ ਬੁੱਢਾ ਪਿਓ, ਅਠਾਰ੍ਹਾਂ ਸਾਲਾਂ ਦੀ ਭਰ ਜੁਆਨ ਭੈਣ ਤੇ ਤੇਰ੍ਹਾਂ ਸਾਲਾਂ ਦੇ ਅਲੜ ਭਰਾ ਦੀ ਜਿਹੜੀ ਕੁਟਾਈ ਹੋਈ, ਉਹ ਕਿਸੇ ਨੇ ਪਹਿਲਾਂ ਨਹੀਂ ਸੀ ਦੇਖੀ। ਭੈਣ ਦੇ ਕਪੜੇ ਫਾਟ ਦਿਤੇ ਗਏ ਸਨ, ਬੁੱਢੇ ਨੂੰ ਅਲਫ ਨੰਗਾ ਕਰਕੇ ਕੁਟਿਆ ਗਿਆ ਸੀ ਤੇ ਭਰਾ ਨੂੰ ਕੇਸਾਂ ਤੋਂ ਬੰਨ ਕੇ ਦਰਖਤ ਨਾਲ ਲਟਕਾਇਆ ਗਿਆ ਸੀ। ਵਾਰ ਵਾਰ ਉਹ ਬਿਲੂ ਦਾ ਟਿਕਾਣਾ ਤੇ ਉਸ ਦੇ ਹਥਿਆਰਾਂ ਬਾਰੇ, ਦੋਸਤਾਂ ਯਾਰਾਂ ਬਾਰੇ ਪੁੱਛਦੇ। ਬਿਲੂ ਨੇ ਉਨ੍ਹਾਂ ਨੂੰ ਕੁਝ ਨਹੀਂ ਸੀ ਦਸਿਆ ਜਿਹੜਾ ਉਹ ਦਸ ਦੇਣ। ਉਨ੍ਹਾਂ ਦੀ ਚੁੱਪ ਹੋਰ ਮਾਰ ਦਾ ਕਾਰਨ ਬਣਦੀ ਜਾਂਦੀ।

ਦੂਜਾ ਨੰਬਰ ਜਸਬੀਰ ਦੇ ਭਰਾਵਾਂ ਦਾ ਸੀ। ਜਸਬੀਰ ਨੂੰ ਮਾਰ ਕੇ ਹਾਲੀਂ ਉਨ੍ਹਾਂ ਦਾ ਦਿਲ ਨਹੀਂ ਸੀ ਭਰਿਆ। ਉਸ ਦੇ ਸਾਦ-ਮੁਰਾਦੇ ਭਰਾਵਾਂ ਤੇ ਕਈ ਦਿਨ ਕੁਟਾਪਾ ਚੜਿਆ। ਇਸ ਪੜਤਾਲ ਵਿਚ ਕਿਸੇ ਦੀ ਧੀ ਭੈਣ ਦਾ ਖਿਆਲ ਨਹੀਂ ਸੀ ਰਖਿਆ ਗਿਆ। ਜਿਸ ਤੇ ਦਿਲ ਆਇਆ ਉਹਨਾਂ ਜੋ ਜੀ ਆਇਆ ਕੀਤਾ। ਕਈਆਂ ਕੁੜੀਆਂ ਕਤਰੀਆਂ ਤੇ ਹੱਥਾ ਪਾਈ ਹੋਈ ਸੀ।

ਥਾਨੇਦਾਰ ਕਰਤਾਰੋ ਨੂੰ ਵੀ ਪੁੱਛ-ਗਿਛ ਕਰਨਾ ਚਾਹੁੰਦਾ ਸੀ। ਸਰਦਾਰ ਦੇ ਦੂਜੇ ਮੁੰਡੇ ਵੀ ਇਹੋ ਰਾਏ ਰਖਦੇ ਸਨ। ਪਰ ਸਰਦਾਰ ਇਹ ਮੰਨਣ ਨੂੰ ਤਿਆਰ

ਨਹੀਂ ਸੀ। ਕਰਤਾਰੋ ਉਸਨੂੰ ਇਨੀ ਬਹਾਦਰ ਨਹੀਂ ਸੀ ਲਗਦੀ ਉਹ ਕਿਸੇ ਦਾ ਖ਼ੂਨ ਕਰ ਦੇਵੇ। ਨਾਲੇ ਉਹ ਦੀਪ ਨੂੰ ਅਪਣਿਆਂ ਵਾਂਗ ਪਿਆਰ ਕਰਦੀ ਸੀ। ਸੱਭ ਤੋਂ ਵੱਡੀ ਗੱਲ ਇਹ ਸੀ ਕਿ ਉਸ ਰਾਤ ਉਹ ਸਰਦਾਰ ਦੇ ਕਮਰੇ ਵਿਚ ਸੀ। ਸਵੇਰੇ ਸਰਦਾਰ ਨੇ ਆਪ ਉਹਨੂੰ ਜਗਾ ਕੇ ਦੀਪ ਦੇ ਕਤਲ ਦੀ ਖ਼ਬਰ ਸੁਣਾਈ ਸੀ।

ਦਸ ਦਿਨ ਪਿੰਡ ਵਿਚ ਚੌਂਕੀ ਬੈਠੀ ਰਹੀ। ਦਿਨ ਰਾਤ ਚਾਰ ਸਿਪਾਹੀਆਂ ਦਾ ਪੈਰਾ ਸਰਦਾਰ ਦੀ ਕੋਠੀ ਰਹਿੰਦਾ। ਦੋ ਹਥਿਆਰ-ਬੰਦ ਸਿਪਾਹੀ ਉਨ੍ਹਾਂ ਦੇ ਨਾਲ ਰਹਿੰਦੇ। ਦੋਸ਼ੀਆਂ ਨੂੰ ਲੱਭਣ ਵਿਚ ਪੁਲਿਸ ਵਾਲਿਆਂ ਦਿਨ ਰਾਤ ਇਕ ਕਰ ਦਿੱਤਾ ਸੀ।

ਬਿਲੂ ਦਾ ਪਿਓ, ਭੈਣ ਤੇ ਭਰਾ, ਜਸਬੀਰ ਦੇ ਦੋਨੋਂ ਭਰਾ ਤੇ ਹੋਰ ਪੰਜ ਸੱਤ ਨੌਜਵਾਨ ਖ਼ੂਨ ਦੇ ਸ਼ੱਕ ਵਿਚ ਇੰਟੈਰੋਗੇਸ਼ਨ ਸੈਂਟਰ ਭੇਜ ਦਿੱਤੇ ਗਏ ਸਨ।

ਪਿੰਡ ਵਿਚ ਸ਼ਾਇਦ ਹੀ ਕੋਈ ਘਰ ਬਚਿਆ ਸੀ ਜਿਸ ਦਾ ਇਕ ਨਾ ਅੱਧਾ ਬੰਦਾ ਉਨ੍ਹਾਂ ਦੇ ਡਿਕੇ ਨਾ ਚੜ੍ਹਿਆ ਹੋਵੇ। ਜਿਨੇ ਦਿਨ ਉਹ ਰਹੇ ਜਵਾਈਆਂ ਵਾਂਗ ਰਹੇ। ਜਿਸ ਘਰ ਵੜਦੇ ਜੋ ਮਿਲਦਾ ਚੁਕ ਲਿਜਾਂਦੇ। ਦੁੱਧ, ਲੱਸੀਆਂ ਤੇ ਮੱਖਣ ਦੀ ਤਾਂ ਕੋਈ ਕਸਰ ਨਹੀਂ ਸੀ ਰਹੀ। ਉਨ੍ਹਾਂ ਤਾਂ ਪਿੰਡ ਦੇ ਮੁਰਗਿਆਂ ਤੱਕ ਮੁਕਾ ਦਿੱਤੇ ਸਨ। ਫਿਰ ਨਾਈ ਦੀ ਤਾਂ ਉਹ ਬੱਕਰੀ ਵੀ ਖੋਲ ਕੇ ਲੈ ਗਏ ਸਨ। ਜਿਹੜਾ ਵੀ ਮਾੜਾ ਮੋਟਾ ਬੋਲਿਆ ਸੀ ਉਨ੍ਹਾਂ ਚੰਗੀ ਛਿਲ ਲਾਹੀ ਸੀ।

ਲੋਕਾਂ ਨੇ ਸੁਖ ਦਾ ਸਾਹ ਲਿਆ ਜਦੋਂ ਦਸਾਂ ਦਿਨਾਂ ਬਾਅਦ ਪਿੰਡੋਂ ਚੌਂਕੀ ਉਠ ਗਈ।

## 47

ਪਿੰਡ ਛੱਡ ਕੇ ਗਈ ਪੁਲਿਸ ਹਾਲੇ ਥਾਨੇ ਵੀ ਨਹੀਂ ਸੀ ਪਹੁੰਚੀ ਹੋਣੀ ਕਿ ਖੇਤ ਤਾਈਂ ਕਰਤਾਰੋ ਉਨੇ ਪੈਰੀਂ ਧਾਹਾਂ ਮਾਰਦੀ ਪਿੰਡ ਮੁੜ ਆਈ। ਸਰਦਾਰ ਦਾ ਗੋਲੀਆਂ ਨਾਲ ਛਨਣੀ ਹੋਇਆ ਸੀਨਾ ਉਸ ਤੋਂ ਦੇਖ ਨਹੀਂ ਸੀ ਹੋਇਆ। ਅੱਖਾਂ ਮੁੰਦ ਉਹ ਉਸੇ ਤਰ੍ਹਾਂ ਭੱਜ ਪਈ ਸੀ। ਸਰਦਾਰ ਦੀ ਰਾਇਫਲ ਗੁੰਮ ਸੀ ਤੇ ਇਧਰ ਉਧਰ ਲਾਲ ਅੱਖਰਾਂ ਵਿਚ ਲਿਖੇ ਪਰਚੇ ਖਿੰਡੇ ਹੋਏ ਸਨ।

ਘਰ ਤੱਕ ਅਪੜਦੀ ਕਰਤਾਰੋ ਕਈ ਵਾਰ ਬੇਹੋਸ਼ ਹੋਈ। ਪਹਿਲਾਂ ਉਹ ਖੇਤੋਂ ਨਿਕਲਦੀ ਹੀ ਸੜਕ ਤੇ ਜਾ ਡਿਗੀ। ਭੁੰਜੇ ਡਿਗਦੀ ਕਰਤਾਰੋ ਸ਼ਹਿਰੋਂ ਆਉਂਦੀ ਨਾਈਆਂ ਦੀ ਰੇੜ੍ਹੀ ਉੱਤੇ ਬੈਠੇ ਰੂਪੇ ਦੀ ਨਜ਼ਰ ਪੈ ਗਈ ਨਹੀਂ ਤਾਂ ਕੀ ਪਤੈ ਘਬਰਾਈ ਕਰਤਾਰੋ ਵੀ ਉਥੇ ਹੀ ਜਾਨ ਦੇ ਦਿੰਦੀ। ਸਰਦਾਰ ਦੇ ਖ਼ੂਨ ਵਾਰੇ ਦਸਦੀ ਉਹ ਧਾਹ ਨਹੀਂ ਸੀ ਧਰਦੀ। ਪਿਟ ਪਿਟ ਉਹਨੇ ਪਟ ਸਜਾ ਲਏ ਸਨ। ਕਈ ਵਾਰ ਉਹਨੂੰ ਦੰਦਨਾਂ ਗੋਤੇ ਪਏ ਸਨ। ਕਰਤਾਰੋ ਸਰਦਾਰ ਦੇ ਨਾਲ ਮਰਨ ਨੂੰ ਤਿਆਰ ਦਿਖਦੀ ਸੀ। ਧਾਹਾਂ ਮਾਰਦੀ ਨੂੰ ਉਹਨੂੰ ਇਹੋ ਜੀ ਗਸ਼ ਪੈਂਦੀ ਕਈ ਕਈ ਮਿੰਟ ਉਹਨੂੰ ਸਾਹ ਨਾ ਆਉਂਦਾ। ਅੱਖਾਂ ਖੜ ਜਾਂਦੀਆਂ ਤੇ ਨਬਜ਼ ਤੱਕ ਰੁਕ ਜਾਂਦੀ।

ਵਾਰ ਵਾਰ ਬੇ-ਹੋਸ਼ ਹੋਣ ਕਰਕੇ ਕੋਠੀ ਤੱਕ ਅਪੜਦੀ ਉਹ ਅਧ-ਮੋਈ ਹੋ ਗਈ।

ਪੁਲਿਸ ਦੇ ਭਰੇ ਭਰਾਏ ਟਰੱਕ ਉਵੇਂ ਵਾਪਸ ਮੁੜ ਆਏ। ਪਿਛਲੇ ਅਤਿਆਚਾਰਾਂ ਦੀਆਂ ਘਟਨਾਵਾਂ ਇਕ ਵਾਰ ਫੇਰ ਦੁਹਰਾਈਆਂ ਗਈਆਂ।

ਇਸ ਵਾਰ ਪੁਲਿਸ ਵਾਲੇ ਹਦੋਂ ਵਧ ਪ੍ਰੇਸ਼ਾਨ ਸਨ। ਇਨੀ ਜਲਦੀ ਖ਼ੂਨ ਹੋਣ ਦਾ ਕੋਈ ਖ਼ਤਰਾ ਨਹੀਂ ਸੀ। ਸ਼ੱਕ ਵਾਲੇ ਸਾਰੇ ਬੰਦੇ ਇੰਟਰੋਗੇਸ਼ਨ ਸੈਂਟਰ ਭੇਜੇ ਹੋਏ ਸਨ। ਰਹਿੰਦ ਖੂੰਹਦ ਉਨ੍ਹਾਂ ਦੀ ਨਜ਼ਰ ਹੇਠ ਸੀ। ਪਿੰਡ ਦੇ ਚਾਰੇ ਪਾਸੇ ਫਿਰਦੀਆਂ ਸੀ.ਆਈ.ਡੀ. ਦੀਆਂ ਟੋਲੀਆਂ ਉਸੇ ਤਰ੍ਹਾਂ ਸਰਗਰਮ ਸਨ। ਫਲਾਇੰਗ

ਸਕਾਡ ਨੇ ਇੰਚ ਇੰਚ ਧਰਤੀ ਫੋਲ ਸੁਟੀ ਸੀ। ਪਰ ਉਨ੍ਹਾਂ ਨੂੰ ਕਿਸੇ ਦੀ ਪੈੜ ਤੱਕ ਵੀ ਨਹੀਂ ਸੀ ਲੱਭੀ। ਫੇਰ ਵੀ ਪਰਚੇ ਸੁਟੇ ਗਏ ਸਨ, ਗੋਲੀਆਂ ਚਲੀਆਂ ਸਨ ਤੇ ਰਾਈਫਲ ਖੋਹੀ ਗਈ ਸੀ। ਇਹ ਪਹਾੜ ਜਿਡਾ ਪ੍ਰਸ਼ਨ ਸੀ ਜਿਸ ਦੇ ਹੱਲ ਲਈ ਉਨ੍ਹਾਂ ਨੂੰ ਕੋਈ ਰਾਹ ਨਹੀਂ ਸੀ ਲੱਭ ਰਿਹਾ।

ਹਾਲੀਂ ਤੱਕ ਤਾਂ ਉਨ੍ਹਾਂ ਤੋਂ ਪਹਿਲੇ ਕਾਤਲ ਹੀ ਨਹੀਂ ਸਨ ਲੱਭੇ ਇਹ ਨਵੀਂ ਮੁਸੀਬਤ ਖੜੀ ਹੋ ਗਈ ਸੀ। ਵਾਰ ਵਾਰ ਉਨ੍ਹਾਂ ਦਾ ਗੁੱਸਾ ਪਿੰਡ ਤੇ ਚੜ੍ਹਦਾ। ਬਿੰਦੇ ਝਟੇ ਪੰਜ ਚਾਰ ਨੂੰ ਘੜੀਸਦੇ ਤੇ ਨਜ਼ਲਾ ਝਾੜ ਲੈਂਦੇ। ਖ਼ੂਨ ਪਿੰਡ ਵਿਚ ਹੁੰਦੇ ਸਨ ਤੇ ਖ਼ੂਨੀ ਪਿੰਡ ਵਿਚ ਲੁਕੇ ਸਨ। ਇਹ ਗੱਲ ਹੁਣ ਕਿਸੇ ਤੋਂ ਲੁਕੀ ਨਹੀਂ ਸੀ।

ਹਥਿਆਰ-ਬੰਦ ਪੁਲਸੀਆਂ ਤੇ ਸਰਦਾਰ ਦੇ ਤਿੰਨਾਂ ਮੁੰਡਿਆਂ ਤੋਂ ਬਿਨਾਂ ਚੌਥਾ ਬੰਦਾ ਨੜੋਏ ਵਿਚ ਸ਼ਾਮਲ ਨਹੀਂ ਸੀ ਹੋਇਆ। ਅੱਧੇ ਤੋਂ ਵੱਧ ਪਿੰਡ ਤਾਂ ਉਝੇਂ ਤੁਰਨ ਜੋਗਾ ਨਹੀਂ ਸੀ ਰਿਹਾ। ਜੋ ਤੁਰਨ ਵਾਲੇ ਸਨ ਉਹ ਵੀ ਸਰਦਾਰ ਦੀ ਲੋਥ ਦੁਆਲੇ ਖਿੰਡੇ ਪਰਚਿਆਂ ਵਿਚ ਲਿਖੀਆਂ ਧਮਕੀਆਂ ਤੋਂ ਡਰਦੇ ਨਾ ਗਏ।

ਨਾ ਤਾਂ ਪੁਲਿਸ ਵਾਲੇ ਹੀ ਡਰਦੇ ਕਿਸੇ ਨੂੰ ਨਾਲ ਲਿਜਾਣਾ ਪਸੰਦ ਕਰਦੇ ਸਨ ਤੇ ਨਾ ਹੀ ਪਿਛਲੇ ਦਿਨਾਂ ਵਿਚ ਪੁਲਸ ਹਥੋਂ ਸਰਦਾਰ ਦੇ ਕਰਾਏ ਅਤਿਆਚਾਰਾਂ ਤੋਂ ਦੁਖੀ ਹੋਇਆ ਕੋਈ ਜਾਣਾ ਚਾਹੁੰਦਾ ਸੀ। ਹੁਣ ਤੱਕ ਪਿੰਡ ਵਿਚ ਹੋਈਆਂ ਮੌਤਾਂ ਵਿਚੋਂ ਇਹ ਸਭ ਤੋਂ ਪਹਿਲਾਂ ਨੜੋਆ ਸੀ ਜਿਸ ਵਿਚ ਚਾਰ ਬੰਦੇ ਵੀ ਸ਼ਾਮਲ ਨਹੀਂ ਸੀ ਹੋਏ। ਉਹ ਵੀ ਦਿਨ ਸੀ ਜਦੋਂ ਕੋਈ ਐਵੇਂ ਘੁੰਮਦਾ ਫਿਰਦਾ ਰਾਹੀ ਇਸ ਪਿੰਡ ਆ ਕੇ ਨਮੂਨੀਏ ਨਾਲ ਮਰ ਗਿਆ ਸੀ। ਅੱਧੇ ਨਾਲੋਂ ਵਧ ਪਿੰਡ ਤਾਂ ਉਹਦੀ ਮੰਜ਼ਲ ਵਿਚ ਵੀ ਸ਼ਾਮਲ ਹੋਇਆ ਸੀ। ਇਹ ਤਾਂ ਫੇਰ ਵੀ ਸਰਦਾਰ ਸੀ। ਪਿੰਡ ਦੇ ਸਰਦਾਰ ਕੋਈ ਰੋਜ਼ ਰੋਜ਼ ਨਹੀਂ ਮਰਦੇ।

ਕਰਤਾਰੋ ਨੂੰ ਹੋਸ਼ ਆਉਣ ਤੇ ਕੋਠੀ ਵਿਚ ਥਮਿਆ ਰੋਣ ਇਕ ਵਾਰ ਫੇਰ ਉੱਚਾ ਹੋ ਗਿਆ। ਇਕੜ ਦੁਕੜ ਬਾਹਰੋਂ ਆਈਆਂ ਜਨਾਨੀਆਂ ਕਰਤਾਰੋ ਦੇ ਚੀਕ ਚੰਘਾੜੇ ਵਿਚ ਸ਼ਾਮਲ ਹੋ ਗਈਆਂ। ਕਰਤਾਰੋ ਜਿਸ ਢੰਗ ਨਾਲ ਰੋ ਰਹੀ ਸੀ ਤੇ ਦੋਹੱਥੜ ਖੇਹ ਕਰ ਰਹੀ ਸੀ ਇਹ ਸਭ ਲਈ ਹੈਰਾਨ ਕਰਨ ਵਾਲੀ ਗੱਲ ਸੀ। ਇਨਾਂ

ਦੁਖ ਤਾ ਸਰਦਾਰਨੀ ਨੇ ਵੀ ਨਹੀਂ ਸੀ ਲਾਇਆ ਜਿਸ ਨੇ ਸਾਰੀ ਉਮਰ ਉਸ ਨਾਲ ਹੰਡਾਈ ਸੀ ।

ਕਰਤਾਰੋ ਜੀ ਭਰ ਕੇ ਰੋ ਰਹੀ ਸੀ । ਆਪਣੇ ਕਈ ਵਰ੍ਹੇ ਪਹਿਲਾਂ ਮਰੇ ਅਮਲੀ ਨੂੰ, ਤਾਜੇ ਮਰੇ ਜੈਲੇ ਨੂੰ ਤੇ ਉਸੇ ਜਿੰਨੇ ਪਿਆਰੇ ਹੋਰ ਬੀਸੀਆਂ ਨੂੰ । ਵਰ੍ਹਿਆਂ ਤੋਂ ਥਮਿਆ ਰੋਣ ਨਦੀਆਂ ਵਾਂਗ ਵਹਿ ਤੁਰਿਆ ਸੀ ।

ਚਾਰੋਂ ਪਾਸੇ ਹਨੇਰਾ ਫੈਲ ਗਿਆ ਸੀ, ਜਦੋਂ ਕਰਤਾਰੋ ਸਰਦਾਰ ਦੇ ਸਿਵੇ ਨੂੰ ਤੁਰੀ । ਕਈਆਂ ਨੇ ਉਹਨੂੰ ਰੋਕਨ ਦਾ ਯਤਨ ਕੀਤਾ, ਪਰ ਉਹ ਕਿਸੇ ਦੇ ਟਾਲੇ ਨਾ ਟਲੀ । ਸਰਦਾਰ ਦੀ ਰਾਖ ਹੁੰਦੀ, ਉਹ ਆਪਣੀਆਂ ਅੱਖਾਂ ਨਾਲ ਦੇਖਣਾ ਚਾਹੁੰਦੀ ਸੀ । ਸਰਦਾਰ ਦਾ ਆਖਰੀ ਸਮੇਂ ਉਸ ਨੂੰ ਮੂੰਹ ਨਹੀਂ ਸੀ ਦਿਖਾਇਆ ਗਿਆ, ਇਸ ਲਈ ਉਹ ਜ਼ਿਆਦਾ ਨਰਾਸ਼ ਸੀ ।

ਰੋ ਰੋ ਕਰਤਾਰੋ ਦਾ ਬੁਰਾ ਹਾਲ ਹੋ ਗਿਆ ਸੀ । ਉਹਦੇ ਵਾਲ ਖਿੰਡ ਗਏ ਸਨ, ਅੱਖਾਂ ਦੁਖਣ ਲਗੀਆਂ ਸਨ, ਪਟ ਸੁਜ ਗਏ ਸਨ ਤੇ ਛਾਤੀਆਂ ਵਿਚ ਦਰਦ ਹੋ ਰਿਹਾ ਸੀ । ਇਕ ਇਕ ਅੰਗ ਟੁੱਟ ਰਿਹਾ ਸੀ, ਪਰ ਫੇਰ ਵੀ ਉਹ ਤੁਰੀ ਜਾ ਰਹੀ ਸੀ । ਆਪਣੇ ਮਨ ਦੀ ਆਖਰੀ ਖਾਹਿਸ਼ ਪੂਰੀ ਕਰਨ ।

ਉਸ ਬੇਰੀ ਹੇਠਾਂ ਜਾ ਕੇ ਉਹਦੇ ਪੈਰਾਂ ਨੂੰ ਜਿੰਦਰੇ ਬਜ ਗਏ, ਜਿਥੇ ਉਹਨੇ ਜੈਲੇ ਨੂੰ ਆਖਰੀ ਵਾਰੀ ਦੇਖਿਆ ਸੀ । ਉਹ ਉਥੇ ਹੀ ਬੈਠ ਗਈ । ਰੋਈ ਜਿੰਨਾ ਰੋ ਸਕਦੀ ਸੀ । ਆਪਾ ਉਸ ਤੋਂ ਕਾਬੂ ਨਾ ਹੋਇਆ । ਧਾਹਾਂ ਮਾਰਦੀ ਉਹ ਰੇਤੇ ਵਿਚ ਲਿਟਨ ਲੱਗ ਪਈ । ਧਰਤੀ ਨੂੰ ਜਫੀਆਂ ਪਾਉਂਦੀ, ਰੇਤੇ ਦੀਆਂ ਮੁੱਠਾਂ ਭਰ ਭਰ ਚੁੰਮਦੀ । ਰੇਤੇ ਦੇ ਕਣ ਕਣ ਵਿਚੋਂ ਉਹ ਜੈਲੇ ਦੀ ਹੋਂਦ ਮਹਿਸੂਸ ਕਰ ਰਹੀ ਸੀ ।

ਪਿੰਡ ਵਿਚ ਗਸ਼ਤ ਕਰਦੇ ਕਈ ਪੁਲਿਸੀਏ ਉਸ ਕੋਲ ਰੁਕੇ ਤੇ ਅਗਾਂਹ ਲੰਘ ਗਏ ।

ਜਿੰਨਾ ਚਿਰ ਕਰਤਾਰੋ ਤੋਂ ਰੋ ਹੋਇਆ ਉਹ ਰੋਈ ।

ਝਟ ਉਹ ਚੁੱਪ ਕਰ ਗਈ । ਮੰਜ਼ਲ ਵਲ ਤੁਰ ਰਹੇ ਕਾਫਲੇ ਨਾਲੋਂ ਵਿਛੜੇ

ਉਸ ਦੇ ਪੁੱਤ ਉਸ ਨਾਲ ਗੱਲਾਂ ਕਰਨ ਆਏ ਸਨ। ਪਿਆਰਾ, ਜਸਬੀਰ, ਜੈਲਾ ਤੇ ਹੋਰ ਉਹ ਸਾਰੇ ਨੌਜਵਾਨ ਜਿਨ੍ਹਾਂ ਨੂੰ ਉਸ ਨੇ ਪੁੱਤਾਂ ਵਾਂਗ ਪਿਆਰ ਕੀਤਾ ਸੀ। ਜਿਨ੍ਹਾਂ ਨੂੰ ਆਪਣੇ ਹੱਥੀਂ ਮੌਤ ਦੇ ਮੂੰਹ ਵਿਚ ਧਕਿਆ ਸੀ। ਸਭ ਉਸ ਨੂੰ ਸਾਹਮਣੇ ਖੜੇ ਨਜ਼ਰ ਆ ਰਹੇ ਸਨ। ਸਭ ਦੇ ਚਿਹਰੇ ਗੰਭੀਰ ਸਨ ਤੇ ਉਸੇ ਤਰ੍ਹਾਂ ਦਗ ਦਗ ਕਰਦੇ ਹੋਏ।

ਰੋਣਾ ਉਨ੍ਹਾਂ ਦੀ ਰੀਤ ਨਹੀਂ ਸੀ। ਕਰਤਾਰੋ ਰੋ ਕੇ ਗੱਲਾਂ ਕਿਵੇਂ ਕਰਦੀ। ਚੁੱਪ ਹੋ ਗਈ, ਜਿਵੇਂ ਕੁਝ ਵੀ ਨਾ ਹੋਇਆ ਹੋਵੇ।

'ਮੇਰਿਓ ਬਹਾਦਰ ਪੁੱਤਰੋ ਸੋਡੀਆਂ ਅੱਖਾਂ ਵਿਚ ਲਟਕਦੀ ਉਦਾਸੀ ਮੈਥੋਂ ਝਲ ਨਹੀਂ ਹੁੰਦੀ। ਹਸੋ, ਟਪੋ ਤੇ ਨਚੋ। ਜਾ ਕੇ ਸਰਦਾਰੜੇ ਦਾ ਜਨਾਜਾ ਦੇਖੋ। ਇਉਂ ਕੁੱਤਿਆਂ ਬਿਲਿਆਂ ਨਾਲ ਵੀ ਨਹੀਂ ਹੁੰਦੀ। ਤੁਸੀਂ ਖੁਸ਼ ਕਿਉਂ ਨਹੀਂ ਹੋ ਰਹੇ? ਤੁਹਾਡੀਆਂ ਪਾਈਆਂ ਪੈੜਾਂ 'ਚ ਕਾਫਲਾ ਤੁਰਦਾ ਜਾ ਰਿਹੈ। ਜਿਹੜਾ ਕੰਮ ਸੋਥੋਂ ਨਹੀਂ ਹੋਇਆ, ਸੋਡੀ ਮਾਂ ਕਰੇਗੀ। ਤੁਸੀਂ ਜਿਹੜਾ ਕਾਫਲਾ ਸਿਰਜਿਐ ਉਹ ਮਾਰੂਥਲਾਂ ਨੂੰ ਲਿਤਾੜਦਾ ਮੰਜ਼ਲ ਵਲ ਵਧਦਾ ਜਾਏਗਾ। ਦੋ ਚਾਰ ਜਾਂ ਅੱਠ ਦਸ ਦੇ ਵਿਛੜ ਜਾਣ ਨਾਲ ਕਾਰਵਾਂ ਟੁੱਟ ਨਹੀਂ ਜਾਂਦਾ। ਇਹ ਤੁਰਦਾ ਰਹੇਗਾ। ਸਾਡੇ ਆਖਰੀ ਦਮਾਂ ਤਕ।'

'ਮੈਨੂੰ ਹੁਣ ਜਾਣ ਦਿਓ ਮੇਰੇ ਬਹਾਦਰ ਪੁੱਤਰੋ! ਹਾਲੀਂ ਮੇਰੇ ਕੋਲ ਇੰਨਾ ਸਮਾਂ ਨਹੀਂ। ਪੁਲਿਸ ਵਾਲੇ ਮੇਰੇ ਤੇ ਗਿਰਝਾਂ ਵਾਂਗ ਮੰਡਲਾ ਰਹੇ ਨੇ। ਹੁਣੇ ਮੈਂ ਜੇ ਇਨ੍ਹਾਂ ਦੇ ਹੱਥ ਆ ਗਈ ਤਾਂ ਸਾਡੀਆਂ ਮੰਜ਼ਲਾਂ ਅਧੂਰੀਆਂ ਰਹਿ ਜਾਣਗੀਆਂ। ਹਾਲੀਂ ਤਾਂ ਮੈਂ ਸੇਰ ਚੋਂ ਪੂਣੀ ਵੀ ਨਹੀਂ ਕੱਤੀ। ਹਾਲੇ ਦਮ ਮਾਰਨ ਦਾ ਵਖ਼ਤ ਨਹੀਂ। ਸਾਡੀ ਮੰਜ਼ਲ ਦੂਰ ਹੈ। ਪਰ ਸਾਡੇ ਪੈਰ ਇਹਨਾਂ ਗਰਮ ਰੇਤਿਆਂ ਨਾਲ ਸੜਨ ਵਾਲੇ ਨਹੀਂ। ਦੋ ਮਾਰਨ ਨਾਲ ਕੀ ਹੋ ਗਿਆ? ਹਾਲੇ ਤਿੰਨ ਤਾਂ ਇਸੇ ਦੇ ਰਹਿੰਦੇ ਨੇ। ਚੰਗਾ ਮੈਂ ਚਲੀ ਆਂ। ਸਰਦਾਰ ਦੀ ਸੁਆਹ ਹੁੰਦੀ ਮੈਂ ਅੱਖੀਂ ਦੇਖਣੀ ਐ। ਇਸ ਲਈ ਤਾਂ ਮੈਂ ਕਦੋਂ ਦੀ ਤਰਸਦੀ ਸੀ। ਦੇਖਦੇ ਰਹੋ ਮੈਂ ਹੋਰ ਕੀ ਕੀ ਕਰਦੀ ਹਾਂ?'

ਹੌਲੀ ਫੁੱਲ ਹੋਈ ਕਰਤਾਰੋ ਉਠੀ। ਉਹਦੇ ਮਨ ਦਾ ਹਜ਼ਾਰਾਂ ਮਣ ਬੋਝ ਲਹਿ ਗਿਆ ਸੀ।

ਦੂਰੋਂ ਆਉਂਦੇ ਸਿਪਾਹੀਆਂ ਦੀ ਥਪ ਥਪ ਫੇਰ ਉਹਦੇ ਕੰਨਾਂ ਵਿਚ ਗੂੰਜੀ। ਕਰਤਾਰੋ ਨੇ ਚੁੰਨੀ ਸਾਂਭੀ। ਘੁੰਡ ਨੀਵਾਂ ਕਰਕੇ ਮੁੜ ਸਿਵਿਆਂ ਵਲ ਤੁਰ ਪਈ।

ਇਕ ਵਾਰ ਫੇਰ ਕਰਤਾਰੋ ਦੇ ਕੀਰਨੇ ਰਾਤ ਦਾ ਇਕਾਂਤ ਭੰਗ ਕਰਨ ਲਗੇ।

